# ਸਾਧ ਦੀ ਮਹਿਮਾ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਾਧ ਕੀ ਮਹਿਮਾ



ਲੇਖਕ :
ਪ੍ਰਿੰ. ਅਜੀਤ ਸਿੰਘ ਚੀਮਾ





# ਸਾਧ ਕੀ ਮਹਿਮਾ

ਅਜੀਤ ਸਿੰਘ ਚੀਮਾ, ਨੈਸ਼ਨਲ ਐਵਾਰਡੀ

***V. Busowal***

***P.O. Sultanpur Lodhi***

***Distt., Kapurthala***



*ਪਹਿਲੀ ਵਾਰ : 2001*

*ਟਾਈਪ ਸੈਟਿੰਗ : ਛਾਬੜਾ ਕੰਪਿਊਟਰ*
*219, ਭਾਈ ਦਿੱਤ ਸਿੰਘ ਨਗਰ,*
*ਜਲੰਧਰ। ਫੋਨ : 226877*

*ਪ੍ਰਿੰਟਰਜ਼ ਵਾਈਟ ਕਰਾਸ ਪ੍ਰਿੰਟਰਜ਼, ਜਲੰਧਰ।*
*ਫੋਨ : 226877*

## ਸੁਖਮਨੀ ਸਾਹਿਬ

ਸਾਧ ਕੀ ਮਹਿਮਾ ਬੇਦ ਨ ਜਾਨਹਿ॥
ਜੇਤਾ ਸੁਨਹਿ ਤੇਤਾ ਬਖਿਆਨਹਿ॥
ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥
ਸਾਧ ਕੀ ਉਪਮਾ ਰਹੀ ਭਰਪੂਰਿ॥
ਸਾਧ ਕੀ ਸੋਭਾ ਕਾ ਨਾਹੀ ਅੰਤ॥
ਸਾਧ ਕੀ ਸੋਭਾ ਸਦਾ ਬੇਅੰਤ॥
ਸਾਧ ਕੀ ਸੋਭਾ ਊਚ ਤੇ ਊਚੀ॥
ਸਾਧ ਕੀ ਸੋਭਾ ਮੂਚ ਤੇ ਮੂਚੀ॥
ਸਾਧ ਕੀ ਸੋਭਾ ਸਾਧ ਬਨਿ ਆਈ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ॥

*(ਸੁਖਮਨੀ ਸਾਹਿਬ, ਅਸਟਪਦੀ 7)*

## ਕੁਝ ਸ਼ਬਦ

"ਸਾਧ ਕੀ ਮਹਿਮਾ" ਪੁਸਤਕ ਬਾਰੇ ਕੁਝ ਸ਼ਬਦ ਲਿਖਣ ਦਾ ਮਾਣ ਮਿਲਿਆ ਹੈ। ਚੀਮਾ ਜੀ ਦੀ ਇਹ ਪੁਸਤਕ ਬੜੀ ਖੋਜ ਭਰਪੂਰ ਹੈ। ਜੇ ਮੈਂ ਇਹ ਕਹਾਂ ਕਿ ਇਸ ਦੇ ਪੜ੍ਹਨ ਨਾਲ ਲਗਭਗ ਅੱਧੇ ਨਾਮਧਾਰੀ ਇਤਿਹਾਸ ਤੋਂ ਆਦਮੀ ਜਾਣੂ ਹੋ ਜਾਂਦਾ ਹੈ, ਕੋਈ ਅਤਿ ਕਥਨੀ ਨਹੀਂ ਹੋਵੇਗੀ। ਇਸ ਪੁਸਤਕ ਵਿਚ ਨਾਮਧਾਰੀ ਲਿਖਾਰੀਆਂ ਤੇ ਕਵੀਆਂ ਦੇ ਹਾਲਾਤ ਦਾ ਪਤਾ ਲਗਦਾ ਹੈ। ਨਾਮਧਾਰੀ ਸਭਿਅਤਾ, ਰਹਿਣੀ ਬਹਿਣੀ, ਸੁੱਚ ਸੋਧ, ਸਿੰਘਾਂ ਦੀਆਂ ਕੁਰਬਾਨੀਆਂ ਦਾ ਵੀ ਕਿਤੇ ਕਿਤੇ ਵਰਨਣ ਹੈ। ਬ੍ਰਹਮ ਗਿਆਨੀ ਸੰਤ ਕਰਮ ਸਿੰਘ ਹਿੰਮਤਪੁਰ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਸੰਤ ਅਤਰ ਸਿੰਘ, ਸੂਬਾ ਸੋਹਣ ਸਿੰਘ ਜਾਮਕੇ (ਲੇਖਕ ਦਾ ਪਿਤਾ) ਦਾ ਹਾਲ ਵਰਨਣ ਕੀਤਾ ਹੈ। ਸ਼੍ਰੋਮਣੀ ਪ੍ਰਚਾਰਕ ਆਲਮ ਜੀ, ਚੱਕਰ ਵਰਤੀ ਜੀ ਦਾ ਜੀਵਨ ਕਾਫੀ ਖੋਜ ਭਰਪੂਰ ਹੈ। ਪੁਰਾਣੇ ਬਜ਼ੁਰਗ ਸੰਤ ਕਾਲਾ ਸਿੰਘ ਜੀ ਦਾ ਜੀਵਨ ਅੰਕਤ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਬਖਸ਼ਸ਼ ਕੀਤੀ। ਇਹ ਕਿਤਾਬ ਪੜ੍ਹਨ ਲਈ ਅਣਜਾਣ ਜੀ ਦੀ ਡਿਊਟੀ ਲਾਈ। ਉਨ੍ਹਾਂ ਪੜ੍ਹ ਕੇ ਚੀਮਾ ਜੀ ਦੀ ਲਿਖਤ ਨੂੰ ਪਸੰਦ ਕੀਤਾ ਤੇ ਕਿਹਾ ਇਹ ਪੁਸਤਕ ਛਪਣ ਯੋਗ ਹੈ। ਦੋਆਬੇ ਦੇ ਪ੍ਰਸਿੱਧ ਪ੍ਰਚਾਰਕ ਸੂਬਾ ਦਸੌਂਦਾ ਸਿੰਘ, ਸੰਤ ਪ੍ਰੀਤਮ ਸਿੰਘ ਜੀ ਪੱਦੀ ਦਾ ਹਾਲ ਵੀ ਕਾਬਲੇ ਤਾਰੀਫ ਹੈ। ਸੂਬਾ ਜੀ ਤੋਂ ਪਿੱਛੋਂ ਭਾਈਆ ਨਰਿੰਜਣ ਸਿੰਘ ਦੀ ਸੇਵਾ ਵੀ ਸਲਾਹੁਣ ਯੋਗ ਹੈ। ਮੈਨੂੰ ਇਹ ਯਕੀਨ ਹੈ ਕਿ ਇਹ ਪੁਸਤਕ ਆਉਂਦੀ ਨਸਲ ਲਈ ਦਰਸ਼ਨ ਮਾਰਗ ਹੋਵੇਗੀ।

*—ਦਿਆਲ ਸਿੰਘ*

*20-3-2001* *ਮੁੱਖ ਪ੍ਰਬੰਧਕ*

*ਭੈਣੀ ਸਾਹਿਬ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਭੂਮਿਕਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਪ੍ਰਸਿੱਧ ਸੰਤਾਂ ਸਾਧਾਂ ਤੇ ਜਥੇਦਾਰਾਂ ਦਾ ਜੀਵਨ ਲਿਖਣ ਲਈ ਮੇਰੇ ਅੰਦਰ ਬੜੀ ਉਤਸੁਕਤਾ ਸੀ।

ਇਹ ਕੰਮ ਬੜਾ ਔਖਾ ਸੀ। ਮੇਰੇ ਪਿਤਾ ਸੂਬਾ ਸੋਹਣ ਸਿੰਘ ਜੀ ਸਿਆਲਕੋਟ ਦੇ ਸੂਬੇ ਸਨ। ਨਾਮਧਾਰੀ ਸਾਧ ਸੰਤ ਸਾਡੇ ਘਰ ਆਉਂਦੇ ਜਾਂਦੇ ਰਹਿੰਦੇ ਸਨ। ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਆਪਣੇ ਪਿਤਾ ਜੀ ਤੇ ਹੋਰ ਸਾਧਾਂ ਤੋਂ ਸੁਣਦਾ ਰਹਿੰਦਾ ਸੀ। ਮੇਰੇ ਦਿਮਾਗ ਵਿਚ ਉਨ੍ਹਾਂ ਪੁਰਾਣੀਆਂ ਯਾਦਾਂ ਦਾ ਤਾਂਤਾ ਬੱਝਾ ਰਹਿੰਦਾ ਸੀ। ਕਈ ਵਾਰੀ ਮੈਂ ਸ਼ੁਰੂ ਕਰਦਾ ਪਰ ਨਿਸਫਲ ਰਿਹਾ। ਜਦ ਸਤਿਗੁਰੂ ਜਗਜੀਤ ਸਿੰਘ ਦੀ ਮੈਨੂੰ ਨੇੜਤਾ ਹੋਈ ਤਾਂ ਮੇਰੇ ਵਿਚ ਹੋਰ ਉਤਸ਼ਾਹ ਵਧਦਾ ਗਿਆ। ਮੈਂ ਸਾਧੂਆਂ ਦੇ ਡੇਰਿਆਂ ਵਿਚ ਫਿਰ ਕੇ ਸੰਤਾਂ ਦੀਆਂ ਜੀਵਨੀਆਂ ਇਕੱਠੀਆਂ ਕੀਤੀਆਂ। ਕਈ ਮਹਾਂ ਪੁਰਖਾਂ ਤੋਂ ਜ਼ੁਬਾਨੀ ਕਥਾਵਾਂ ਸੁਣੀਆਂ। ਮੇਰੇ ਕੋਲ ਕਾਫੀ ਮੈਟਰ ਇਕੱਠਾ ਹੋ ਗਿਆ। ਮੈਂ ਹੌਲੀ-ਹੌਲੀ ਲਿਖਣਾ ਸ਼ੁਰੂ ਕੀਤਾ। ਸੰਤ ਭੂਰੀ ਵਾਲੇ, ਜਿਨ੍ਹਾਂ ਦੀ ਸਾਡੇ 'ਤੇ ਬੜੀ ਕ੍ਰਿਪਾ ਸੀ, ਦਾ ਜੀਵਨ ਲਿਖਿਆ।

ਹਿਮਤਪੁਰੇ ਜਾ ਕੇ ਸੰਤ ਕਰਮ ਸਿੰਘ ਜੀ ਦਾ ਜੀਵਨ ਲਿਖਿਆ।

ਮਹੱਦੀਪੁਰ ਬਾਬਾ ਕਾਲਾ ਸਿੰਘ, ਬਾਬਾ ਬੂੜ ਸਿੰਘ ਜੀ ਦੇ ਮੁੱਤਲਕ ਮੈਟਰ ਇਕੱਠਾ ਕੀਤਾ। ਸੂਬਾ ਭਗਤ ਸਿੰਘ ਜੀ ਨੇ ਕਾਫ਼ੀ ਵਾਕਫ਼ੀਅਤ ਦਿੱਤੀ। ਨਾਮਧਾਰੀ ਪੰਥ ਦੇ ਵਿਦਵਾਨ ਆਲਮ ਜੀ ਤੇ ਮੇਰੇ ਪੂਜਯ ਉਸਤਾਦ ਚੱਕਰਵਰਤੀ ਜੀ ਤੇ ਸੰਤ ਤਰਨ ਸਿੰਘ ਵਹਿਮੀ ਜੀ ਦੇ ਜ਼ਿੰਦਗੀ ਦੇ ਹਾਲ ਇਕੱਤਰ ਕੀਤੇ। ਜ. ਅਤਰ ਸਿੰਘ, ਮੇਰੇ ਪਿਤਾ ਜੀ ਸੂਬਾ ਸੋਹਣ ਸਿੰਘ (ਜਾਮਕੇ) ਤੇ ਜ: ਕਿਸ਼ਨ ਸਿੰਘ ਜੀ ਦਾ ਜੀਵਨ ਲਿਖਿਆ।

ਸੰਤ ਪ੍ਰੀਤਮ ਸਿੰਘ ਜਿਨ੍ਹਾਂ ਦੀ ਸੁਰ ਅਸਮਾਨ ਛੋਂਹਦੀ ਸੀ, ਦਾ ਜ਼ਿਕਰ ਕਰਨਾ ਮੇਰੇ ਲਈ ਜ਼ਰੂਰੀ ਸੀ ਕਿਉਂਕਿ ਉਨ੍ਹਾਂ ਦੀ ਕ੍ਰਿਪਾ ਸਦਕਾ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੇੜਤਾ ਹਾਸਲ ਹੋਈ ਸੀ। ਸੰਤ ਪ੍ਰੀਤਮ ਸਿੰਘ ਪੱਦੀ ਮੈਨੂੰ ਆਪਣਾ ਪੰਜਵਾਂ ਪੁੱਤਰ ਕਹਿੰਦੇ ਸਨ। ਸੂਬਾ ਦਸੌਂਦਾ ਸਿੰਘ ਜੀ ਦਾ ਜੇ ਜ਼ਿਕਰ ਨ ਕਰਦਾ ਤਾਂ ਮੇਰੀ ਇਹ ਪੁਸਤਕ ਅਧੂਰੀ ਸੀ। ਉਨ੍ਹਾਂ ਦੀ ਸੰਗਤ 20 ਸਾਲ ਦੀ ਉਮਰ ਵਿਚ ਨਸੀਬ ਹੋਈ ਸੀ। ਉਨ੍ਹਾਂ ਤੋਂ ਮੈਨੂੰ ਬਹੁਤ ਕੁਝ ਲਿਖਣ ਲਈ ਮਿਲਿਆ। ਬੁਢਾਪੇ ਵਿਚ ਕੋਇਲ ਵਰਗੀ ਸੁਰ ਸਰੋਤਿਆਂ ਨੂੰ ਆਪਣੇ ਵੱਲ ਬਦੋਬਦੀ ਖਿੱਚ ਲੈਂਦੀ ਸੀ। ਸੂਬਾ ਭਗਤ ਸਿੰਘ ਜੀ ਦਾਤੇਵਾਲ ਦਾ ਅੱਗੇ ਜੀਵਨ ਲਿਖਿਆ ਗਿਆ ਸੀ ਪਰ ਮੈਨੂੰ ਉਹ ਪਸੰਦ ਨਹੀਂ ਸੀ, ਇਸ ਲਈ ਉਸ ਨੂੰ ਫੇਰ ਲਿਖਿਆ ਹੈ। ਸੰਤ ਮਿਲਖਾ ਸਿੰਘ ਤੇ ਰੰਗ ਬਰੰਗੀ ਜੀ ਫੱਕਰ ਲੋਕ ਸਨ। ਪੂਰਨ ਸੰਤ ਸਨ ਜਿਨ੍ਹਾਂ ਲਈ ਗੁਰਬਾਣੀ ਵਿਚ ਲਿਖਿਆ ਹੈ "ਜਿਨਾਂ ਸਾਸ ਗਰਾਸ ਨ ਵਿਸਰੇ ਹਰ ਨਾਮਾ ਮਨਿ ਮੰਤ॥ ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ॥" ਮਾਸਟਰ ਨਿਹਾਲ ਸਿੰਘ, ਪੰਡਤ

## ਕੁਝ ਸ਼ਬਦ

"ਸਾਧ ਕੀ ਮਹਿਮਾ" ਪੁਸਤਕ ਬਾਰੇ ਕੁਝ ਸ਼ਬਦ ਲਿਖਣ ਦਾ ਮਾਣ ਮਿਲਿਆ ਹੈ॥ ਚੀਮਾ ਜੀ ਦੀ ਇਹ ਪੁਸਤਕ ਬੜੀ ਖੋਜ ਭਰਪੂਰ ਹੈ। ਜੇ ਮੈਂ ਇਹ ਕਹਾਂ ਕਿ ਇਸ ਦੇ ਪੜ੍ਹਨ ਨਾਲ ਲਗਭਗ ਅੱਧੇ ਨਾਮਧਾਰੀ ਇਤਿਹਾਸ ਤੋਂ ਆਦਮੀ ਜਾਣੂ ਹੋ ਜਾਂਦਾ ਹੈ, ਕੋਈ ਅਤਿ ਕਥਨੀ ਨਹੀਂ ਹੋਵੇਗੀ। ਇਸ ਪੁਸਤਕ ਵਿਚ ਨਾਮਧਾਰੀ ਲਿਖਾਰੀਆਂ ਤੇ ਕਵੀਆਂ ਦੇ ਹਾਲਾਤ ਦਾ ਪਤਾ ਲਗਦਾ ਹੈ। ਨਾਮਧਾਰੀ ਸਭਿਅਤਾ, ਰਹਿਣੀ ਬਹਿਣੀ, ਸੁੱਚ ਸੋਧ, ਸਿੰਘਾਂ ਦੀਆਂ ਕੁਰਬਾਨੀਆਂ ਦਾ ਵੀ ਕਿਤੇ ਕਿਤੇ ਵਰਨਣ ਹੈ। ਬ੍ਰਹਮ ਗਿਆਨੀ ਸੰਤ ਕਰਮ ਸਿੰਘ ਹਿੰਮਤਪੁਰ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਸੰਤ ਅਤਰ ਸਿੰਘ, ਸੂਬਾ ਸੋਹਣ ਸਿੰਘ ਜਾਮਕੇ (ਲੇਖਕ ਦਾ ਪਿਤਾ) ਦਾ ਹਾਲ ਵਰਨਣ ਕੀਤਾ ਹੈ। ਸ਼੍ਰੋਮਣੀ ਪ੍ਰਚਾਰਕ ਆਲਮ ਜੀ, ਚੱਕਰ ਵਰਤੀ ਜੀ ਦਾ ਜੀਵਨ ਕਾਫੀ ਖੋਜ ਭਰਪੂਰ ਹੈ। ਪੁਰਾਣੇ ਬਜ਼ੁਰਗ ਸੰਤ ਕਾਲਾ ਸਿੰਘ ਜੀ ਦਾ ਜੀਵਨ ਅੰਕਤ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਬਖਸ਼ਸ਼ ਕੀਤੀ। ਇਹ ਕਿਤਾਬ ਪੜ੍ਹਨ ਲਈ ਅਣਜਾਣ ਜੀ ਦੀ ਡਿਊਟੀ ਲਾਈ। ਉਨ੍ਹਾਂ ਪੜ੍ਹ ਕੇ ਚੀਮਾ ਜੀ ਦੀ ਲਿਖਤ ਨੂੰ ਪਸੰਦ ਕੀਤਾ ਤੇ ਕਿਹਾ ਇਹ ਪੁਸਤਕ ਛਪਣ ਯੋਗ ਹੈ। ਦੋਆਬੇ ਦੇ ਪ੍ਰਸਿੱਧ ਪ੍ਰਚਾਰਕ ਸੂਬਾ ਦਸੌਂਦਾ ਸਿੰਘ, ਸੰਤ ਪ੍ਰੀਤਮ ਸਿੰਘ ਜੀ ਪੱਦੀ ਦਾ ਹਾਲ ਵੀ ਕਾਬਲੇ ਤਾਰੀਫ ਹੈ। ਸੂਬਾ ਜੀ ਤੋਂ ਪਿੱਛੋਂ ਭਾਈਆ ਨਰਿੰਜਣ ਸਿੰਘ ਦੀ ਸੇਵਾ ਵੀ ਸਲਾਹੁਣ ਯੋਗ ਹੈ। ਮੈਨੂੰ ਇਹ ਯਕੀਨ ਹੈ ਕਿ ਇਹ ਪੁਸਤਕ ਆਉਂਦੀ ਨਸਲ ਲਈ ਦਰਸ਼ਨ ਮਾਰਗ ਹੋਵੇਗੀ।

*—ਦਿਆਲ ਸਿੰਘ*

*20-3-2001*

*ਮੁੱਖ ਪ੍ਰਬੰਧਕ*

*ਭੈਣੀ ਸਾਹਿਬ*

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਭੂਮਿਕਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਪ੍ਰਸਿੱਧ ਸੰਤਾਂ ਸਾਧਾਂ ਤੇ ਜਥੇਦਾਰਾਂ ਦਾ ਜੀਵਨ ਲਿਖਣ ਲਈ ਮੇਰੇ ਅੰਦਰ ਬੜੀ ਉਤਸੁਕਤਾ ਸੀ।

ਇਹ ਕੰਮ ਬੜਾ ਔਖਾ ਸੀ। ਮੇਰੇ ਪਿਤਾ ਸੂਬਾ ਸੋਹਣ ਸਿੰਘ ਜੀ ਸਿਆਲਕੋਟ ਦੇ ਸੂਬੇ ਸਨ। ਨਾਮਧਾਰੀ ਸਾਧ ਸੰਤ ਸਾਡੇ ਘਰ ਆਉਂਦੇ ਜਾਂਦੇ ਰਹਿੰਦੇ ਸਨ। ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਆਪਣੇ ਪਿਤਾ ਜੀ ਤੇ ਹੋਰ ਸਾਧਾਂ ਤੋਂ ਸੁਣਦਾ ਰਹਿੰਦਾ ਸੀ। ਮੇਰੇ ਦਿਮਾਗ਼ ਵਿਚ ਉਨ੍ਹਾਂ ਪੁਰਾਣੀਆਂ ਯਾਦਾਂ ਦਾ ਤਾਂਤਾ ਬੱਝਾ ਰਹਿੰਦਾ ਸੀ। ਕਈ ਵਾਰੀ ਮੈਂ ਸ਼ੁਰੂ ਕਰਦਾ ਪਰ ਨਿਸਫਲ ਰਿਹਾ। ਜਦ ਸਤਿਗੁਰੂ ਜਗਜੀਤ ਸਿੰਘ ਦੀ ਮੈਨੂੰ ਨੇੜਤਾ ਹੋਈ ਤਾਂ ਮੇਰੇ ਵਿਚ ਹੋਰ ਉਤਸ਼ਾਹ ਵਧਦਾ ਗਿਆ। ਮੈਂ ਸਾਧੂਆਂ ਦੇ ਡੇਰਿਆਂ ਵਿਚ ਫਿਰ ਕੇ ਸੰਤਾਂ ਦੀਆਂ ਜੀਵਨੀਆਂ ਇਕੱਠੀਆਂ ਕੀਤੀਆਂ। ਕਈ ਮਹਾਂ ਪੁਰਖਾਂ ਤੋਂ ਜ਼ੁਬਾਨੀ ਕਥਾਵਾਂ ਸੁਣੀਆਂ। ਮੇਰੇ ਕੋਲ ਕਾਫੀ ਮੈਟਰ ਇਕੱਠਾ ਹੋ ਗਿਆ। ਮੈਂ ਹੌਲੀ-ਹੌਲੀ ਲਿਖਣਾ ਸ਼ੁਰੂ ਕੀਤਾ। ਸੰਤ ਭੂਰੀ ਵਾਲੇ, ਜਿਨ੍ਹਾਂ ਦੀ ਸਾਡੇ 'ਤੇ ਬੜੀ ਕ੍ਰਿਪਾ ਸੀ, ਦਾ ਜੀਵਨ ਲਿਖਿਆ।

ਹਿਮਤਪੁਰੇ ਜਾ ਕੇ ਸੰਤ ਕਰਮ ਸਿੰਘ ਜੀ ਦਾ ਜੀਵਨ ਲਿਖਿਆ।

ਮਹੱਦੀਪੁਰ ਬਾਬਾ ਕਾਲਾ ਸਿੰਘ, ਬਾਬਾ ਬੂੜ ਸਿੰਘ ਜੀ ਦੇ ਮੁੱਤਲਕ ਮੈਟਰ ਇਕੱਠਾ ਕੀਤਾ। ਸੂਬਾ ਭਗਤ ਸਿੰਘ ਜੀ ਨੇ ਕਾਫ਼ੀ ਵਾਕਫ਼ੀਅਤ ਦਿੱਤੀ। ਨਾਮਧਾਰੀ ਪੰਥ ਦੇ ਵਿਦਵਾਨ ਆਲਮ ਜੀ ਤੇ ਮੇਰੇ ਪੂਜਯ ਉਸਤਾਦ ਚੱਕਰਵਰਤੀ ਜੀ ਤੇ ਸੰਤ ਤਰਨ ਸਿੰਘ ਵਹਿਮੀ ਜੀ ਦੇ ਜ਼ਿੰਦਗੀ ਦੇ ਹਾਲ ਇਕੱਤਰ ਕੀਤੇ। ਜ. ਅਤਰ ਸਿੰਘ, ਮੇਰੇ ਪਿਤਾ ਜੀ ਸੂਬਾ ਸੋਹਣ ਸਿੰਘ (ਜਾਮਕੇ) ਤੇ ਜਃ ਕਿਸ਼ਨ ਸਿੰਘ ਜੀ ਦਾ ਜੀਵਨ ਲਿਖਿਆ।

ਸੰਤ ਪ੍ਰੀਤਮ ਸਿੰਘ ਜਿਨ੍ਹਾਂ ਦੀ ਸੁਰ ਅਸਮਾਨ ਛੋਂਹਦੀ ਸੀ, ਦਾ ਜ਼ਿਕਰ ਕਰਨਾ ਮੇਰੇ ਲਈ ਜ਼ਰੂਰੀ ਸੀ ਕਿਉਂਕਿ ਉਨ੍ਹਾਂ ਦੀ ਕ੍ਰਿਪਾ ਸਦਕਾ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੇੜਤਾ ਹਾਸਲ ਹੋਈ ਸੀ। ਸੰਤ ਪ੍ਰੀਤਮ ਸਿੰਘ ਪੱਦੀ ਮੈਨੂੰ ਆਪਣਾ ਪੰਜਵਾਂ ਪੁੱਤਰ ਕਹਿੰਦੇ ਸਨ। ਸੂਬਾ ਦਸੌਂਦਾ ਸਿੰਘ ਜੀ ਦਾ ਜੇ ਜ਼ਿਕਰ ਨ ਕਰਦਾ ਤਾਂ ਮੇਰੀ ਇਹ ਪੁਸਤਕ ਅਧੂਰੀ ਸੀ। ਉਨ੍ਹਾਂ ਦੀ ਸੰਗਤ 20 ਸਾਲ ਦੀ ਉਮਰ ਵਿਚ ਨਸੀਬ ਹੋਈ ਸੀ। ਉਨ੍ਹਾਂ ਤੋਂ ਮੈਨੂੰ ਬਹੁਤ ਕੁਝ ਲਿਖਣ ਲਈ ਮਿਲਿਆ। ਬੁਢਾਪੇ ਵਿਚ ਕੋਇਲ ਵਰਗੀ ਸੁਰ ਸਰੋਤਿਆਂ ਨੂੰ ਆਪਣੇ ਵੱਲ ਬਦੋਬਦੀ ਖਿੱਚ ਲੈਂਦੀ ਸੀ। ਸੂਬਾ ਭਗਤ ਸਿੰਘ ਜੀ ਦਾਤੇਵਾਲ ਦਾ ਅੱਗੇ ਜੀਵਨ ਲਿਖਿਆ ਗਿਆ ਸੀ ਪਰ ਮੈਨੂੰ ਉਹ ਪਸੰਦ ਨਹੀਂ ਸੀ, ਇਸ ਲਈ ਉਸ ਨੂੰ ਫੇਰ ਲਿਖਿਆ ਹੈ। ਸੰਤ ਮਿਲਖਾ ਸਿੰਘ ਤੇ ਰੰਗ ਬਰੰਗੀ ਜੀ ਫੱਕਰ ਲੋਕ ਸਨ। ਪੂਰਨ ਸੰਤ ਸਨ ਜਿਨ੍ਹਾਂ ਲਈ ਗੁਰਬਾਣੀ ਵਿਚ ਲਿਖਿਆ ਹੈ "ਜਿਨਾਂ ਸਾਸ ਗਰਾਸ ਨ ਵਿਸਰੇ ਹਰ ਨਾਮਾ ਮਨਿ ਮੰਤ॥ ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ॥" ਮਾਸਟਰ ਨਿਹਾਲ ਸਿੰਘ, ਪੰਡਤ

ਗੁਪਾਲ ਸਿੰਘ ਨੂੰ ਵੀ ਯੋਗ ਸ਼ਬਦਾਂ ਨਾਲ ਸ਼ਿੰਗਾਰਿਆ ਹੈ। ਮੇਰੀ ਇਹ ਲਿਖਤ ਨਾਮਧਾਰੀ ਇਤਿਹਾਸ ਦਾ ਅੰਗ ਬਣੇਗੀ। ਇਨ੍ਹਾਂ ਸਾਧੂਆਂ ਸੰਤਾਂ ਨੂੰ ਰੱਬੀ ਜੋਤ ਦਾ ਲਿਸ਼ਕਾਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਤੋਂ ਹੀ ਨਸੀਬ ਹੋਇਆ। ਪੰਡਤ ਗੁਪਾਲ ਸਿੰਘ ਜੀ ਨੇ ਦੱਸਿਆ ਸੀ ਕਿ ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਵੱਲ ਅੱਖਾਂ ਭਰ ਕੇ ਵੇਖਿਆ ਤਾਂ ਮੇਰੇ ਅੰਦਰਲੇ ਵਿਦਿਆ ਦੇ ਦਵਾਰ ਖੁਲ੍ਹ ਗਏ। ਨਾਮਧਾਰੀ ਬਜ਼ੁਰਗਾਂ ਦੇ ਦਿਲਾਂ ਵਿਚ ਇਹ ਜੀਵਨੀਆਂ ਲੁੱਕੀਆਂ ਰਹਿ ਜਾਣੀਆਂ ਸਨ। ਇਸ ਲਈ ਮੈਂ ਇਨ੍ਹਾਂ ਨੂੰ ਇਕ ਲੜੀ ਵਿਚ ਪਰੋਣ ਲਈ ਯਤਨ ਆਰੰਭਿਆ। ਮੈਂ ਇਸ ਦਾ ਨਾਮ ਪਹਿਲਾਂ ਅਮੁਲੀਕ ਲਾਲ ਸੋਚਿਆ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਕਿ ਅੱਗੇ ਲਾਲ ਰਤਨ ਨਾਮ ਦੀ ਪੁਸਤਕ ਛਪੀ ਹੈ ਇਸ ਲਈ ਇਸ ਦਾ ਨਾਮ ਬਦਲੋ। ਮੈਂ ਸੋਚ ਵਿਚਾਰ ਤੋਂ ਪਿੱਛੋਂ ਇਸ ਦਾ ਨਾਮ 'ਸਾਧ ਕੀ ਮਹਿਮਾ' ਰੱਖਿਆ ਹੈ। ਇਸ ਵਿਚ ਕਈ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਹੋ ਸਕਦਾ ਹੈ ਕਈ ਨਾਮਵਰ ਹਸਤੀਆਂ ਨੂੰ ਆਪਣੀ ਕਲਮ ਨਾਲ ਉਨ੍ਹਾਂ ਦੇ ਚਿਤਰ ਨਾ ਉਲੀਕ ਸਕਿਆ ਹੋਵਾਂ। ਉਨ੍ਹਾਂ ਦਾ ਜੀਵਨ ਮੈਨੂੰ ਨਹੀਂ ਮਿਲ ਸਕਿਆ। ਇਸ ਲਈ ਖਿਮਾਂ ਦਾ ਜਾਚਕ ਹਾਂ। ਮੇਰਾ ਇਹ ਨਿਮਾਣਾ ਜਿਹਾ ਯਤਨ ਪਾਠਕ ਪ੍ਰਵਾਨ ਕਰਨ।

ਦਾਸ

**ਅਜੀਤ ਸਿੰਘ ਚੀਮਾ**

# ਸੰਤ ਦਿਆਲ ਸਿੰਘ ਲਈ ਕੁਝ ਸ਼ਬਦ

ਸੰਤ ਦਿਆਲ ਸਿੰਘ, ਨਾਮਧਾਰੀ ਪੰਥ ਦੇ ਨਾਮਵਰ ਕਾਰਕੁੰਨ ਹਨ। ਆਪ ਦੇ ਪਿਤਾ ਦਾ ਨਾਮ ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਸੀ। ਆਪ ਦਾ ਛੋਟੇ ਭਰਾ ਸੰਤ ਰਤਨ ਸਿੰਘ ਲਾਂਗਰੀ ਸੀ। ਸੰਤ ਦਿਆਲ ਸਿੰਘ ਜੀ ਨੂੰ ਪਹਿਲਾਂ ਦੋਆਬਾ ਦੀ ਸੇਵਾ ਸੰਭਾਲੀ ਗਈ। ਗੁਰੂ ਜੀ ਦੇ ਨੇੜੇ ਲਿਆਉਣ ਵਿਚ ਸੂਬਾ ਅਮਰੀਕ ਸਿੰਘ ਦਾ ਬਹੁਤ ਹੱਥ ਸੀ। ਸੰਤ ਤਰਸੇਮ ਸਿੰਘ ਪ੍ਰਾਈਵੇਟ ਸੈਕਟਰੀ ਸਤਿਗੁਰੂ ਜਗਜੀਤ ਸਿੰਘ ਨੂੰ ਜਦ ਛੁੱਟੀ ਹੋਈ ਤਾਂ ਸਤਿਗੁਰੂ ਜੀ ਦੇ P.A. ਸੰਤ ਦਿਆਲ ਸਿੰਘ ਜੀ ਨਿਯੁਕਤ ਹੋਏ। ਦਿਆਲ ਸਿੰਘ ਪੂਰੇ ੨੩ ਸਾਲ ਤੋਂ P.A. ਦੇ ਤੌਰ ਤੇ ਕੰਮ ਕਰ ਰਹੇ ਹਨ। ਆਪ ਜੀ ਨੇ ਭੈਣੀ ਸਾਹਿਬ ਦਾ ਨਕਸ਼ਾ ਬਦਲਣ ਵਿਚ ਬੜੀ ਸੇਵਾ ਕੀਤੀ। ਗੁਰੂ ਕਾ ਲੰਗਰ, ਸੰਗਤਾਂ ਦੀ ਰਿਹਾਇਸ਼ ਲਈ ਮਕਾਨ ਤੇ ਹੋਰ ਸੇਵਾ ਕਾਬਲੇ ਤਾਰੀਫ ਹੈ। ਆਪ ਦਾ ਸੁਭਾਅ ਬੜਾ ਮਿਲਣਸਾਰ, ਹੱਸਮੁਖਾ ਤੇ ਪਿਆਰ ਭਰਿਆ ਹੈ। ਕਦੀ ਕਿਸੇ ਨਾਲ ਕਾਹਲੇ ਪੈ ਕੇ ਗੱਲ ਨਹੀਂ ਕੀਤੀ। ਧੀਰਜ ਨਾਲ ਸੇਵਾ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਇਨ੍ਹਾਂ ਦਾ ਪੁਸਤਕ ਵਿਚ ਜ਼ਿਕਰ ਕਰਨਾ ਅਤਿ ਜ਼ਰੂਰੀ ਸੀ।

*—ਅਜੀਤ ਸਿੰਘ ਚੀਮਾ*




ਸੰਤ ਸੁੰਦਰ ਸਿੰਘ ਜੀ
ਭੂਰੀ ਵਾਲੇ (ਮਾਨਾ ਵਾਲੇ)



ਸੰਤ ਕਾਲਾ ਸਿੰਘ
(ਮਹੱਦੀ ਪੁਰ)



ਸੰਤ ਬੂੜ ਸਿੰਘ
ਸਪੁਤ੍ਰ ਬਾਬਾ ਕਾਲਾ ਸਿੰਘ ਜੀ
(ਮਹੱਦੀ ਪੁਰ)



ਸੂਬਾ ਸੋਹਣ ਸਿੰਘ
ਜਾਮਕੇ ਚੀਮਾ



ਸ. ਕਿਸ਼ਨ ਸਿੰਘ ਚੂਹੇ ਝਾੜ



ਸੂਬਾ ਦਸੋਂਧਾ ਸਿੰਘ ਜੀ
(ਨਗਰ)



ਸੰਤ ਸੰਤਾ ਸਿੰਘ ਜੀ
(ਲਖਨਊ ਵਾਲੇ)



ਮਾਸਟਰ ਨਿਹਾਲ ਸਿੰਘ
(ਸਾਬਕਾ ਪ੍ਰਧਾਨ)



ਸੰਤ ਪ੍ਰੀਤਮ ਸਿੰਘ ਜੀ
(ਵਾਰੇ ਵਾਲੇ)



ਪੰਡਤ ਗੁਪਾਲ ਸਿੰਘ ਜੀ



ਸੰਤ ਦਿਆਲ ਸਿੰਘ ਮੁਖਤਿਆਰ
(ਭੈਣੀ ਸਾਹਿਬ)



ਸੰਤ ਰਤਨ ਸਿੰਘ ਜੀ ਲਾਂਗਰੀ



ਸ੍ਰੀ ਸੰਤ ਨਿਧਾਨ ਸਿੰਘ ਜੀ ਆਲਿਮ



ਸੰਤ ਗਿਆਨ ਸਿੰਘ ਵੀਰੋਕੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮਹਾਨ ਤਪਸਵੀ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ

ਸਿੱਖ ਪੰਥ ਵਿਚ ਜਿਥੇ ਬੜੇ ਬੜੇ ਸੂਰਬੀਰ ਪੈਦਾ ਹੋਏ ਹਨ, ਉਥੇ ਸੰਤਾਂ ਭਗਤਾਂ ਦੀ ਵੀ ਬੇਅੰਤ ਗਿਣਤੀ ਹੈ। ਜੇ ਗਿਣਨ ਲਗੀਏ ਤਾਂ ਸੰਤਾਂ ਦੀ ਗਿਣਤੀ ਨਹੀਂ ਹੋ ਸਕਦੀ। ਸਿਆਲਕੋਟ ਦੇ ਜ਼ਿਲ੍ਹੇ ਨੂੰ ਇਹ ਮਾਣ ਹੈ ਕਿ ਜਿੰਨੇ ਸੰਤ ਭਗਤ ਏਥੇ ਹੋਏ ਹਨ ਹੋਰ ਕਿਤੇ ਨਹੀਂ ਹੋਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁੱਠਡੇ ਪਿੰਡ (ਜਲੰਧਰ) ਨੂੰ ਡਿਉੜੀ ਦਾ ਖਿਤਾਬ ਦਿੱਤਾ ਸੀ ਅਤੇ ਕਿਹਾ ਸੀ ਗਿੱਲੀਂ (ਸਿਆਲਕੋਟ) ਸਿੱਖੀ ਦੀ ਪੰਡ ਖੁੱਲ੍ਹ ਗਈ ਹੈ। ਤਹਿਸੀਲ ਪਸਰੂਰ ਵਿਚ ਇਕ ਪਿੰਡ ਸ਼ਮੀਰਪੁਰ ਸੀ। ਇਹ ਕਿਲ੍ਹੇ (ਸੰਤ ਹਰਨਾਮ ਸਿੰਘ ਵਾਲੇ) ਤੋਂ ਦੋ ਕੁ ਮੀਲ ਸੀ। ਸ਼ਮੀਰਪੁਰੇ ਨਾਲ ਇਕ ਪਿੰਡ ਚੁਬਾਰਾ ਸੀ। ਇਸ ਕਰਕੇ ਪਿੰਡ ਦਾ ਨਾਮ ਸ਼ਮੀਰ ਪੁਰ ਚੁਬਾਰਾ ਸੀ। ਇਹ ਪਿੰਡ ਜੱਟਾਂ ਕ੍ਰਿਤੀਆਂ ਦਾ ਸੀ। ਲੋਕਾਂ ਦਾ ਕਿੱਤਾ ਖੇਤੀ ਬਾੜੀ ਸੀ। ਇਸ ਪਿੰਡ ਵਿਚ ਸੰਮਤ 1937 ਬਿਕਰਮੀ ਨੂੰ ਅੱਸੂ ਦੀ ਅੱਠ ਤਾਰੀਖ ਨੂੰ ਸ: ਲੱਧਾ ਸਿੰਘ ਦੇ ਘਰ ਸੰਤ ਸੁੰਦਰ ਸਿੰਘ ਦਾ ਪ੍ਰਕਾਸ਼ ਹੋਇਆ। ਆਪ ਦਾ ਕੱਦ 6 ਫੁੱਟ ਲੰਮਾ ਤੇ ਸਾਂਵਲਾ ਰੰਗ ਤੇ ਨੈਣ ਨਕਸ਼ ਆਕ੍ਰਸ਼ਿਕ ਸਨ। ਛੋਟੀ ਉਮਰ ਵਿਚ ਹੀ ਆਪ ਘੱਟ ਬੋਲਦੇ, ਚੁੱਪ ਚੁੱਪ ਕਿਸੇ ਡੂੰਘੀ ਸੋਚ ਵਿਚ ਮਗਨ ਰਹਿੰਦੇ। ਆਪ ਦੇ ਖਿਆਲ ਬਚਪਨ ਵਿਚ ਹੀ ਧਾਰਮਿਕ ਸਨ। ਕੋਲ ਕਿਲ੍ਹਾ ਵੱਡਾ ਨਗਰ ਸੀ ਜਿਥੇ ਹਿੰਦੂ ਬ੍ਰਾਦਰੀ ਕਾਫੀ ਗਿਣਤੀ ਵਿਚ ਸੀ। ਉਥੇ ਆਮ ਤੌਰ ਤੇ ਰਾਮ ਲੀਲਾ ਕਥਾ ਕੀਰਤਨ ਹੁੰਦਾ ਰਹਿੰਦਾ ਸੀ। ਸੰਤ ਜੀ ਦਿਨੇ ਹੱਲ ਵਾਹੁੰਦੇ ਤੇ ਰਾਤ ਨੂੰ ਕਿਲ੍ਹੇ ਜਾ ਕੇ ਸਤਿਸੰਗ ਕੀਰਤਨ ਸੁਣਨਾ। ਇਕ ਦਿਨ ਸਾਰੀ ਰਾਤ ਰਾਸ ਵੇਖਦੇ ਰਹੇ। ਤੜਕੇ ਜਾ ਕੇ ਹੱਲ ਜੋੜ ਲਏ। ਹੱਲ ਵਾਹ ਕੇ 12 ਵਜੇ ਦੁਪਹਿਰ ਡੰਗਰ ਹਵੇਲੀ ਵਿਚ ਲੈ ਆਂਦੇ। ਅਨੀਂਦਰੇ ਨੇ ਇੰਨ੍ਹਾਂ ਤੰਗ ਕੀਤਾ ਕਿ ਡੰਗਰਾਂ ਨੂੰ ਕਿਲਿਆਂ ਨਾਲ ਨਾ ਬੰਨ੍ਹ ਸਕੇ ਤੇ ਉਥੇ ਹੀ ਸੌਂ ਗਏ। ਜਦੋਂ ਆਪ ਦਾ ਵੱਡਾ ਭਰਾ ਖ਼ਜ਼ਾਨ ਸਿੰਘ ਬਾਹਰੋਂ ਆਇਆ ਤਾਂ ਉਸ ਵੇਖਿਆ ਕਿ ਡੰਗਰਾਂ ਨੇ ਟੋਕੇ ਕੋਲ ਜਿਥੇ ਪੱਠੇ ਕੁਤਰੇ ਸਨ (ਉਸ ਥਾਂ ਨੂੰ ਪੁਹਾੜਾ ਕਹਿੰਦੇ ਹਨ) ਸਾਰਾ ਥਾਂ ਪੁੱਟ ਦਿੱਤਾ। ਖ਼ਜ਼ਾਨ ਸਿੰਘ ਨੇ ਗੁੱਸੇ ਵਿਚ ਸੰਤਾਂ ਦੀਆਂ ਲੱਤਾਂ 'ਤੇ ਤਿੰਨ ਚਾਰ ਪਰਾਣੀਆਂ ਠੋਕ ਦਿੱਤੀਆਂ। ਸੰਤ ਜੀ ਨੇ ਸੀ ਨਹੀਂ ਕੀਤੀ ਤੇ ਨਾ ਭਰਾ ਨੂੰ ਕੋਈ ਜਵਾਬ ਦਿੱਤਾ। ਨਨਕਾਣਾ ਸਾਹਿਬ ਦਾ ਮੇਲਾ ਆ ਗਿਆ। ਉਸੇ ਦੌਰਾਨ ਆਪ ਜੀ ਦੀ ਸੰਗਤ ਸੰਤ ਸੁੰਦਰ ਸਿੰਘ ਸਖਾਣਿਆਂ ਵਾਲਿਆਂ ਨਾਲ ਹੋ ਗਈ। ਸੰਤ ਸੁੰਦਰ ਸਿੰਘ ਉਹਨਾਂ ਨਾਲ ਨਨਕਾਣੇ ਸਾਹਿਬ ਚਲੇ ਗਏ, ਪਰ ਘਰਦਿਆਂ ਨੂੰ ਨਹੀਂ ਦੱਸਿਆ। ਦਿਲ ਵਿਚ ਇਹ ਗੁੱਸਾ ਕਿ ਨਾਲੇ ਕੰਮ ਕਰੋ ਨਾਲੇ ਮਾਰ ਖਾਉ। ਇਸ ਕੰਮ ਦਾ ਕੀ ਫਾਇਦਾ ? ਨਨਕਾਣੇ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਉਥੇ ਭਜਨ ਪੁੱਛ ਕੇ ਗੁਰੂ ਵਾਲੇ ਬਣ ਗਏ। ਮੇਲੇ ਦੀ ਸਮਾਪਤੀ ਤੋਂ ਪਿੱਛੋਂ ਸੰਤ ਸੁੰਦਰ ਸਿੰਘ ਸਖਾਣਿਆਂ ਵਾਲੇ ਨਾਲ ਮਾਨਾਂ ਵਾਲੇ (ਜ਼ਿਲ੍ਹਾ ਸ਼ੇਖੂਪੁਰੇ) ਚਲੇ

ਗਏ। ਲੌਢੇ ਵੇਲੇ ਆਪ ਮਾਨਾਂਵਾਲੇ ਪਹੁੰਚੇ। ਸ. ਹੀਰਾ ਸਿੰਘ ਦੇ ਘਰ ਜਾ ਬੈਠੇ।

**ਮਨ ਨੂੰ ਠੋਕਰ**—ਸ: ਹੀਰਾ ਸਿੰਘ ਜੀ ਅੱਜ ਕੱਲ੍ਹ ਸੰਤ ਨਗਰ (ਜ਼ਿਲ੍ਹਾ ਸਰਸਾ) ਵਿਚ ਰਹਿੰਦੇ ਹਨ। ਉਨ੍ਹਾਂ ਦੀ ਦਾਦੀ ਉਦੋਂ ਤਕੜੀ ਸੀ। ਉਸ ਨੇ ਦੋ ਛੰਨਿਆਂ ਵਿਚ ਪਾਣੀ ਪਾ ਕੇ ਇਕ ਇਕ ਮੁੱਠ ਸ਼ੱਕਰ ਦੀ ਵਿਚ ਪਾ ਦਿੱਤੀ। ਸੰਤ ਭੂਰੀ ਵਾਲਿਆਂ ਛੇਤੀ-ਛੇਤੀ ਛੰਨਾ ਸ਼ਰਬਤ ਦਾ ਪੀ ਲਿਆ ਅਤੇ ਕਹਿਣ ਲੱਗੇ ਕਿ ਹੋਰ ਸ਼ੱਕਰ ਦੀ ਮੁੱਠ ਛੰਨੇ ਵਿਚ ਪਾ ਦਿਉ। ਮਾਈ ਨੇ ਵਿਅੰਗ ਨਾਲ ਕਿਹਾ, "ਜੇ ਸਾਧ ਬਣਨਾ ਸੀ ਤਾਂ ਤ੍ਰਿਸ਼ਨਾ ਘਰ ਛੱਡ ਕੇ ਆਉਣੀ ਸੀ। ਦਰਵੇਸ਼ ਨੂੰ ਸਬਰ ਸੰਤੋਖ ਪਲੇ ਬੰਨ੍ਹਣਾ ਚਾਹੀਦਾ ਹੈ। ਜੋ ਮਿਲ ਜਾਏ ਉਸ 'ਤੇ ਹੀ ਸਬਰ ਕਰਨਾ ਚਾਹੀਦਾ ਹੈ।" ਸੰਤਾਂ ਦੇ ਹਿਰਦੇ ਤੇ ਇਸ ਤਿੱਖੇ ਬਚਨ ਨੇ ਤੀਰ ਵਾਂਗ ਅਸਰ ਕੀਤਾ। ਬੜੀ ਸ਼ਰਮਿੰਦਗੀ ਨਾਲ ਉੱਥੋਂ ਉੱਠ ਕੇ ਨਹਿਰ ਦੇ ਖਾਲੇ ਖਾਲ ਤੁਰ ਪਏ। ਕੋਈ ਦੋ ਮੀਲ ਦੀ ਵਿੱਥ ਉੱਤੇ ਇਕ ਬਹੁਤ ਵੱਡਾ ਵਣ ਦਾ ਰੁੱਖ ਸੀ। ਉਸ ਦੇ ਥੱਲੇ ਪੰਦਰਾਂ ਦਿਨ ਭੁੱਖੇ ਭਾਣੇ ਬੈਠ ਕੇ ਭਜਨ ਕਰਦੇ ਰਹੇ। ਖਾਲ ਤੋਂ ਘੁੱਟ ਪਾਣੀ ਦਾ ਪੀ ਕੇ ਵਣ ਦੇ ਪੱਤੇ ਖਾ ਕੇ ਭਜਨ ਵਿਚ ਮਗਨ ਹੋ ਜਾਣਾ।

**ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੀ ਅਕਾਸ਼ ਬਾਣੀ**—ਸੰਤ ਕੇਸਰ ਸਿੰਘ ਜੀ ਗੁਜਰਾਂਵਾਲੇ ਗੁਰਦਵਾਰੇ ਰਹਿੰਦੇ ਸਨ। ਉਹ ਆਪਣੇ ਸਮੇਂ ਦੇ ਪੂਰਨ ਵਿਰਾਗੀ ਸਾਧੂ ਸਨ, ਜਿਨ੍ਹਾਂ ਦੀ ਉਸਤਤ ਬਸੰਤ ਅੰਕ ਵਿਚ ਕਾਫੀ ਲਿਖੀ ਹੈ। ਇਨ੍ਹਾਂ ਨੂੰ ਅਕਾਸ਼ ਬਾਣੀ ਹੋਈ ਇਕ ਸਿੱਖ ਮਾਨਾਂ ਵਾਲੇ ਭੁੱਖਾ ਮਰ ਰਿਹਾ ਹੈ, ਉਹ ਬੜਾ ਹੱਠੀ ਹੈ ਜਾ ਉਸ ਨੂੰ ਜਾ ਕੇ ਉਠਾਲ।" ਸੰਤ ਕੇਸਰ ਸਿੰਘ ਜੀ ਮਾਨਾਂ ਵਾਲੇ ਆ ਕੇ ਸੰਤਾਂ ਦੀ ਭਾਲ ਕਰਨ ਲੱਗੇ। ਬੜੀ ਮੁਸ਼ਕਲ ਨਾਲ ਉਸ ਵਣ ਹੇਠੋਂ ਜਾ ਕੇ ਸੰਤਾਂ ਨੂੰ ਉਠਾਇਆ। ਉਨ੍ਹਾਂ ਸ. ਸਾਹਿਬ ਸਿੰਘ ਮਾਨ ਦੇ ਘਰ ਸੰਤ ਜੀ ਨੂੰ ਲਿਆ ਕੇ ਸ਼ਹਿਦ ਤੇ ਬਦਾਮ ਰੋਗਨ ਖੁਆ ਕੇ ਕੁਝ ਰਾਜ਼ੀ ਕੀਤਾ।

**ਸ. ਸਾਹਿਬ ਸਿੰਘ ਦੀ ਕੋਠੜੀ ਵਿਚ** : ਸੰਤ ਜੀ ਝਕਾਨੀ ਦੇ ਕੇ ਸ. ਸਾਹਿਬ ਸਿੰਘ ਦੇ ਅੰਦਰ ਇਕ ਕੋਠੜੀ ਵਿਚ ਜਾ ਕੇ ਭਜਨ ਕਰਦੇ ਰਹੇ। ਅੱਠ ਦਿਨ ਕਿਸੇ ਨੂੰ ਪਤਾ ਨਾ ਲੱਗਾ। ਅਠਵੇਂ ਦਿਨ ਇਕ ਮਾਈ ਕੋਠੜੀ ਵਿਚ ਗਈ ਤਾਂ ਸੰਤ ਜੀ ਨੂੰ ਬਾਹਰ ਲਿਆਂਦਾ। ਅੱਠ ਦਿਨ ਭੁੱਖੇ ਭਾਣੇ ਹੀ ਅੰਦਰ ਰਹੇ। ਇਸ ਤਰ੍ਹਾਂ ਸੰਤ ਬੰਦਗੀ ਦਿਨ ਰਾਤ ਕਰਨ ਲੱਗ ਪਏ।

**ਮੰਗਣੀ ਦੀ ਸਾਖੀ** : ਮਾਨਾਂ ਵਾਲੇ ਆਉਣ ਤੋਂ ਪਹਿਲਾਂ ਜਦ ਸੰਤ ਸ਼ਮੀਰਪੁਰ ਹੀ ਸਨ ਤਾਂ ਆਪ ਦੇ ਘਰਦਿਆਂ ਨੇ ਇਨ੍ਹਾਂ ਦੀ ਮੰਗਣੀ ਥੱਥੇ ਪਿੰਡ ਕਰ ਦਿੱਤੀ। ਜਦ ਸੰਤ ਜੀ ਨੂੰ ਪਤਾ ਲੱਗਾ ਤਾਂ ਆਪ ਥੱਥੇ ਪਿੰਡ ਚਲੇ ਗਏ। ਸੰਤ ਜੀ ਦੀ ਮੰਗੇਤਰ ਮੰਣੇ ਤੇ ਚੜ੍ਹ ਕੇ ਮੱਕੀ ਦੇ ਖੇਤ ਦੀ ਰਾਖੀ ਕਰ ਰਹੀ ਸੀ। ਸੰਤ ਜੀ ਉਸ ਨੂੰ ਆਖਦੇ ਹਨ, "ਕੁੜੀਏ ਤੁਹਾਡੇ ਪਿੰਡ ਦੀ ਇਕ ਕੁੜੀ ਸ਼ਮੀਰਪੁਰ ਮੰਗੀ ਹੋਈ ਹੈ ਸੁੰਦਰ ਸਿੰਘ ਇਕ ਮੁੰਡੇ ਨਾਲ। ਉਹ ਮੁੰਡਾ ਆਖਦਾ ਹੈ ਕਿ ਮੈਂ ਵਿਆਹ ਨਹੀਂ ਕਰਾਉਣਾ ਤੇ ਸੰਤ ਬਣਕੇ ਜ਼ਿੰਦਗੀ ਪੂਰੀ ਕਰਾਂਗਾ।"

ਉਸ ਲੜਕੀ ਨੇ ਕਿਹਾ ਕਿ ਕੱਲ੍ਹ ਨੂੰ ਏਥੇ ਆ ਕੇ ਉਸ ਲੜਕੀ ਦਾ ਉੱਤਰ ਲੈ ਜਾਣਾ। ਅਸਲ ਵਿਚ ਉਹ ਲੜਕੀ ਹੀ ਸੰਤ ਜੀ ਦੀ ਮੰਗੇਤਰ ਸੀ। ਜਦ ਸੰਤ ਜੀ ਅਗਲੇ ਦਿਨ ਉਸ ਲੜਕੀ ਕੋਲ ਗਏ ਤਾਂ ਉਸ ਆਖਿਆ, "ਉਹ ਲੜਕੀ ਆਖਦੀ ਹੈ ਕਿ ਮੈਂ ਵੀ ਵਿਆਹ ਨਹੀਂ ਕਰ੍ਹਾਉਣਾ, ਉਸ ਦੀ ਮਰਜ਼ੀ ਹੈ ਜੋ ਚਾਹੇ ਕਰੇ।" ਸੰਤ ਇਹ ਉੱਤਰ ਸੁਣ ਕੇ ਵਾਪਸ ਆ ਗਏ।

**ਪੱਕੀ ਰਿਹਾਇਸ਼ ਮਾਨਾਂ ਵਾਲੇ :** ਸੰਤ ਜੀ ਨੇ ਮਾਨਾਂ ਵਾਲੇ ਹੀ ਪੱਕੀ ਰਿਹਾਇਸ਼ ਕਰ ਲਈ। ਦਿਨ ਰਾਤ ਨਾਮ ਜਪਦੇ ਰਹਿਣਾ। ਇਹ ਅਵਸਥਾ ਹੋ ਗਈ, "ਅਲਾਹ ਅਲਾਹ ਗੁਫਤੀ ਖੁਦ ਅਲਾਹ ਸ਼ਵੀ।"

ਸਾਧ ਕੀ ਸੋਭਾ ਸਾਧ ਬਨਿ ਆਈ॥
ਨਾਨਕ ਸਾਧ ਪ੍ਰਭ ਭੇਦ ਨਾ ਭਾਈ॥

ਸੰਤ ਜੀ ਰੱਬ ਦਾ ਰੂਪ ਹੋ ਗਏ। ਕਈ ਸਿੱਖ ਸਾਧ ਡੇਰੇ ਵਿਚ ਆ ਕੇ ਟਿਕ ਗਏ ਪਰ ਸੰਤ ਜੀ ਦੀ ਅਵਸਥਾ ਬ੍ਰਹਮ ਗਿਆਨੀਆਂ ਵਾਲੀ ਹੋ ਗਈ।

**ਬ੍ਰਹਮ ਗਿਆਨੀ ਸਦਾ ਨਿਰਲੇਪ :** ਆਪ ਨੂੰ ਮਾਨ ਅਪਮਾਨ ਇਕ ਜਿਹਾ ਸੀ। ਮਾਨਾਂ ਵਾਲੇ ਇਕ ਸੰਤ ਸੁੰਦਰ ਸਿੰਘ ਹੋਰ ਰਹਿੰਦਾ ਸੀ। ਉਹ ਸੰਤਾਂ ਨੂੰ ਰੋਜ਼ ਮੁੱਠੀ ਚਾਪੀ ਕਰਦਾ, ਇਸ਼ਨਾਨ ਪਾਣੀ ਕਰਾਉਂਦਾ ਸੀ। ਏਥੇ ਹੀ ਇਕ ਮਨਮੁੱਖ ਸੀ। ਉਹ ਸੰਤਾਂ ਨੂੰ ਰੋਜ਼ ਢੇਮਾਂ ਮਾਰਦਾ ਸੀ। ਸੰਤਾਂ ਦੇ ਮਨ 'ਤੇ ਨਾ ਸੇਵਾ ਦਾ ਅਸਰ ਸੀ ਨਾ ਢੇਮਾਂ ਦਾ ਦੁੱਖ ਸੀ।

ਤੈਸਾ ਮਾਨੁ ਤੈਸਾ ਅਭਿਮਾਨ॥
ਤੈਸਾ ਰੰਕੁ ਤੈਸਾ ਰਾਜਾਨੁ॥

ਬੰਦਗੀ ਦਾ ਪ੍ਰਤਾਪ ਦਿਨੋ ਦਿਨ ਵਧ ਰਿਹਾ ਸੀ। ਸੰਤਾਂ ਦੀ ਸਿੱਖੀ ਵਿਚ ਵਾਧਾ ਹੋ ਰਿਹਾ ਸੀ। ਜੋ ਗੁਰਦਵਾਰਾ ਸੰਤ ਜੀ ਨੇ ਤਿਆਰ ਕਰਵਾਇਆ, ਉਸ ਵਿਚ ਹਰ ਸਮੇਂ ਰੌਣਕਾਂ ਲੱਗੀਆਂ ਰਹਿੰਦੀਆਂ ਸਨ। ਮੇਰੇ ਪਿਤਾ ਸੂਬਾ ਸੋਹਣ ਸਿੰਘ ਜੀ ਦੱਸਦੇ ਸਨ ਕਿ ਸੰਤਾਂ ਨੇ 12 ਸਾਲ ਇਕ ਟੱਕ ਬੰਦਗੀ ਕੀਤੀ।

**ਬਸੰਤ ਦਾ ਮੇਲਾ :** ਸੰਤ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਇਸ਼ਟ ਮੰਨਦੇ ਸਨ। ਇਸ ਲਈ ਬਸੰਤ ਤੇ ਜਲੂਸ ਕੱਢਿਆ ਜਾਂਦਾ। ਕਈ ਜਥੇਦਾਰ, ਸੰਤ ਮਹੰਤ ਬਸੰਤ 'ਤੇ ਆਉਂਦੇ। ਇਕ ਦਿਨ ਕੁਝ ਕੁਸੰਗੀਆਂ ਨੇ ਮਤਾ ਪਕਾਇਆ ਕਿ ਸੰਤਾਂ ਨੂੰ ਜਲੂਸ ਨਹੀਂ ਕੱਢਣ ਦੇਣਾ। ਜਦੋਂ ਸੰਤਾਂ ਨੂੰ ਪਤਾ ਲੱਗਾ ਤਾਂ ਆਪਣੇ ਜਲੂਸ ਦਾ ਪ੍ਰੋਗਰਾਮ ਬੰਦ ਕਰ ਦਿੱਤਾ। ਇਸ ਫੈਸਲੇ ਨਾਲ ਮੁਖ਼ਾਲਫਾਂ ਨੂੰ ਬੜੀ ਭਾਜੜ ਪੈ ਗਈ ਕਿ ਅਸਾਂ ਕੀ ਕੀਤਾ ਹੈ। ਉਹਨਾਂ ਮੁਖ਼ਾਲਫਾਂ ਵਿਚ ਬੀਬੀ ਪ੍ਰਸਿੰਨ ਕੌਰ ਦਾ ਭਰਾ ਮੋਹਰੀ ਸੀ। ਉਸ ਆਪਣੇ ਭਰਾ ਨੂੰ ਲਾਨ੍ਹਤਾਂ ਪਾਈਆਂ ਕਿ ਦੁਸ਼ਟਾ ਕਿਉਂ ਕਾਲਖ ਦਾ ਟਿੱਕਾ ਮੱਥੇ 'ਤੇ ਲਾਇਆ ਹੈ, ਚੱਲ ਜਾ ਕੇ ਸੰਤ ਜੀ ਤੋਂ ਮਾਫੀ ਮੰਗ ਤੇ ਭੁਲ ਬਖਸ਼ਾ, ਨਹੀਂ ਤਾਂ ਤੇਰਾ ਲੋਕ ਪ੍ਰਲੋਕ ਦੋਵੇਂ ਵਿਗੜ ਜਾਣਗੇ। ਮੁਖ਼ਾਲਫ ਸਾਰੇ ਹੀ ਸੰਤ ਜੀ ਦੇ ਚਰਨਾਂ 'ਤੇ ਆ ਕੇ ਡਿੱਗ ਪਏ ਅਤੇ ਮਾਫੀ ਮੰਗੀ।

ਸੰਤ ਜੀ ਦਾ ਜੇਰਾ ਰੁੱਖਾਂ ਜਿੰਨਾ ਸੀ, ਉਹਨਾਂ ਕਿਸੇ ਨੂੰ ਸ਼ਰਾਪ ਨਹੀਂ ਦਿੱਤਾ। "ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥ ਦਰਵੇਸਾਂ ਨੂੰ ਲੋੜੀਐ ਰੁਖਾਂ ਦੀ ਜੀਰਾਂਦਿ॥" ਸੰਤ ਜੀ ਦਾ ਪ੍ਰਤਾਪ ਵੇਖ ਕੇ ਕਈ ਮਾਨ ਸਰਦਾਰ ਸੰਤਾਂ ਦੇ ਸੇਵਕ ਬਣ ਗਏ ਜਿਨ੍ਹਾਂ 'ਚੋਂ ਸਰਦਾਰ ਸਾਹਿਬ ਸਿੰਘ ਮਾਨ ਦਾ ਨਾਮ ਖਾਸ ਹੈ। ਉਸ ਦੇ ਤਿੰਨ ਪੁੱਤਰ ਹਨ। ਸ. ਤਰਲੋਕ ਸਿੰਘ ਸੁਪਰਡੈਂਟ ਜੇਲ੍ਹ ਦਾ ਖਾਸ ਕਰਕੇ ਮਾਧ ਸੰਗਤ ਵਿਚ ਬੜਾ ਸਤਿਕਾਰ ਹੈ। ਉਸ ਤੋਂ ਛੋਟਾ ਗੁਰਦੀਪ ਸਿੰਘ ਵੀ ਪੂਰਨ ਗੁਰ ਸਿੱਖ ਹੈ।

**ਸ. ਬਲਵੰਤ ਸਿੰਘ ਸਿਰਾਂਵਾਲੀ ਦਾ ਭਰਾ :** ਸਿਰਾਂਵਾਲੀ ਦੇ ਸਰਦਾਰ ਬਹੁਤ ਮਸ਼ਹੂਰ ਸਨ। ਸ. ਬਲਵੰਤ ਸਿੰਘ ਦੇ ਭਰਾ ਦੇ ਘਰ ਕੋਈ ਪੁੱਤਰ ਨਾ ਹੋਇਆ। ਉਹ ਕਈ ਸੰਤਾਂ ਸਾਧਾਂ ਕੋਲ ਗਿਆ, ਪਰ ਉਸ ਦੀ ਝੋਲੀ ਕਿਸੇ ਨਾ ਭਰੀ। ਅਸਲ ਵਿਚ ਪੁੱਤ ਦੀ ਕਮੀ ਇਸ ਬੰਦੇ ਨੂੰ ਕਈ ਥਾਈਂ ਨੀਵੇਂ ਵਿਖਾਂਦੀ ਹੈ। ਬੰਦਾ ਨਾ ਜਾਣ ਵਾਲੇ ਥਾਂ ਵੀ ਜਾਂਦਾ ਹੈ। ਬਾਣੀ ਵਿਚ ਆਉਂਦਾ ਹੈ—"ਪੁੱਤੀਂ ਗੰਢ ਪਵੈ ਸੰਸਾਰ॥" ਜਦ ਉਮਰ ਦਾ ਹਿੱਸਾ ਕਾਫੀ ਲੰਘ ਗਿਆ ਤਾਂ ਇਸ ਸਰਦਾਰ ਨੂੰ ਇਕ ਕਾਜ਼ੀ ਨੇ ਆਖਿਆ। "ਤੁਸੀਂ ਮੁਸਲਮਾਨ ਹੋ ਜਾਉ, ਆਪ ਦੇ ਘਰ ਪੁੱਤਰ ਹੋ ਜਾਵੇਗਾ। ਪਰ ਮੁਸਲਮਾਨ ਲਾਹੌਰ ਦੇ ਵੱਡੇ ਕਾਜ਼ੀ ਕੋਲ ਜਾ ਕੇ ਬਣਨਾ ਪਵੇਗਾ।" ਸਰਦਾਰ ਕਾਰ ਵਿਚ ਸਾਰੇ ਪਰਿਵਾਰ ਨੂੰ ਬਿਠਾ ਕੇ ਸਮੇਤ ਕਾਜ਼ੀ ਲਾਹੌਰ ਨੂੰ ਚੱਲ ਪਏ। ਸਿਰਾਂ ਵਾਲੀ ਤੋਂ ਡਸਕੇ ਵਾਲੀ ਨਹਿਰੇ ਨਹਿਰ ਕਾਰ ਤੇ ਤੁਰ ਪਏ। ਰਸਤੇ ਵਿਚ ਸੰਤ ਭੂਰੀ ਵਾਲੇ ਅਚਨਚੇਤ ਆ ਖਲੋਤੇ। ਸਰਦਾਰ ਨੇ ਕਾਰ ਖਿਲਾਰ ਲਈ। ਸੰਤਾਂ ਕਿਹਾ ਕਿੱਥੇ ਚਲਿਆ ਹੈਂ ? ਕਹਿਣ ਲੱਗਾ ਜੀ, ਪੁੱਤਰ ਖਾਤਰ ਮੁਸਲਮਾਨ ਹੋਣ ਚਲਿਆ ਹਾਂ, ਸੰਤਾਂ ਕਿਹਾ ਜੇ ਫਿਰ ਵੀ ਨਾ ਹੋਇਆ ਤਾਂ ਤੇਰਾ ਨਾ ਦੀਨ ਤੇ ਨਾ ਦੁਨੀਆਂ ਰਹੇਗੀ। ਸਰਦਾਰ ਸੋਚੀਂ ਪੈ ਗਿਆ। ਕਾਜ਼ੀ ਕਹਿਣ ਲੱਗਾ ਪੁੱਤਰ ਜ਼ਰੂਰ ਹੋਵੇਗਾ। ਸੰਤਾਂ ਕਿਹਾ ਜਾਉ ਲਾਹੌਰ ਤੋਂ ਪੁੱਤਰ ਲੈ ਆਉ। ਜਦ ਕਾਰ ਸਟਾਰਟ ਕਰਨ ਲੱਗੇ ਤਾਂ ਕਾਰ ਸਟਾਰਟ ਨਾ ਹੋਈ, ਬੜਾ ਯਤਨ ਕੀਤਾ। ਜਦ ਕਾਰ ਦਾ ਮੂੰਹ ਸਿਰਾਂ ਵਾਲੀ ਪਿੰਡ ਨੂੰ ਕੀਤਾ ਤਾਂ ਕਾਰ ਸਟਾਰਟ ਹੋ ਗਈ। ਜਦ ਲਾਹੌਰ ਨੂੰ ਮੂੰਹ ਕੀਤਾ ਤਾਂ ਕਾਰ ਫਿਰ ਬੰਦ ਹੋ ਗਈ। ਲਾਹੌਰ ਵੱਲ ਗੱਡੀ ਸਟਾਰਟ ਨਾ ਹੋਈ। ਸੰਤ ਜੀ ਨੇ ਕਿਹਾ, "ਓਇ ਸਰਦਾਰਾ ਜੇ ਪੁੱਤਰ ਲੈਣਾ ਹੈ ਤਾਂ ਕਿਲ੍ਹੇ ਸੰਤ ਹਰਨਾਮ ਸਿੰਘ ਜੀ ਪਾਸ ਜਾਉ, ਪੁੱਤਰ ਹੋ ਜਾਵੇਗਾ।"

ਸਰਦਾਰ ਵਾਪਸ ਮੁੜ ਪਿਆ ਤੇ ਕਿਲ੍ਹੇ ਜਾ ਕੇ ਸੰਤ ਹਰਨਾਮ ਸਿੰਘ ਪਾਸ ਅਰਜ਼ ਕੀਤੀ। ਸਰਦਾਰ ਦੇ ਘਰ ਪੁੱਤਰ ਹੋ ਪਿਆ। ਪੁੱਤਰ ਤਾਂ ਸੰਤ ਭੂਰੀ ਵਾਲਿਆਂ ਉਦੋਂ ਹੀ ਦੇ ਦਿੱਤਾ ਸੀ ਪਰ ਪ੍ਰਤਾਪ ਸੰਤ ਹਰਨਾਮ ਸਿੰਘ ਜੀ ਦਾ ਬਣਾਇਆ। ਇਸ ਤਰ੍ਹਾਂ ਇਕ ਵੱਡੇ ਪਰਿਵਾਰ ਨੂੰ ਮੁਸਲਮਾਨ ਹੋਣ ਤੋਂ ਬਚਾ ਲਿਆ।

**ਪੋਤਰਿਆਂ ਦੀ ਦਾਤ ਸੇਠ ਦੇਵੀ ਦਿਆਲ ਨੂੰ :** ਮੈਂ ਅੱਗੇ ਲਿਖਿਆ ਹੈ ਕਿ ਪੁੱਤਰਾਂ ਦੀ ਘਾਟ ਆਦਮੀ ਨੂੰ ਪਾਗਲ ਬਣਾ ਦੇਂਦੀ ਹੈ। ਬੰਦਾ ਥਾਂ ਥਾਂ ਠੋਕਰਾਂ ਖਾਂਦਾ ਫਿਰਦਾ ਹੈ। ਨਨਕਾਣਾ ਸਾਹਿਬ ਜ਼ਿਲ੍ਹਾ ਸ਼ੇਖੂਪੁਰਾ ਵਿਚ ਸਿੱਖਾਂ ਲਈ ਬੜਾ ਪਵਿੱਤਰ ਅਸਥਾਨ ਹੈ,

ਜਿਥੇ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਮਨਾਇਆ ਜਾਂਦਾ ਸੀ। ਉਥੇ ਹਰ ਸੰਪਰਦਾ ਵਾਲੇ ਆਪੋ ਆਪਣੇ ਦੀਵਾਨ ਸਜਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਹਰ ਸਾਲ ਉਥੇ ਦਰਸ਼ਨ ਦੇਂਦੇ ਸਨ। ਸੰਤ ਭੂਰੀ ਵਾਲੇ ਵੀ ਨਨਕਾਣੇ ਸਾਹਿਬ ਪਧਾਰੇ ਹੋਏ ਸਨ। ਨਨਕਾਣੇ ਸਾਹਿਬ ਇਕ ਬੜਾ ਧਨਾਢ ਸੇਠ ਦੇਵੀ ਦਿਆਲ ਸੀ। ਉਸ ਦੇ ਘਰ ਕੋਈ ਪੋਤਰਾ ਨਹੀਂ ਸੀ ਹੁੰਦਾ। ਉਸ ਨੂੰ ਸੰਤਾਂ ਦੀ ਸੋਭਾ ਦਾ ਪਤਾ ਲੱਗਾ ਤੇ ਸੰਤ ਜੀ ਦੇ ਚਰਨਾਂ ਵਿਚ ਪੋਤਰੇ ਦੀ ਜਾਚਨਾ ਕੀਤੀ। ਸੰਤ ਜੀ ਨੇ ਕਿਹਾ ਕਿ ਦੋ ਪੋਤਰੇ ਹੋ ਜਾਣਗੇ, ਪਰ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਨੂੰ ਨਾ ਭੁੱਲੀਂ। ਸੰਤ ਜੀ ਦੀ ਕ੍ਰਿਪਾ ਨਾਲ ਦੋ ਪੋਤਰੇ ਹੋਏ ਤਾਂ ਦੇਵੀ ਦਿਆਲ ਗੁਰੂ ਘਰ ਦਾ ਸਦਾ ਲਈ ਸੇਵਕ ਬਣ ਗਿਆ।

**ਇਕ ਸਰਦਾਰ ਦੀ ਫਾਂਸੀ ਕਟਣੀ :** ਮਾਨ ਸਰਦਾਰਾਂ 'ਚੋਂ ਇਕ ਸਰਦਾਰ ਬੜਾ ਹੈਂਕੜਬਾਜ਼ ਸੀ। ਉਸ ਕੋਲ ਕਈ ਡਾਕੂ ਤੇ ਚੋਰ ਵੀ ਆ ਕੇ ਪਨਾਹ ਲੈਂਦੇ ਸਨ। ਕੁਝ ਡਾਕੂਆਂ ਨੇ ਸਰਕਾਰੀ ਬੈਂਕ ਵਿਚ ਡਾਕਾ ਮਾਰ ਕੇ ਕਾਫੀ ਰਕਮ ਲੁੱਟ ਲਈ। ਉਨ੍ਹਾਂ ਡਾਕੂਆਂ ਤੇ ਹੈਂਕੜਬਾਜ਼ ਸਰਦਾਰ ਨੂੰ ਪੁਲਿਸ ਨੇ ਫੜ ਲਿਆ ਤੇ ਤਫਤੀਸ਼ ਵਿਚ ਸ਼ਾਮਲ ਕਰ ਲਿਆ। ਪੁਲਿਸ ਨੇ ਮਾਰ ਮਾਰ ਕੇ ਸਰਦਾਰੀ ਦੀ ਸਾਰੀ ਪਾਨ ਲਾਹ ਦਿੱਤੀ। ਮੁਕੱਦਮੇ ਦੀ ਕਾਰਵਾਈ ਸ਼ੁਰੂ ਹੋਈ। ਸਰਦਾਰ ਬੰਦੀ ਖ਼ਾਨੇ ਵਿਚ ਬੰਦ ਸੀ। ਮਨ ਵਿਚ ਕਈ ਵਿਚਾਰਾਂ ਕਰਦਾ। ਆਪਣੇ ਸਾਥੀਆਂ ਨਾਲ ਆਪਣੇ ਨਿਰਦੋਸ਼ ਹੋਣ ਦਾ ਰੋਣਾ ਰੋਏ ਪਰ ਦੂਜੇ ਦੋਸ਼ੀ ਕਹਿਣ, "ਸਰਦਾਰ ਜੀ ਐਵੇਂ ਤੁਸੀਂ ਥੋੜ੍ਹਾ ਏਥੇ ਆਏ ਹੋ, ਦਾਲ ਵਿਚ ਕਾਲਾ ਜ਼ਰੂਰ ਹੋਵੇਗਾ। ਕੁਝ ਹਿੱਸਾ ਆਪਨੇ ਲਿਆ ਹੋਵੇਗਾ।" ਪਰ ਸਰਦਾਰ ਬੜਾ ਪ੍ਰੇਸ਼ਾਨ ਸੀ। ਹੱਥ ਜੋੜ ਕੇ ਰੱਬ ਅੱਗੇ ਅਰਦਾਸਾਂ ਕਰੇ ਤੇ ਆਖੇ ਜਿਵੇਂ ਦਰੋਪਤੀ ਦੀ ਲਾਜ ਰੱਖੀ ਸੀ, ਗਜ ਹਾਥੀ, ਜੋਗਾ ਸਿੰਘ ਤੇ ਹੋਰ ਅਨੇਕਾਂ ਦੀਆਂ ਤੁਸੀਂ ਅਰਦਾਸਾਂ ਸੁਣੀਆਂ, ਮੇਰੇ ਤੇ ਵੀ ਕ੍ਰਿਪਾ ਕਰੋ। ਆਖਰ ਸੰਤ ਭੂਰੀ ਵਾਲਿਆਂ ਨੂੰ ਯਾਦ ਕੀਤਾ ਤੇ ਅਰਦਾਸ ਕੀਤੀ, "ਸੰਤ ਜੀ ਇਕ ਵਾਰੀ ਬਖਸ਼ ਲਉ। ਸਾਰੀ ਉਮਰ ਆਪ ਦਾ ਦਾਸ ਰਹਾਂਗਾ।" ਅਗਲੇ ਦਿਨ ਫਾਂਸੀ ਦਾ ਹੁਕਮ ਹੋ ਗਿਆ। ਪਰ ਸਰਦਾਰ ਅਰਦਾਸਾਂ ਤੇ ਜ਼ੋਰ ਦੇਈ ਗਿਆ। ਜਿਸ ਦਿਨ ਫਾਂਸੀ ਲੱਗਣੀ ਸੀ ਤੇ ਸਰਦਾਰ ਦੀ ਜ਼ਰਾ ਕੁ ਅੱਖ ਲੱਗੀ ਤਾਂ ਸੰਤਾਂ ਨੇ ਦਰਸ਼ਨ ਦੇ ਕਿ ਕਿਹਾ, "ਸਰਦਾਰਾ ਤੇਰੀ ਫਾਂਸੀ ਕੱਟੀ।" ਜਦ ਉਸ ਨੂੰ ਜਾਗ ਆਈ ਤਾਂ ਉਸ ਨੂੰ ਇਤਬਾਰ ਨਹੀਂ ਸੀ ਆਉਂਦਾ ਕਿ ਮੈਂ ਬਰੀ ਹੋ ਜਾਵਾਂਗਾ। ਕੁਦਰਤ ਦਾ ਭਾਣਾ ਸਰਦਾਰ ਦੀ ਅਪੀਲ ਮਨਜ਼ੂਰ ਹੋ ਗਈ। ਸਰਦਾਰ ਬਰੀ ਹੋ ਕੇ ਆ ਗਿਆ ਅਤੇ ਸਦਾ ਲਈ ਸੰਤ ਭੂਰੀ ਵਾਲਿਆਂ ਦਾ ਸੇਵਕ ਬਣ ਗਿਆ। ਇਹ ਮਹਾਂ ਪੁਰਖਾਂ ਦੀ ਬੰਦਗੀ ਦਾ ਫਲ ਹੈ।

**ਇੱਕ ਅਜੀਬ ਕਰਾਮਾਤ**

ਇਕ ਵਾਰੀ ਨਮਾਣੀ ਇਕਾਦਸੀ ਦੇ ਮੇਲੇ ਤੇ ਸੰਤ ਜੀ ਨੇ ਸਮੇਤ ਜਥੇ ਭੈਣੀ ਸਾਹਿਬ ਆਉਣਾ ਸੀ ਤੇ ਲਾਹੌਰ ਤੋਂ ਗੱਡੀ ਚੜ੍ਹਨਾ ਸੀ। ਸੰਤ ਜੀ ਨੇ ਭਗਤ ਸਿੰਘ ਨਿਰਵੈਰ ਨੂੰ

ਕਿਹਾ ਕਿ ਜਥੇ ਦੇ ਸਰੀਰ ਗਿਣੋ। ਨਿਰਵੈਰ ਜੀ ਕਹਿਣ ਲੱਗੇ ਕੀ ਗਿਣਾਂ ? ਕੋਈ 100 ਦੇ ਕਰੀਬ ਹੋਣਗੇ। ਸੰਤ ਜੀ ਨੇ ਟਿਕਟਾਂ ਖ਼ਰੀਦਣ ਲਈ ਕਿਹਾ। ਨਿਰਵੈਰ ਜੀ ਕਹਿਣ ਲੱਗੇ ਕਿ ਮੇਰੇ ਪਾਸ ਤਾਂ ਏਨੇ ਰੁਪੈ ਨਹੀਂ, ਮੈਂ ਕਿਥੋਂ ਖ਼ਰੀਦਾਂ। ਸੰਤ ਜੀ ਹੱਸ ਕੇ ਕਹਿਣ ਲੱਗੇ:

ਜਿਨ ਪਦਾਇਸ ਤੂ ਕੀਆ ਸੋਈ ਦੇ ਆਧਾਰ॥

ਨਿਰਵੈਰ ਜੀ ਘਬਰਾਉ ਨਾ ਆਪੇ ਹੀ ਬੰਦੋਬਸਤ ਹੋਵੇਗਾ। 5 ਮਿੰਟ ਗੱਡੀ ਚਲਣ ਵਿਚ ਬਾਕੀ ਹਨ ਪ੍ਰਬੰਧ ਕਿਥੋਂ ਹੋਣਾ ਹੈ। ਸੰਤ ਜੀ ਹੱਸ ਕੇ ਕਹਿਣ ਲੱਗੇ ਨਿਰਵੈਰ ਵੇਖ ਰੰਗ ਕਰਤਾਰ ਦੇ। ਅਚਾਨਕ ਇਕ ਗੁਰੂ ਦਾ ਪਿਆਰਾ ਆਇਆ ਤੇ ਉਸ ਨੇ ਕਾਫੀ ਰਕਮ ਸੰਤਾਂ ਦੇ ਚਰਨਾਂ 'ਤੇ ਰੱਖ ਦਿੱਤੀ। ਨਿਰਵੈਰ ਨੇ ਰਕਮ ਚੁੱਕ ਕੇ ਟਿਕਟਾਂ ਖ਼ਰੀਦੀਆਂ ਤੇ ਸੰਤ ਜੀ ਦੇ ਚਰਨਾਂ ਤੇ ਡਿੱਗ ਕੇ ਕਹਿਣ ਲੱਗਾ ਧੰਨ ਤੁਸੀਂ ਹੋ।

**ਸਤਿਗੁਰ ਪ੍ਰਤਾਪ ਸਿੰਘ ਜੀ ਦੀ ਬਖ਼ਸ਼ਿਸ਼**

ਸ੍ਰੀ ਮਾਨ ਪੂਜਯ ਸੰਤ ਜੀ ਸ੍ਰੀ ਭੈਣੀ ਸਾਹਿਬ ਮੇਲੇ ਤੇ ਗਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਜੀ ਨੂੰ ਦੀਵਾਨ ਵਿਚ ਕਹਿਣ ਲੱਗੇ ਮੈਂ ਤੇਰੇ ਤੇ ਨਰਾਜ਼ ਹਾਂ। ਸੰਤ ਜੀ ਹੱਥ ਜੋੜ ਕੇ ਖੜੇ ਹੋ ਗਏ ਤੇ ਅਰਜ਼ ਕੀਤੀ ਮਹਾਰਾਜ ਆਪ ਦੀ ਨਰਾਜ਼ਗੀ ਮੇਰੇ ਲਈ ਅਸਹਿ ਹੈ। ਮੈਥੋਂ ਕੀ ਕਸੂਰ ਹੋ ਗਿਆ ਹੈ ? ਸਤਿਗੁਰੂ ਜੀ ਕਹਿਣ ਲੱਗੇ ਸੰਤ ਜੀ ਮੈਂ ਜਿਸ ਨੂੰ ਪੰਥ ਵਿਚੋਂ ਡੰਨ ਲਾ ਕੇ ਬਾਹਰ ਕੱਢਦਾ ਹਾਂ ਤੁਸੀਂ ਉਨ੍ਹਾਂ ਨੂੰ ਗਲ ਲਾ ਲੈਂਦੇ ਹੋ। ਉਨ੍ਹਾਂ ਦੇ ਵਿਆਹ ਸ਼ਾਦੀਆਂ 'ਤੇ ਜਾਂਦੇ ਹੋ। ਮੇਰੇ ਲਈ ਇਹ ਦੁੱਖ ਦਾਇਕ ਗੱਲ ਹੈ। ਸੰਤ ਜੀ ਵੈਰਾਗੀ ਹੋ ਕੇ ਕਹਿਣ ਲੱਗੇ ਮਹਾਰਾਜ ਮੈਂ ਤੁਹਾਥੋਂ ਦੂਰ ਹੋਇਆਂ ਨੂੰ ਪਿਆਰ ਨਾਲ ਨੇੜੇ ਲਿਆ ਕੇ ਜੋੜਨ ਦਾ ਯਤਨ ਕਰਦਾ ਹਾਂ। ਮੈਂ ਕਿਸੇ ਨੂੰ ਬੇਮੁੱਖ ਹੋਇਆ ਵੇਖ ਨਹੀਂ ਸਕਦਾ। ਆਖ਼ਰ ਸਿੱਖ ਤੇ ਆਪਦੇ ਹੀ ਬਣਾਂਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤਾਂ ਨੂੰ ਗਲਵਕੜੀ ਪਾ ਕੇ ਕੋਲ ਬਿਠਾ ਲਿਆ। ਸਤਿਗੁਰੂ ਜੀ ਨੇ ਬੇਅੰਤ ਖ਼ੁਸ਼ੀਆਂ ਸੰਤ ਜੀ ਨੂੰ ਦੇ ਕੇ ਨਿਹਾਲ ਕੀਤਾ।

ਸਰਦਾਰ ਜਵੰਦ ਸਿੰਘ ਮਾਨ 1914 ਦੀ ਪਹਿਲੀ ਮਹਾਂ ਜੰਗ ਵਿਚ ਟੈਂਕ ਚਲਾਂਦਾ ਸੀ ਤਾਂ ਟੈਂਕ ਸਮੇਤ ਜਰਮਨੀਆਂ ਦੇ ਘੇਰੇ ਵਿਚ ਆ ਗਿਆ। ਉਹ ਫੜ ਕੇ ਲੈ ਗਏ ਅਤੇ ਉਸ ਨੂੰ ਫਾਂਸੀ ਦੀ ਸਜ਼ਾ ਹੋ ਗਈ। ਜਵੰਦ ਸਿੰਘ ਨੇ ਬਹੁਤ ਗੁਰੂ ਪੀਰਾਂ ਨੂੰ ਯਾਦ ਕੀਤਾ ਅਤੇ ਇਸ ਦਾ ਮਨ ਨਾ ਟਿਕਿਆ। ਫਿਰ ਉਸ ਨੇ ਭੂਰੀ ਵਾਲਿਆਂ ਨੂੰ ਯਾਦ ਕੀਤਾ ਅਤੇ ਕਿਹਾ ਭੂਰੀ ਵਾਲਿਉ ! ਤੁਸੀਂ ਇੰਨਾ ਚਿਰ ਸਾਡੇ ਕੋਲ ਭਗਤੀ ਕੀਤੀ ਹੈ। ਲੋਕਾਂ ਨੂੰ ਤਾਰਿਆ ਹੈ। ਲੋਕਾਂ ਦੀਆਂ ਆਸ਼ਾਵਾਂ ਪੂਰੀਆਂ ਕੀਤੀਆਂ ਹਨ ਅਤੇ ਮੇਰੀ ਵੀ ਖ਼ਾਹਿਸ਼ ਪੂਰੀ ਕਰੋ, ਮੇਰੀ ਜਾਨ ਬਖ਼ਸ਼ ਦਿਉ। ਮੈਂ ਜਿੰਨਾ ਚਿਰ ਜੀਵਾਂਗਾ, ਦਸਵੰਧ ਦਿਆਂਗਾ। ਅਗਲੇ ਦਿਨ ਉਸਨੂੰ ਫਾਂਸੀ ਲੱਗਣੀ ਸੀ ਅਤੇ ਸੰਤ ਭੂਰੀ ਵਾਲੇ ਉਸ ਦੇ ਕੋਲ ਬੰਦ ਕੋਠੜੀ ਦੇ ਅੱਗੇ ਪਹੁੰਚ ਗਏ। ਸੰਤਾਂ ਨੇ ਪੁੱਛਿਆ ਭਾਈ ਕੀ ਗੱਲ ਹੈ ? ਉਸ ਨੇ ਅਰਜ਼ ਕੀਤੀ ਮਹਾਰਾਜ ਮੈਂ ਕੱਲ ਫਾਂਸੀ ਲੱਗਣਾ ਹੈ, ਮੇਰੇ ਤੇ ਕਿਰਪਾ ਕਰੋ। ਸੰਤਾਂ ਆਖਿਆ ਜਦੋਂ ਤੈਨੂੰ

ਫਾਂਸੀ ਚੜ੍ਹਾਣਗੇ, ਗੱਲ੍ਹ ਵਿਚ ਰੱਸਾ ਪਾਉਣਗੇ ਤਾਂ ਰੱਸਾ ਟੁੱਟ ਜਾਵੇਗਾ ਅਤੇ ਉੱਨੀ ਦੇਰ ਨੂੰ ਟਾਇਮ ਲੰਘ ਜਾਵੇਗਾ। ਇਸ ਤਰ੍ਹਾਂ ਤੂੰ ਬੱਚ ਜਾਏਂਗਾ। ਇਸ ਤਰ੍ਹਾਂ ਜਵੰਦ ਸਿੰਘ ਬਚ ਗਿਆ ਤੇ ਦਸੰਵਧ ਦਿੰਦਾ ਰਿਹਾ।

**ਸੰਤ ਜੀ ਦੇ ਨਿਕਟਵਰਤੀ**

ਸੰਤ ਜੀ ਦੇ ਨਾਲ ਹੇਠ ਲਿਖੇ ਸਜਨ ਸਮੇਂ-ਸਮੇਂ ਸੰਤ ਜੀ ਦੇ ਜਥੇ ਨਾਲ ਰਹਿੰਦੇ ਰਹੇ ਸਨ। ਸੰਤ ਭਗਤ ਸਿੰਘ ਜੀ ਨਿਰਵੈਰ, ਸੰਤ ਫਕੀਰ ਸਿੰਘ, ਸੰਤ ਹਰਬੰਸ ਸਿੰਘ ਸਾਈਆਂ ਵਾਲੀ, ਸੰਤ ਸੋਹਣ ਸਿੰਘ ਸੂਬਾ (ਜਾਮਕਿਆਂ ਵਾਲੀ), ਸੰਤ ਘਸੀਟਾ ਸਿੰਘ ਰਛਾੜਾ, ਸੰਤ ਖੇੜਾ ਸਿੰਘ, ਸੰਤ ਭਰੋਸਾ ਸਿੰਘ, ਸੰਤ ਆਸਾ ਸਿੰਘ, ਸੰਤ ਸੁੰਦਰ ਸਿੰਘ, ਸੰਤ ਭਾਗ ਸਿੰਘ, ਸੰਤ ਬਹਾਦਰ ਸਿੰਘ, ਭਗਤ ਸਿੰਘ ਮਸਤਾਨਾ ਆਦਿ।

**ਸੰਤ ਜੀ ਦੇ ਲਾਂਗਰੀ**

ਸੰਤ ਜੀ ਦੇ ਜਥੇ ਨਾਲ ਆਮ ਤੌਰ ਤੇ ਸੰਤ ਖ਼ਜ਼ਾਨ ਸਿੰਘ ਲਾਂਗਰੀ ਤੇ ਹੋਰ ਕਈ ਸਨ, ਜਿਨ੍ਹਾਂ ਦਾ ਨਾਮ ਯਾਦ ਨਹੀਂ ਆ ਰਿਹਾ। ਸੰਤ ਜੀ ਦੇ ਜਥੇ ਨਾਲ ਹੇਠ ਲਿਖੇ ਢੋਲਕੀਏ ਸਨ –

ਸੰਤ ਭਰੋਸਾ ਸਿੰਘ, ਜੋਗੀ, ਸੰਤ ਜਸਵੰਤ ਸਿੰਘ, ਸੰਤ ਸੁਚਾ ਸਿੰਘ ਜੀ ਤੇ ਦਿਆਲ ਸਿੰਘ ਬੋਲਾ।

**ਸਿਆਲਕੋਟ ਜ਼ਿਲ੍ਹੇ ਦਾ ਅੰਤਮ ਦੌਰਾ**

ਸੰਤ ਜੀ 1947 ਜੂਨ ਦੇ ਮਹੀਨੇ ਸਾਧਾਂ ਵਾਲੀ (ਬੇਗ ਚੱਕ) ਡੇਰੇ ਦਰਸ਼ਨ ਦਿੱਤੇ। ਇਹ ਡੇਰਾ ਸੰਤ ਜੀ ਨੇ ਤਿਆਰ ਕੀਤਾ ਸੀ। ਸਾਲ ਵਿੱਚ ਇੱਕ ਵਾਰ ਇੱਕ ਮਹੀਨਾ ਸੰਤ ਜੀ ਏਥੇ ਆ ਕੇ ਜ਼ਰੂਰ ਠਹਿਰਦੇ ਸਨ। ਸੰਤ ਕਰਮ ਸਿੰਘ ਜੀ ਬੇਗ ਚੱਕ ਵਾਲੇ ਏਥੋਂ ਦੇ ਗਰੰਥੀ ਥਾਪੇ ਹੋਏ ਸਨ। ਏਥੇ ਹੀ ਬੀਬੀ ਧਰਮ ਕੌਰ ਰਹਿੰਦੀ ਸੀ ਜੋ ਕਦੀ ਨਾਮਧਾਰੀ ਪੰਥ ਦੀ ਵੱਡੀ ਪ੍ਰਚਾਰਕ ਸੀ ਪਰ ਹੁਣ ਪਿੰਗਲੀ ਹੋ ਗਈ ਸੀ। ਸੰਤ ਜੀ ਵਲੋਂ ਗਰੰਥੀ ਨੂੰ ਉਚੇਚਾ ਹੁਕਮ ਸੀ ਕਿ ਧਰਮ ਕੌਰ ਦੀ ਅੱਛੀ ਸੇਵਾ ਕੀਤੀ ਜਾਵੇ। ਦੇਸ਼ ਦੇ ਵੰਡਾਰੇ ਦਾ ਆਮ ਰੌਲਾ ਸੀ। ਹਿੰਦੂ ਮੁਸਲਮਾਨ ਇਕ ਦੂਜੇ ਨੂੰ ਨਫਰਤ ਦੀ ਨਿਗਾਹ ਨਾਲ ਵੇਖ ਰਹੇ ਸਨ। ਦਿਨ ਬਦਿਨ ਖਿਚਾਉ ਵੱਧ ਰਿਹਾ ਸੀ। ਸੰਤ ਜੀ ਨੇ ਲੋਕਾਂ ਵਿੱਚ ਪਿਆਰ ਏਕਤਾ ਦਾ ਸੰਦੇਸ਼ ਦੇਣ ਲਈ ਦੌਰਾ ਅਰੰਭਿਆ। ਮੈਂ ਉਸ ਸਾਲ ਦਸਵੀਂ ਦਾ ਇਮਤਿਹਾਨ ਦਿੱਤਾ ਸੀ। ਸੰਤ ਜੀ ਨੇ ਮੈਨੂੰ ਜੱਥੇ ਨਾਲ ਚਲਣ ਦਾ ਉਚੇਚਾ ਹੁਕਮ ਕੀਤਾ। ਜੱਥੇ ਨਾਲ ਕੋਈ ਢੋਲਕੀ ਵਜਾਣ ਵਾਲਾ ਨਹੀਂ ਸੀ। ਮੈਨੂੰ 2 ਮਹੀਨੇ ਸੰਤ ਜੀ ਨਾਲ ਢੋਲਕੀ ਵਜਾਉਣ ਦਾ ਸੁਨਹਿਰੀ ਮੌਕਾ ਮਿਲਿਆ। ਸੰਤ ਜੀ ਨੇ ਜਾਮਕਿਆਂ ਤੋਂ ਦੌਰਾ ਸ਼ੁਰੂ ਕੀਤਾ। ਸਹਿਜੋਕਾਲਾ, ਮਿਰਜ਼ਾ ਗੁਰਾਇਆ, ਪੰਜ ਗਰਾਈ ਰਛਾੜਾ ਸੀਓਕੀ, ਕੁਲ ਬੰਨ ਬਾਜਵਾ ਤੋਂ ਉਗੂ ਚੱਕ, ਗੁਰੂ ਚੱਕ, ਸ਼ਮੀਰਪੁਰੇ ਤੋਂ ਹੁੰਦੇ ਹੋਏ ਸੰਤਾਂ ਦੇ ਕਿਲ੍ਹੇ ਪੁੱਜ ਗਏ। ਅਗਸਤ ਮਹੀਨਾ ਆ ਗਿਆ। ਕਤਲਾਂ ਦੀਆਂ ਵਾਰਦਾਤਾਂ ਥਾਂ ਥਾਂ ਸ਼ੁਰੂ ਹੋ ਗਈਆਂ। ਮੈਂ ਸੰਤ ਜੀ ਤੋਂ ਛੁੱਟੀ ਲੈ ਕੇ

ਸੰਤ ਖ਼ਜ਼ਾਨ ਸਿੰਘ ਲਾਂਗਰੀ ਨੂੰ ਨਾਲ ਲੈ ਕੇ ਜਾਮਕਿਆਂ ਨੂੰ 1 ਵਜੇ ਚਲਿਆ।

**ਸੰਤ ਜੀ ਦੀ ਜ਼ਾਹਰਾ ਕਰਾਮਾਤ**

ਮੈਂ ਤੇ ਸੰਤ ਖ਼ਜ਼ਾਨ ਸਿੰਘ ਜੀ ਕਿਲ੍ਹੇ ਤੋਂ ਡਸਕੇ ਵਾਲੀ ਨਹਿਰ ਦੇ ਕੰਢੇ ਕੰਢੇ ਡਸਕੇ ਨੂੰ ਚਲ ਪਏ। ਥੋੜ੍ਹਾ ਜਿਹਾ ਦਿਨ ਬਾਕੀ ਰਹਿੰਦਾ ਸੀ। ਸਾਡੇ ਮਗਰ 5 ਮੁਸਲਮਾਨ ਬਰਛੇ ਤੇ ਕ੍ਰਿਪਾਨਾਂ ਲੈ ਕੇ ਦੌੜ ਪਏ। ਅਸੀਂ ਸਾਇਕਲ ਤੇ ਸੀ ਪਰ ਮੁਸਲਮਾਨ ਘੋੜਿਆਂ ਤੇ ਪੂਰੇ ਜ਼ੋਰ ਨਾਲ ਦੌੜ ਰਹੇ ਸਨ। ਸਾਡਾ ਫਾਸਲਾ ਵੀ ਆਪਸ ਵਿਚ ਥੋੜ੍ਹਾ ਰਹਿ ਗਿਆ। ਪਰ ਸੰਤ ਜੀ ਦੀ ਅਪਾਰ ਕਿਰਪਾ ਨਾਲ ਮੇਰੇ ਵਿਚ ਏਨਾ ਬਲ ਆਇਆ ਕਿ ਮੈਂ ਉਨ੍ਹਾਂ ਨੂੰ ਕਾਫੀ ਪਿਛੇ ਛੱਡ ਕੇ ਅੱਗੇ ਨਿਕਲ ਗਿਆ। ਮੈਨੂੰ ਇੰਝ ਪ੍ਰਤੀਤ ਹੁੰਦਾ ਜਿਵੇਂ ਸਾਈਕਲ ਸੰਤ ਭੂਰੀ ਵਾਲੇ ਆਪ ਚਲਾ ਰਹੇ ਹਨ। ਅਸੀਂ ਜਾਮਕੀ ਅਪੜ ਗਏ ਪਰ ਸੰਤ ਜੀ ਨਾਲ ਪਾਕਿਸਤਾਨ ਵਿਚ ਮੇਲ ਨ ਹੋਇਆ। ਅਸੀਂ ਸਮੇਤ ਪ੍ਰੀਵਾਰ ਨਾਰੋਵਾਲ ਰਾਹੀਂ ਭਾਰਤ ਵਿਚ ਪੁੱਜੇ ਪਰ ਸੰਤ ਜੀ ਕਿਲ੍ਹੇ ਤੋਂ ਹੀ ਭਾਰੀ ਜੱਥਾ ਲੈ ਕੇ ਬਦੋਮਾਲੀ ਰਾਹੀਂ ਦਰਿਆ ਰਾਵੀ ਪਾਰ ਕਰਨ ਲਈ ਚਲ ਪਏ।

**ਆਤਮਕ ਸ਼ਕਤੀ ਦਾ ਮੁਜ਼ਾਹਰਾ**

ਕਿਲ੍ਹੇ ਤੋਂ ਚਲ ਕੇ ਸੰਤ ਜੀ ਸ਼ਮੀਰਪੁਰ ਦਾਤੇਵਾਲ ਦੀਆਂ ਸੰਗਤਾਂ ਦਾ ਚੰਗਾ ਇੱਕਠ ਨਾਲ ਲੈ ਕੇ ਰਾਵੀ ਵਲ ਚਲ ਪਏ। ਰਾਹ ਵਿੱਚ ਮੁਸਲਮਾਨ ਮਨਚਲੇ ਜਵਾਨਾਂ ਨੇ ਜੱਥੇ ਨੂੰ ਕਤਲ ਕਰਨ ਲਈ ਮਨਸੂਬੇ ਬਣਾਏ। ਪਰ ਜਦੋਂ ਉਹ ਜਥੇ ਵੱਲ ਆਉਂਦੇ ਤਾਂ ਸੰਤ ਜੀ ਦੀ ਆਤਮਕ ਸ਼ਕਤੀ ਤੋਂ ਡਰਦੇ ਜੱਥੇ ਤੇ ਹਮਲਾ ਨਾ ਕਰ ਸਕੇ। ਸਗੋਂ ਬਾਡੀ ਗਾਰਡ ਬਣ ਕੇ ਰਾਵੀ ਤੋਂ ਪਾਰ ਕਰ ਗਏ। ਸੰਤ ਜੀ ਨੇ ਪੂਰਬੀ ਪੰਜਾਬ ਵਿਚ ਆ ਕੇ ਦਸੂਹੇ ਡੇਰਾ ਕੀਤਾ। ਏਧਰ ਆ ਕੇ ਆਮ ਸਾਧਾਂ ਵਾਂਗ ਵੱਡੀਆਂ-ਵੱਡੀਆਂ ਬਿਲਡਿੰਗਾਂ ਤੇ ਕਬਜ਼ਾ ਨਹੀਂ ਕੀਤਾ। ਕਿਤੇ ਜ਼ਮੀਨ ਨਹੀਂ ਮਲੀ, ਸਗੋਂ ਦਸੂਹੇ ਦੀ ਇਕ ਟੁੱਟੀ ਮਸੀਤ ਵਿਚ ਡੇਰਾ ਕੀਤਾ। ਪਹਿਲਾਂ ਕੁਝ ਚਿਰ ਰਜੋਏ ਪਿੰਡ ਵੀ ਰਹੇ।

**ਹਰਿਦਵਾਰ ਵਿਚ ਕੁੰਭ ਦਾ ਮੇਲਾ**

ਸੰਨ 1937 ਵਿਚ ਹਰਿਦਵਾਰ ਕੁੰਭ ਦਾ ਮੇਲਾ ਆ ਗਿਆ। ਇਹ ਮੇਲਾ ਹਰਿਦਵਾਰ ਵਿਚ ਬਹੁਤ ਹੀ ਭਾਰੀ ਲਗਦਾ ਹੈ। ਹਿੰਦੋਸਤਾਨ ਦੇ ਕੋਨੇ-ਕੋਨੇ ਤੋਂ ਸਾਧੂ ਤੇ ਗ੍ਰਿਸਤੀ ਇਸ ਮੇਲੇ ਦੀ ਯਾਤਰਾ ਕਰਨੀ ਸ਼ੁਭ ਮੰਨਦੇ ਹਨ। ਸੰਨਿਆਸੀ, ਉਦਾਸੀ, ਨਿਰਮਲੇ, ਜੋਗੀ, ਜੰਗਮ ਤੇ ਨਾਂਗੇ ਸਾਧੂ ਇਥੇ ਜ਼ਰੂਰ ਆਉਂਦੇ ਸਨ। ਸੰਤ ਭੂਰੀ ਵਾਲਿਆਂ ਨੇ ਵੀ ਇਸ ਮੇਲੇ ਤੇ ਜਾਣ ਦੀ ਯੋਜਨਾ ਉਲੀਕੀ। ਸੰਗਤਾਂ ਨੂੰ ਤਿਆਰੀ ਦਾ ਹੁਕਮ ਦਿੱਤਾ। ਸੰਤ ਆਸਾ ਸਿੰਘ ਜੀ ਨੂੰ ਸੰਤਾਂ ਕਿਹਾ, ਆਸਾ ਸਿੰਘ, ਅਸਾਂ ਹਰਿਦਵਾਰ ਕੁੰਭ ਦੇ ਮੇਲੇ ਤੇ ਜਾਣਾ ਹੈ। ਕਿਸੇ ਦਾ ਕਰਜ਼ਾ ਤੇ ਨਹੀਂ ਦੇਣਾ। ਜੇਕਰ ਦੇਣਾ ਹੈ ਤਾਂ ਦੇ ਦੇਈਏ ਪਤਾ ਨਹੀਂ ਵਾਪਸ ਆਉਣਾ ਹੈ ਕਿ ਨਹੀਂ। ਫਿਰ ਸੁਰਤ ਉਸ ਵੱਲ ਹੀ ਰਹੇਗੀ। ਆਸਾ ਸਿੰਘ ਕਹਿਣ ਲੱਗਾ, ਮਹਾਰਾਜ, ਇਕ ਆਦਮੀ ਦਾ ਸਵਾ ਰੁਪਿਆ ਦੇਣਾ ਹੈ। ਸੰਤਾਂ ਕਿਹਾ ਜਲਦੀ ਕਰ ਉਸ

ਦਾ ਸਵਾ ਰੁਪਿਆ ਦਿਓ ਅਤੇ ਪਾਕ ਦਾਮਨ ਹੋ ਕੇ ਯਾਤਰਾ ਚਲੀਏ। ਆਸਾ ਸਿੰਘ ਨੇ ਸਵਾ ਰੁਪਿਆ ਦੇ ਦਿੱਤਾ। ਸੰਤ ਜੀ ਜੱਥੇ ਸਮੇਤ ਮਾਨਾਂਵਾਲੇ ਤੋਂ ਸ਼ੇਖੂਪੁਰੇ, ਲਾਹੌਰ ਤੋਂ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਆਣ ਡੇਰੇ ਲਗਾਏ। ਏਥੇ ਹਰਿਮੰਦਰ ਸਾਹਿਬ ਦੇ ਦਰਸ਼ਨ ਤੇ ਇਸ਼ਨਾਨ ਕੀਤਾ। ਸ਼ਹਿਰ ਵਿਚ ਦੀਵਾਨ ਲੱਗਣੇ ਸ਼ੁਰੂ ਹੋ ਗਏ। ਮਜੀਠੀਏ ਸਰਦਾਰਾਂ ਨੂੰ ਪਤਾ ਲੱਗਾ ਕਿ ਸੰਤ ਜੀ ਅੰਮ੍ਰਿਤਸਰ ਆਏ ਹਨ ਤਾਂ ਉਨ੍ਹਾਂ ਨੇ ਸੰਤ ਜੀ ਅੱਗੇ ਅਰਜ਼ ਕਰਕੇ ਆਪਣੇ ਨਗਰ ਮਜੀਠੇ ਲੈ ਗਏ। ਦੀਵਾਨ ਲੱਗੇ। ਸੰਗਤਾਂ ਦੀ ਖੁਸ਼ੀ ਲੈ ਕੇ ਜਦ ਸੰਤ ਜੀ ਤਿਆਰੀ ਕਰਨ ਲੱਗੇ ਤਾਂ ਮਜੀਠੇ ਸਰਦਾਰਾਂ ਨੇ ਸੰਤ ਜੀ ਅੱਗੇ ਤਿੰਨ ਹਜ਼ਾਰ ਰੁਪਏ ਮੱਥਾ ਟੇਕਿਆ। ਸੰਤ ਜੀ ਕਹਿਣ ਲੱਗੇ ਸਰਦਾਰੋ! ਇਸ ਮਾਇਆ ਤੋਂ ਡਰਦੇ ਫਕੀਰ ਹੋਏ ਹਾਂ। ਤੁਸਾਂ ਫਿਰ ਇਹ ਅੱਗੇ ਲਿਆ ਰੱਖੀ ਹੈ। ਚੁਕੋ ਇਹ ਨਾਗਨੀ ਹੈ।

"ਮਾਇਆ ਹੋਈ ਨਾਗਨੀ ਜਗਤ ਰਹੀ ਲਪਟਾਇ॥
ਇਸ ਕੀ ਸੇਵਾ ਸੋ ਕਰੇ ਤਿਸ ਹੀ ਕੋ ਫਿਰ ਖਾਇ॥"

ਸਰਦਾਰਾਂ ਕਿਹਾ ਮਹਾਰਾਜ, ਜੇ ਆਪ ਇਸ ਨੂੰ ਸਵੀਕਾਰ ਨਾ ਕਰੋਗੇ ਤਾਂ ਸਾਡਾ ਕਿਵੇਂ ਭਲਾ ਹੋਵੇਗਾ ? ਸਾਡਾ ਧਰਮ ਦੀ ਖੇਤੀ ਵਿਚ ਕਿਵੇਂ ਬੀਜ ਪਵੇਗਾ ਤੇ ਅੱਗੋਂ ਕਿਥੋਂ ਖਾਵਾਂਗੇ। ਸੰਤ ਜੀ ਨੇ ਉਸ ਮਾਇਆ ਦਾ ਲੰਗਰ ਲਾ ਦਿੱਤਾ ਤੇ ਬਾਕੀ ਦੀਆਂ ਟਿਕਟਾਂ ਲੈ ਕੇ ਹਰਿਦਵਾਰ ਪਹੁੰਚ ਗਏ। ਸੰਤ ਜੀ ਨੇ ਹਰਿਦਵਾਰ ਪੁੱਜ ਕੇ ਨਿਰਮਲੇ ਸੰਤਾਂ ਦੇ ਡੇਰੇ ਉਤਾਰਾ ਕੀਤਾ। ਨਿਰਮਲੇ ਸੰਤਾਂ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਨਿਤਨੇਮ ਅਨੁਸਾਰ ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਤੇ ਸ਼ਾਮ ਨੂੰ ਕੀਰਤਨ ਰਾਹੀਂ ਮਿੱਠੀਆਂ ਧਾਰਨਾਂ ਸਰੋਤਿਆਂ ਨੂੰ ਆਪਣੇ ਵੱਲ ਪ੍ਰੇਰਿਤ ਕਰਦੀਆਂ ਰਹੀਆਂ। ਕੁੰਭ ਤੇ ਬੜਾ ਭਾਰੀ ਇਕੱਠ ਸੀ। ਇਕ ਵਾਰੀ ਵਿਛੜਿਆ ਆਦਮੀ ਬੜੀ ਮੁਸ਼ਕਲ ਨਾਲ ਹੀ ਲਭਦਾ ਸੀ। ਮੇਰੀ ਮਾਤਾ ਦੇ ਕੁੱਛੜ ਮੇਰਾ ਛੋਟਾ ਵੀਰ ਗੁਰਮੇਲ ਸੀ ਜੋ ਕਿ ਕੇਵਲ ਦੋ ਮਹੀਨੇ ਦਾ ਸੀ। ਉਹ ਉਸ ਭੀੜ ਵਿੱਚ ਬੁਰੀ ਤਰ੍ਹਾਂ ਫਸ ਗਈ। ਕੋਈ ਪਤਾ ਨਾ ਲੱਗੇ ਕਿਧਰ ਜਾਣਾ ਹੈ। ਮੇਰਾ ਮਾਮਾ ਪਿਆਰਾ ਸਿੰਘ ਵੀ ਉਨ੍ਹਾਂ ਨਾਲੋਂ ਵਿਛੜ ਗਿਆ। ਮੇਰੀ ਮਾਤਾ ਨੇ ਅਰਦਾਸ ਕੀਤੀ, ਸੰਤ ਜੀ ਇਕ ਵਾਰੀ ਇਸ ਭੀੜ 'ਚੋਂ ਕੱਢੋ, ਮੈਂ ਮੁੜ ਕੇ ਭੀੜ ਵੱਲ ਨਹੀਂ ਜਾਂਦੀ। ਸੰਤਾਂ ਨੇ ਪਤਾ ਨਹੀਂ ਕਿਧਰੋਂ ਆ ਕੇ ਕਿਹਾ ਵੀਰ ਕੌਰੇ, ਤੂੰ ਕਿਧਰ ਭੀੜ ਵਿਚ ਫਸ ਗਈ ਹੈਂ। ਸੰਤਾਂ ਨੇ ਮੇਰੀ ਮਾਂ ਨੂੰ ਡੇਰੇ ਲੈ ਆਂਦਾ। ਸੰਤ ਜੀ ਰੋਜ਼ ਕੜਾਹ ਪ੍ਰਸ਼ਾਦਿ ਕਰਕੇ ਸੰਗਤਾਂ ਨੂੰ ਛਕਾਂਦੇ ਤੇ ਲੰਗਰ ਚਲਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਕੁੰਭ ਦੇ ਮੇਲੇ ਤੇ ਦਰਸ਼ਨ ਦੇ ਕੇ ਸੰਗਤਾਂ ਨੂੰ ਨਿਹਾਲ ਕੀਤਾ ਤੇ ਉਥੋਂ ਦੇ ਵਾਸੀਆਂ ਨੂੰ ਉਪਦੇਸ਼ ਦਿੱਤਾ।

"ਭਾਵੇਂ ਗੰਗਾ ਦੇ ਕਿਨਾਰੇ ਘਰ ਪਾ ਲੈ
ਮੁਕਤੀ ਨਹੀਂ ਨਾਮ ਤੋਂ ਬਿਨਾਂ।"
"ਤੀਰਥ ਜਾਓ ਤਾਂ ਹਉਂ ਹਉਂ ਕਰਤੇ
ਪੰਡਤ ਪੂਛੋ ਤਾਂ ਮਾਇਆ ਰਾਤੇ।"

ਪੰਡਤ ਜੀ ਜਾਤਾਂ ਦਾ ਅਹੰਕਾਰ ਛੱਡੋ ਤੇ ਮਾਇਆ ਦੇ ਮੋਹ ਨੂੰ ਤਿਆਗੋ, ਨਾਮ ਜਪੋ ਫਿਰ ਹੀ ਮੁਕਤੀ ਹੋਵੇਗੀ। ਕਈਆਂ ਪ੍ਰਾਣੀਆਂ ਨੂੰ ਮਾਸ ਸ਼ਰਾਬ ਦਾ ਤਿਆਗ ਕਰਵਾ ਕੇ ਧਰਮ ਦੇ ਮਾਰਗ ਲਾ ਕੇ ਪੰਜਾਬ ਨੂੰ ਵਾਪਸ ਤਿਆਰੀ ਕੀਤੀ।

**ਸਿਆਲਕੋਟ ਜ਼ਿਲ੍ਹੇ ਦਾ ਦੌਰਾ**

ਸੰਤ ਭੂਰੀ ਵਾਲੀਆਂ ਹਰਿਦਵਾਰ ਤੋਂ ਵਾਪਸ ਆ ਕੇ ਸਿਆਲਕੋਟ ਜ਼ਿਲ੍ਹੇ ਦਾ ਦੌਰਾ ਕੀਤਾ। ਡਸਕਾ, ਭੂਪਾਲ ਵਾਲਾ, ਸੰਮੜੇਵਾਲ, ਉਸੋਕੀ ਸੋਹ ਵਾਲਾ, ਬੱਦੋ ਕੀ ਖਰੋਲੀਆਂ, ਜਾਮਕੇ ਤਾਜੋਕੀ ਤੋਂ ਆਦਮਕੀ ਦੌਰਾ ਕੀਤਾ। ਸੰਤ ਜੀ ਦੀ ਸ਼ੋਭਾ ਕੀਰਤੀ ਸੁਣਕੇ ਕਾਸਮ ਅਲੀ ਜ਼ੈਲਦਾਰ ਬਦੋਕੀ ਨੇ ਸੁਨੇਹਾ ਭੇਜਿਆ ਕਿ ਮਹਾਂਪੁਰਖਾਂ ਦੇ ਦਰਸ਼ਨ ਕਰਨ ਆ ਰਿਹਾ ਹਾਂ। ਸੰਤ ਜੀ ਨੇ ਆਦਮਕੇ ਇਕ ਵੱਡੇ ਬੋਹੜ ਦੇ ਥੱਲੇ ਦੁਪਹਿਰ ਦਾ ਦੀਵਾਨ ਆਰੰਭ ਕੀਤਾ। ਇਸ ਨਗਰ ਦੇ ਸੰਤ ਕਰਮ ਸਿੰਘ, ਉਜਾਗਰ ਸਿੰਘ, ਸ਼ਿੰਗਾਰਾ ਸਿੰਘ, ਗੁਰਬਚਨ ਸਿੰਘ ਆਦਿ ਸਿੰਘਾਂ ਨੇ ਬੜੇ ਪ੍ਰੇਮ ਨਾਲ ਮੇਲੇ ਦਾ ਪ੍ਰਬੰਧ ਕੀਤਾ। ਸੰਗਤਾਂ ਮਹਾਨ ਤਪੱਸਵੀ ਦੀ ਰਸਨਾ 'ਚੋਂ ਅਨਮੋਲ ਬਚਨ ਸੁਨਣ ਲਈ ਹੁਮ ਹੁਮਾ ਕੇ ਪੁੱਜੀਆਂ। ਕਾਸਮ ਅਲੀ ਜ਼ੈਲਦਾਰ ਵੀ ਦੀਵਾਨ ਵਿਚ ਆ ਬੈਠਾ। ਸੰਤ ਜੀ ਨੇ ਧਾਰਨਾ ਸ਼ੁਰੂ ਕੀਤੀ :

"ਨਾ ਦਿਸੇ ਬਿਗਾਨਾ ਜੀ ਨ ਕੋਈ ਵੈਰੀ ਨ ਕੋਈ ਵੈਰੀ।"

ਪ੍ਰਮਾਣ ਆ ਰਹੇ ਸਨ :

"ਸਭ ਕੇ ਮੀਤ ਹਮ ਆਪਨ ਕੀਨੋ ਹਮ ਸਭਨਾਂ ਕੇ ਸਾਜਨ।।
ਦੂਰ ਪਰਾਇਓ ਮਨ ਕਾ ਬਿਰਹਾ ਮੇਲ ਕੀਓ ਮੇਰੇ ਰਾਜਨ।।

ਸੰਤ ਜੀ ਨੇ ਇਕ ਹੋਰ ਪ੍ਰਮਾਣ ਦਿੱਤਾ :

"ਅਵਲਿ ਅਲਾਹ ਨੂਰੁ ਉਪਾਇਆ ਕੁਦਰਤ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।

ਸੰਤਾਂ ਦੀ ਰਸਨਾਂ ਤੋਂ ਸ਼ਬਦ ਇੰਝ ਜ਼ੈਲਦਾਰ ਨੂੰ ਵੱਜਾ ਜਿਵੇਂ ਕੋਈ ਤਿੱਖਾ ਤੀਰ ਆ ਕੇ ਵੱਜਾ ਹੋਵੇ। ਤੜਪ ਪਿਆ, ਕੁਰਲਾਕੇ ਕਹਿੰਦਾ ਮਾਸ਼ਾ ਅਲਾਹ ਵਾਹ! ਤੂੰ ਖ਼ੁਦ ਖ਼ੁਦਾ ਹੈਂ ਖ਼ੁਦ ਨਬੀ ਰਸੂਲ ਹੈਂ। ਚਰਨ ਫੜ ਕੇ ਕਹਿ ਰਿਹਾ ਸੀ। ਮੁਝ ਪਰ ਨਜ਼ਰੇ ਇਨਾਅਤ ਕਰੋ। ਮੇਰੇ ਗੁਨਾਹੋਂ ਪਰ ਰਹਿਮਤ ਕੀ ਕਲਮ ਫੇਰ ਦੋ। ਸੰਤਾਂ ਪਿਆਰ ਨਾਲ ਬਿਠਾਇਆ ਤੇ ਨਾਮ ਜਪਣ ਦਾ ਉਪਦੇਸ਼ ਕੀਤਾ। ਜ਼ੈਲਦਾਰ ਚਰਨ ਫੜ ਕੇ ਕਹਿ ਰਿਹਾ ਸੀ :

"ਸਜਦਾ ਮੇਂ ਸਿਰ ਪੜਾ ਹੂੰ ਅਬ ਉਠਨਾ ਮਹਾਲ ਹੈ।
ਸਿਰ ਕੋ ਕਿਓਂ ਕਰ ਉਠਾਓ ਕਿ ਦਿਲ ਮੇ ਯਾਰ ਹੈ।"

**ਸੰਤ ਜੀ ਵਿਚ ਨਿਮਰਤਾ ਤੇ ਅਲੇਪਤਾ**

ਸੰਸਾਰ ਵਿਚ ਕੋਈ ਸੂਰਮਾ ਹੁੰਦਾ ਹੈ ਜੋ ਪ੍ਰਭੁਤਾ ਹਾਸਲ ਕਰਕੇ ਨਿਮਰਤਾ ਧਾਰਨ ਕਰੇ। ਤੁਲਸੀ ਜੀ ਲਿਖਦੇ ਹਨ :

"ਮਾਇਆ ਤਜਨੀ ਸਹਿਜ ਹੈ ਸਹਿਜੜਿਆ ਕਾ ਨੇਹ।

ਮਾਨ ਵਡਿਆਈ ਈਰਖਾ ਤੁਲਸੀ ਦੁਰਲਭ ਤਜਨੀ ਏਹ॥"

ਗੁਰੂ ਤੇਗ ਬਹਾਦਰ ਜੀ ਲਿਖਦੇ ਹਨ :

"ਨਾਨਕ ਸੋ ਸੂਰਾ ਵਰਿਆਮ ਜਿਨ ਵਿਚੋਂ ਦੁਸ਼ਟ ਅਹੰਕ੍ਰਣ ਮਾਰਿਆ॥"

ਕੋਈ ਸੂਰਮਾ ਹੀ ਅਹੰਕਾਰ ਤਜ ਕੇ, ਨਿਮ੍ਰਤਾ ਗ੍ਰਹਿਣ ਕਰਦਾ ਹੈ। ਮੈਂ ਪੰਜਵੀਂ ਜਮਾਤ ਵਿਚ ਪੜ੍ਹਦਾ ਸਾਂ। ਸੰਤ ਜੀ ਮੈਨੂੰ ਦੌਰੇ ਤੇ ਨਾਲ ਲੈ ਗਏ। ਪਿੰਡ ਡੁਗਰੀ ਵਿਚ ਇਕ ਹੀ ਘਰ ਨਾਮਧਾਰੀਆਂ ਦਾ ਸੀ। ਘਰ ਵਾਲਿਆਂ ਨੇ ਸੰਤ ਜੀ ਦਾ ਬੜਾ ਆਦਰ ਮਾਨ ਕੀਤਾ। ਸੰਤ ਸਾਜ਼ ਵਜਾਂਦੇ ਪਿੰਡ ਵਿਚ ਦਾਖਲ ਹੋਏ ਇਹ ਧਾਰਨਾ ਪੜ੍ਹ ਰਹੇ ਸਨ :

"ਆਏ ਲੋਈਏ ਘਰ ਸੰਤ ਪ੍ਰਾਹੁਣੇ,<br>ਕਰ ਸੰਤਾਂ ਦੀ ਸੇਵਾ ਉਮਰ ਤੇਰੀ ਗਈ ਓ ਗਈ।"

ਢੋਲਕ ਸੁਚਾ ਸਿੰਘ ਸੀਹੋਕੀ ਵਜਾ ਰਿਹਾ ਸੀ। ਉਹ ਰੰਗ ਬੱਝਾ ਜੋ ਬਿਆਨ ਤੋਂ ਬਾਹਰ ਸੀ। ਕਈ ਸਿੰਘ ਮਸਤਾਨੇ ਹੋ ਗਏ। ਪਿੰਡ ਵਾਲਿਆਂ ਤੇ ਬਹੁਤ ਹੀ ਅੱਛਾ ਪ੍ਰਭਾਵ ਪਿਆ। ਸੰਤਾਂ ਲਈ ਡੇਰਾ ਇਕ ਰੁੱਖਾਂ ਦੀ ਝਿੜੀ ਵਿਚ ਲੱਗ ਗਿਆ। ਬੜੇ-ਬੜੇ ਵੱਡੇ ਤੇ ਸੁੰਦਰ ਮੰਜੇ ਤੇ ਵਧੀਆ ਬਿਸਤਰੇ ਵਿਛਾਏ ਗਏ। ਜਥੇ ਦੇ ਸਾਧੂ ਵੱਡੇ ਵੱਡੇ ਮੰਜਿਆਂ ਤੇ ਡੇਰੇ ਕਰਨ ਲੱਗੇ। ਪਰ ਸੰਤ ਜੀ ਇਕ ਛੋਟੀ ਜਿਹੀ ਮੰਜੀ ਤੇ ਬੈਠ ਗਏ। ਘਰ ਵਾਲਿਆਂ ਬੜਾ ਕਿਹਾ ਕਿ ਸੰਤ ਜੀ, ਵੱਡੇ ਪਲੰਘ ਤੇ ਬੈਠੋ ਪਰ ਸੰਤ ਜੀ ਕਿਹਾ, ਮੈਂ ਅਜੇ ਵੱਡੇ ਪਲੰਘ ਤੇ ਬੈਠਣ ਦੇ ਯੋਗ ਨਹੀਂ, ਅਜੇ ਮੈਂ ਸੰਤ ਨਹੀਂ ਬਣਿਆ। ਧਾਰਨਾ ਪੜ੍ਹਨ ਲੱਗੇ :

"ਕੀ ਲੈਣਾ ਈ ਵਡਿਆਂ ਬਣ ਕੇ ਗਰੀਬੀ ਚੰਗੀ ਹੁੰਦੀ ਏ।"

ਮੇਰੇ ਦਿਲ ਵਿਚ ਖਿਆਲ ਆਇਆ ਭਾਵੇਂ ਕੋਈ ਵੱਡੇ ਪਲੰਘ ਤੇ ਬੈਠ ਜਾਵੇ, ਚੰਗਾ ਬਿਸਤਰਾ ਵਿਛਾ ਲਵੇ, ਪਰ ਦੁਨੀਆਂ ਉਸ ਨੂੰ ਸੰਤ ਨਹੀਂ ਮੰਨਦੀ। ਲੋਕ ਇਸ ਭੂਰੀ ਦੀ ਬੁਕਲ ਵਾਲੇ ਸਾਧੂ ਨੂੰ ਕਿਉਂ ਮੱਥਾ ਟੇਕਦੇ ਹਨ ? ਉਨ੍ਹਾਂ ਦੇ ਹਿਰਦੇ 'ਚ ਗਰੀਬੀ ਹੈ ਤੇ ਰਸਨਾ ਤੇ ਨਾਮ ਹੈ। ਜਿਸ ਦੀ ਰਸਨਾ ਤੇ ਨਾਮ ਹੈ ਉਹ ਆਪ ਪ੍ਰਭੂ ਹੈ। ਗੁਰਬਾਣੀ ਦਾ ਜ਼ਿਕਰ ਹੈ :

"ਪ੍ਰਭ ਜੀ ਬਸਹਿ ਸਾਧ ਕੀ ਰਸਨਾ।"

ਰਾਤ ਨੂੰ ਕੀਰਤਨ ਕਰਕੇ ਸੰਗਤ ਨੇ ਸੌਂ ਜਾਣਾ। ਪਰ ਇਸ ਆਰਫ ਨੇ ਬਾਹਰ ਰਾਤ ਨੂੰ ਇਕੱਲਿਆਂ ਬੈਠ ਕੇ ਸਾਰੀ ਸਾਰੀ ਰਾਤ ਨਾਮ ਜਪਣਾ ਤੇ ਅਲਹਾ ਅਲਹਾ ਕਹਿੰਦੇ ਆਪ ਅਲਹਾ ਹੋ ਗਏ :

"ਅਲਹਾ ਅਲਹਾ ਗੁਫਤੀ ਖੁਦ ਅਲਾਹ ਸੁਣੀ।"

ਗੁਰਬਾਣੀ ਦਾ ਇਹ ਸ਼ਬਦ ਸੰਤ ਜੀ ਤੇ ਲਫਜ਼-ਬ-ਲਫਜ਼ ਢੁਕਦਾ ਹੈ :

"ਕਿਆ ਸਵਣਾ ਕਿਆ ਜਾਗਣਾ ਗੁਰਮੁਖ ਤੇ ਪ੍ਰਵਾਨ।<br>ਜਿਨਾਂ ਸਾਸ ਗ੍ਰਾਸ ਨ ਵਿਸਰੇ ਸੇ ਪੂਰੇ ਪੁਰਖ ਪ੍ਰਧਾਨ।"

ਸੰਤ ਜੀ ਦਾ ਜਥਾ ਸਖਾਣੀ ਪਹੁੰਚਿਆ। ਪਿੰਡ ਵਾਲਿਆਂ ਬੜਾ ਪੁਰਜੋਸ਼ ਸੁਆਗਤ

ਕੀਤਾ। ਕਈ ਦਿਨ ਦੀਵਾਨ ਲਗਦਾ ਰਿਹਾ। ਸਾਧ ਸੰਗਤ ਨੇ ਅੰਮ੍ਰਿਤ ਮਈ ਕੀਰਤਨ ਨਾਲ ਜਨਮ ਸਫਲ ਬਣਾਇਆ। ਜਦ ਕਿਸੇ ਦੇ ਘਰ ਚਰਨ ਪਾਉਣ ਜਾਣ ਤਾਂ ਸਾਧ ਸੰਗਤ ਬੜੇ ਇਕੱਠ ਦੀ ਸ਼ਕਲ ਵਿਚ ਨਾਲ ਜਾਵੇ। ਘਰ ਵਾਲਿਆਂ ਸ਼ਰਧਾ ਪੂਰਬਕ ਮੱਥਾ ਟੇਕਣਾ ਤਾਂ ਉਸੇ ਵੇਲੇ ਹੀ ਕਿਸੇ ਲੋੜਵੰਦ ਨੇ ਅਰਜ਼ ਕਰਕੇ ਕੱਪੜਾ ਲੀੜਾ, ਮਾਇਆ ਸੰਤ ਜੀ ਦੇ ਅੱਗੋਂ ਚੁੱਕ ਲੈਣੀ। ਸੰਤ ਜੀ ਨੇ ਕਦੀ ਆਪਣੀ ਕਫਨੀ ਨੂੰ ਜੇਬ ਨਹੀਂ ਸੀ ਲਾਈ ਤੇ ਨਾ ਕਦੀ ਮਾਇਆ ਨੂੰ ਹੱਥ ਲਗਾਇਆ ਸੀ। ਸੰਤ ਭਗਤ ਸਿੰਘ ਨੇ ਬੜਾ ਯਤਨ ਕਰਕੇ ਮਾਇਆ ਖਜ਼ਾਨੇ ਲਈ ਜਮ੍ਹਾਂ ਕਰਨੀ। ਪਰ ਸੰਤ ਜੀ ਨੇ ਗ਼ਰੀਬਾਂ ਨੂੰ ਨਾਲੇ ਹੀ ਵੰਡਣ ਦਾ ਯਤਨ ਕਰਨਾ। ਪੰਡਤ ਗੋਪਾਲ ਸਿੰਘ ਜੀ ਦੇ ਸਹੁਰੇ ਘਰ ਸੰਤ ਜੀ ਨੇ ਚਰਨ ਪਾਏ ਤਾਂ ਘਰ ਵਾਲਿਆਂ ਇਕ ਬੜੀ ਸੁੰਦਰ ਗਰਮ ਚਾਦਰ ਸੰਤ ਜੀ ਨੂੰ ਮੱਥਾ ਟੇਕਿਆ। ਉਹ ਚਾਦਰ ਸੰਤ ਸੁੱਚਾ ਸਿੰਘ ਢੋਲਕੀਏ ਨੇ ਅੱਗੋਂ ਚੁੱਕ ਲਈ। ਪਰ ਨਿਰਵੈਰ ਜੀ ਨੇ ਬੜਾ ਵੱਟ ਖਾਧਾ। ਸੰਤ ਜੀ ਕਹਿਣ ਲੱਗੇ ਨਿਰਵੈਰ ਜੀ ਤੁਹਾਡੇ ਨਾਲੋਂ ਜ਼ਿਆਦਾ ਲੋੜ ਸੁੱਚਾ ਸਿੰਘ ਨੂੰ ਹੋਵੇਗੀ। ਆਪ ਕਿਉਂ ਗੁੱਸਾ ਕਰਦੇ ਹੋ। ਕਿਸੇ ਦਾ ਪੜਦਾ ਢਕਿਆ ਗਿਆ। ਸਾਨੂੰ ਕੀ ਫਰਕ ਪਿਆ ਹੈ। ਕਈ ਵਾਰ ਮੇਰੇ ਸਾਹਮਣੇ ਸਰਦੀਆਂ ਵਿਚ ਲੋੜਵੰਦਾਂ ਨੂੰ ਆਪਣੀ ਕੰਬਲੀ ਵੀ ਉਤਾਰ ਕੇ ਦੇ ਦੇਣੀ। ਮਾਇਆ ਆਉਣ ਦੀ ਖੁਸ਼ੀ ਨਹੀਂ ਕੀਤੀ ਤੇ ਗਈ ਦਾ ਕਦੀ ਗ਼ਮ ਨਹੀਂ ਕੀਤਾ। ਮਾਲਕ ਦੀ ਰਜ਼ਾ ਵਿਚ ਮਸਤ ਰਹਿਣਾ ਜਿਵੇਂ :

"ਹੂਈ ਯਾਰ ਕੀ ਮਰਜ਼ੀ ਤੋ ਸਿਰ ਜੋੜ ਕੇ ਬੈਠੇ।
ਮੋੜਾ ਜਿਸ ਤਰਫ ਮੂੰਹ ਮੋੜ ਕੇ ਬੈਠੇ।
ਗਰ ਕੰਬਲੀ ਪਹਿਨਾਈ ਤੋ ਓੜ ਕੇ ਬੈਠੇ।
ਗਰ ਸ਼ਾਲ ਪਹਿਨਾਏ ਤੋ ਉਸ ਸ਼ਾਲ ਸੇ ਖੁਸ਼ ਹੈਂ।
ਜਿਸ ਹਾਲ ਮੇ ਰਖੇ ਉਸ ਹਾਲ ਸੇ ਖੁਸ਼ ਹੈਂ।

ਸਿਆਲ ਵਿਚ ਕਈ ਲੋੜਵੰਦਾਂ ਨੂੰ ਕੱਪੜੇ ਜੁਤੀਆਂ ਲੈ ਕੇ ਦੇਣਾ। ਕਈ ਵਾਰੀ ਗਰੀਬ ਆਦਮੀ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ਸੀ ਹੁੰਦਾ ਤੇ ਜੁਆਨ ਲੜਕੀ ਬੂਹੇ ਤੇ ਹੁੰਦੀ ਸੀ, ਉਸ ਦੀ ਸ਼ਾਦੀ ਲਈ ਅਰਜ਼ ਕਰਨੀ ਤਾਂ ਸੰਤ ਜੀ ਨੇ ਜੋ ਕੁਝ ਕੋਲ ਹੋਣਾ ਦੇ ਦੇਣਾ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਦੀ ਪਾਲਨਾ

ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਕਿ ਸਾਰੇ ਨਾਮਧਾਰੀ ਜਥੇਦਾਰ ਪਿੰਡ ਪਿੰਡ ਫਿਰ ਕੇ ਗੁਰੂ ਰਾਮ ਸਿੰਘ ਜੀ ਦਾ ਅਮਨ ਸੰਦੇਸ਼ ਦੇਣ ਅਤੇ ਪ੍ਰਮੇਸ਼ਰ ਤੋਂ ਭੁਲੇ ਭਟਕੇ ਗ੍ਰਹਿਸਤੀਆਂ ਨੂੰ ਨਾਮ ਬਾਣੀ ਰਾਹੀਂ ਪ੍ਰਮੇਸ਼ਰ ਪ੍ਰਾਇਨ ਬਣਾਇਆ ਜਾਵੇ। ਸਤਿਗੁਰੂ ਜੀ ਦੇ ਹੁਕਮ ਦੀ ਪਾਲਨਾ ਕਰਦੇ ਹੋਏ ਸਾਰੇ ਜਥੇਦਾਰਾਂ ਆਪਣੇ-ਆਪਣੇ ਇਲਾਕੇ ਵਿਚ ਹੋਲੇ ਦੇ ਦੀਵਾਨਾਂ ਨਾਲ ਲੋਕਾਂ ਨੂੰ ਗੁਰਇਤਿਹਾਸ ਤੇ ਗੁਰਬਾਣੀ ਦਵਾਰਾ ਨਿਹਾਲ ਕੀਤਾ। ਇਸ ਹੁਕਮ ਦੀ ਪਾਲਨਾ ਕਰਦੇ ਹੋਏ ਸੰਤ ਭੂਰੀ ਵਾਲਿਆਂ ਵੀ ਦੌਰੇ

ਆਰੰਭ ਕੀਤੇ। ਸੰਤ ਜੀ ਨੇ ਉਸ ਪਿੰਡ ਵਿਚ ਜਾਣਾ ਜਿਥੇ ਕੋਈ ਵੀ ਨਾਮਧਾਰੀਆਂ ਦਾ ਘਰ ਨਹੀਂ ਸੀ ਹੁੰਦਾ। ਪਹਿਲਾਂ ਲੋਕਾਂ ਆਮ ਸਾਧੂ ਸਮਝ ਕੇ ਅਵੇਸਲਾਪਨ ਵਖਾਣਾ ਪਰ ਜਦੋਂ ਰੰਗ ਵਿਚ ਰੰਗੇ ਇਸ ਸਾਧੂ ਨੇ ਪੜ੍ਹਨਾ :

"ਪਰਉਪਕਾਰੀ ਆਏ ਜਨ ਪਰਉਪਕਾਰੀ ਆਏ।
ਜੀਅ ਦਾਨ ਦੇ ਭਗਤੀ ਲਾਇਨ ਹਰ ਸਿਉ ਲੈਣ ਮਿਲਾਏ।"

ਤਾਂ ਸੱਚੀ ਮੁੱਚੀ ਲੋਕਾਂ ਮਸਤੀ ਦੇ ਆਲਮ ਵਿਚ ਸੰਤਾਂ ਦੇ ਚਰਨ ਫੜ ਕੇ ਕਹਿਣਾ ਮਹਾਰਾਜ, ਸਾਡੇ ਘਰ ਲੰਗਰ ਕਰੋ ਤੇ ਦੀਵਾਨ ਲਾਓ ਤਾਂ ਸੰਤ ਜੀ ਕਹਿਣਾ ਭਾਈ, ਮਾਸ ਸ਼ਰਾਬ ਛੱਡ ਭਜਨ ਪੁੱਛੋ ਤਾਂ ਅਸੀਂ ਲੰਗਰ ਕਰ ਲੈਂਦੇ ਹਾਂ। ਜਦ ਕਿਸੇ ਇਹ ਅਸੂਲ ਮੰਨ ਲੈਣੇ ਤਾਂ ਕਈ ਕਈ ਦਿਨ ਗ਼ੈਰ ਨਾਮਧਾਰੀਆਂ ਦੇ ਪਿੰਡਾਂ ਵਿਚ ਦੀਵਾਨ ਲਾਉਣੇ। ਇਸ ਜਲ ਰਹੇ ਸੰਸਾਰ ਨੂੰ ਅੰਮ੍ਰਿਤ ਦੇ ਛੱਟੇ ਮਾਰ ਮਾਰ ਕੇ ਸ਼ਾਂਤ ਕੀਤਾ। ਜਦ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਬੇਅੰਤ ਖੁਸ਼ੀਆਂ ਸੰਤ ਜੀ ਨੂੰ ਪ੍ਰਾਪਤ ਹੋਈਆਂ।

**ਕੰਗ ਬਲਗਣਾਂ ਦਾ ਦੌਰਾ**

ਮੈਂ ਨੌਵੀਂ ਜਮਾਤ ਵਿਚ ਪੜ੍ਹਦਾ ਸਾਂ। ਸੰਤ ਭੂਰੀ ਵਾਲਿਆਂ ਨੇ ਸਿਆਲਕੋਟ ਦੇ ਕਈ ਪਿੰਡਾਂ ਵਿਚ ਦੌਰਾ ਕੀਤਾ। ਤਾਜੋਕੀ, ਆਦਮਕੀ, ਵਸਣਕੀ, ਸਹਿਜੋਕੀ ਭੁਪਾਲ ਵਾਲਾ, ਬਲੱਗਣਾਂ ਤੋਂ ਪਿੰਡ ਕੰਗ ਪਹੁੰਚੇ। ਸੰਤ ਜੀ ਦੇ ਜਥੇ ਨਾਲ 60 ਦੇ ਕਰੀਬ ਸਰੀਰ ਸਨ। ਇਹ ਪਿੰਡ ਚਨਾਬ ਦੇ ਬਿਲਕੁਲ ਕਿਨਾਰੇ ਸੀ। ਏਥੇ ਅੰਬਾਂ ਦੇ ਵੀ ਆਮ ਰੁੱਖ ਸਨ। ਸਰਦਾਰ ਗੁਰਮੁਖ ਸਿੰਘ ਜੀ ਨੇ ਲੰਗਰ ਲਈ ਬੇਨਤੀ ਕੀਤੀ। ਰਾਤ ਨੂੰ ਬੜਾ ਹੀ ਦੀਵਾਨ ਲੱਗਾ। ਦੀਵਾਨ ਦੀ ਸਮਾਪਤੀ ਉਪਰੰਤ ਇਕ ਸੰਤ ਦਲੀਪ ਸਿੰਘ ਨੂੰ ਹੈਜ਼ਾ ਹੋ ਗਿਆ। ਤਾਕਤ ਨਾਜ਼ੁਕ ਹੁੰਦੀ ਗਈ। ਡਾਕਟਰ ਵੀ ਬੁਲਾਇਆ ਗਿਆ ਪਰ :

"ਮਰਜ਼ ਬੜਤਾ ਗਿਆ ਜੂੰ ਜੂੰ ਦਵਾ ਕੀ"

ਦੇਸੀ ਦਵਾ ਦਾਰੂ ਵੀ ਕੀਤਾ ਪਰ ਕੋਈ ਚੀਜ਼ ਕਾਰਗਾਰ ਸਾਬਤ ਨਾ ਹੋਈ। ਦਲੀਪ ਸਿੰਘ ਨੂੰ ਇੰਝ ਪ੍ਰਤੀਤ ਹੋਵੇ ਜਿਵੇਂ ਘੜੀਆਂ ਦਾ ਹੀ ਪ੍ਰਾਹੁਣਾ ਸੀ। ਸੰਤ ਜੀ ਦੇ ਜਥੇ ਦਾ ਮੈਂਬਰ ਹੋਣ ਕਰਕੇ ਜੱਥੇ ਨੂੰ ਬਹੁਤ ਫਿਕਰ ਹੋਇਆ। ਇਕ ਸਿੱਖ ਨੇ ਸੰਤ ਜੀ ਨੂੰ ਦਲੀਪ ਸਿੰਘ ਦੀ ਨਾਜ਼ੁਕ ਹਾਲਤ ਦੱਸੀ। ਸੰਤ ਜੀ ਉਸ ਦੀ ਮੰਜੀ ਕੋਲ ਆ ਕੇ ਖਲੋ ਗਏ ਤੇ ਕਿਹਾ ਦਲੀਪ ਸਿੰਘਾ ਉੱਠ ਉਤਾਂਹ, ਮੇਰੇ ਤੋਂ ਪੁੱਛੇ ਬਿਨਾਂ ਹੀ ਚਾਲੇ ਪਾ ਚਲਿਆ ਹੈਂ। ਦਲੀਪ ਸਿੰਘ ਨੇ ਸੰਤ ਜੀ ਵੱਲ ਤੱਕਿਆ ਤਾਂ ਸੰਤ ਜੀ ਨੇ ਆਪਣੇ ਨੇਤਰਾਂ ਰਾਹੀਂ ਐਸਾ ਅਕਸੀਰ ਦਾ ਟੀਕਾ ਲਾਇਆ ਕਿ ਵੇਖਦਿਆਂ-ਵੇਖਦਿਆਂ ਹੀ ਦਲੀਪ ਸਿੰਘ ਦੀ ਹਾਲਤ ਸੁਧਰਨ ਲੱਗ ਪਈ। ਗੁਰਬਾਣੀ ਦਾ ਵਾਕ ਅਸਲੀ ਰੂਪ ਵਿਚ ਲਿਆਂਦਾ।

"ਮੇਰਾ ਬੈਦ ਗੁਰੂ ਗੋਬਿੰਦਾ।
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ
ਕਾਟੈ ਜਮ ਕੀ ਫੰਧਾ।"

ਦਲੀਪ ਸਿੰਘ ਨੌਂ ਬਰ ਨੌਂ ਹੋ ਗਿਆ। ਸੰਤ ਜੀ ਦੀ ਕੀਰਤੀ ਸਾਰੇ ਨਗਰ ਵਿਚ ਫੈਲ ਗਈ। ਉਸ ਦੌਰੇ ਨਾਲ ਸੰਤ ਗਿਆਨ ਸਿੰਘ ਜੀ ਸ਼ੇਪੂਪੁਰੇ ਵਾਲੇ ਵੀ ਸਨ। ਏਸੇ ਹੀ ਨਗਰ ਦੇ ਸੋਹਣ ਸਿੰਘ ਮਸਤਾਨਾ ਤੇ ਸੰਤ ਦੀਵਾਨ ਸਿੰਘ ਜੀ ਸੋਧੀ ਹੋਏ ਹਨ। ਏਥੋਂ ਸੰਗਤਾਂ ਨੂੰ ਤਾਰਦੇ ਹੋਏ ਸੰਤ ਜੀ ਘੜਤਲ ਗੋਜਰਾ, ਕਿਲ੍ਹਾ ਬੰਬਾਂ ਵਾਲਾ, ਮਲੀਆਂ, ਡਸਕੇ ਤੋਂ ਹੁੰਦੇ ਹੋਏ ਵਡਾਲਾ ਸਮਪੁਰ, ਕਿਲ੍ਹਾ ਸੋਭਾ ਸਿੰਘ, ਉਗੂ ਚੱਕ, ਗੁਰੂ ਚੱਕ, ਸੁੱਤੋ ਕੇ ਸਖਾਣੇ, ਸ਼ਮੀਰ ਪੁਰ ਵਿਚ ਦਰਸ਼ਨ ਦਿੱਤੇ। ਇਨ੍ਹਾਂ ਪਿੰਡਾਂ 'ਚੋਂ ਹੀ 1947 ਵਿਚ ਸੰਤ ਜੀ ਨੇ ਸੰਗਤ ਦੇ ਵੱਡੇ ਇਕੱਠ ਨਾਲ ਰਾਵੀ ਪਾਰ ਕੀਤੀ। ਉਸ ਜੱਥੇ ਵਿਚ ਨਾਮਵਾਰ ਸਜਨ ਸਨ, ਜਿਨ੍ਹਾਂ ਵਿਚ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ (ਨੀਲਧਾਰੀ), ਡਾਕਟਰ ਬੇਅੰਤ ਸਿੰਘ ਜੀ ਰੈਣ ਸਭਾਈਏ ਸਨ। ਇਨ੍ਹਾਂ ਦੇ ਨਾਲ ਕੋਈ 50-60 ਹਜ਼ਾਰ ਦੇ ਕਰੀਬ ਨਰ ਨਾਰੀ ਮੁਸਲਮਾਨਾਂ ਦੇ ਹਮਲਿਆਂ ਤੋਂ ਬਚ ਕੇ ਰਾਵੀ ਨੂੰ ਪਾਰ ਕਰਕੇ ਹਿੰਦੋਸਤਾਨ ਵਿਚ ਦਾਖਲ ਹੋਏ। ਸੰਤ ਹਰਨਾਮ ਸਿੰਘ ਜੀ ਤਾਂ ਨੁਸ਼ਹਿਰੇ ਮੱਝਾ ਸਿੰਘ ਜਾ ਟਿਕੇ ਪਰ ਸੰਤ ਭੂਰੀ ਵਾਲੇ ਆਪਣੇ ਪਿੰਡ ਦਿਆਂ (ਸ਼ਮੀਰ ਪੁਰੀਆਂ) ਦੇ ਨਾਲ ਰਜੋਏ ਗੁਰਦਾਸਪੁਰ ਆ ਨਿਵਾਸ ਕੀਤਾ। ਰਜੋਏ ਵਾਲਿਆਂ ਸੰਤ ਜੀ ਨੂੰ ਪਿੰਡ ਤੋਂ ਬਾਹਰ ਹੀ ਇਕ ਰੁੱਖਾਂ ਦੀ ਝੁੱਗੀ ਪਾ ਦਿੱਤੀ। ਸੰਤ ਜੀ ਨੇ ਓਥੇ 8-9 ਮਹੀਨੇ ਦਰਸ਼ਨ ਦਿੱਤਾ।

**ਦਸੂਹੇ ਨਿਵਾਸ**

ਦਸੂਹਾ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਇਹ ਨਗਰ ਜਲੰਧਰ ਪਠਾਨਕੋਟ ਵਾਲੀ ਜੀ. ਟੀ. ਰੋਡ ਦੇ ਉੱਤੇ ਹੈ। ਏਥੇ ਸੰਤ ਟਹਿਲ ਸਿੰਘ ਜੀ ਸਦੋਵਾਲ, ਸੰਤ ਅਮਰ ਸਿੰਘ ਚੰਦੋਵਾਲ, ਸੰਤ ਦੇਵਾ ਸਿੰਘ ਤਤਲੇ, ਸੰਤ ਦੀਵਾਨ ਸਿੰਘ ਜੀ ਖਾਨਪੁਰ, ਸੰਤ ਆਤਮਾ ਸਿੰਘ ਜੀ ਸਨਖਤਰਾ, ਪੰਡਤ ਗੋਪਾਲ ਸਿੰਘ, ਸੰਤ ਨਾਹਰ ਸਿੰਘ, ਸੰਤ ਬਿਸ਼ਨ ਸਿੰਘ, ਕਿਸ਼ਨ ਸਿੰਘ ਵੀਰੋਕੇ ਤੇ ਹੋਰ ਕਈ ਪ੍ਰਸਿਧ ਨਾਮਧਾਰੀ ਸਿੱਖਾਂ ਨੇ ਜ਼ਮੀਨ ਤੇ ਮਕਾਨ ਅਲਾਟ ਕਰਵਾ ਲਏ ਸਨ ਅਤੇ ਇਸ ਮੁਹੱਲੇ ਦਾ ਨਾਂ ਸੰਤਗੜ੍ਹ ਰੱਖ ਲਿਆ। ਇਨ੍ਹਾਂ ਵਿਚੋਂ ਕੁਝ ਸੱਜਨਾਂ ਨੇ ਸਲਾਹ ਕਰਕੇ ਸੰਤ ਭੂਰੀ ਵਾਲਿਆਂ ਨੂੰ ਦਸੂਹੇ ਡੇਰਾ ਕਰਨ ਲਈ ਅਰਜ਼ ਕੀਤੀ। ਸੰਤ ਜੀ ਨੇ ਅਰਜ਼ ਮੰਨ ਲਈ ਤੇ ਕੋਈ 20-25 ਸਰੀਰਾਂ ਨਾਲ ਦਸੂਹੇ ਆ ਗਏ। ਦੋ ਦਿਨ ਬੜਾ ਮੇਲਾ ਹੋਇਆ। ਸਾਧ ਸੰਗਤ ਨੇ ਅਰਜ਼ ਕੀਤੀ ਕਿ ਆਪ ਪੱਕਾ ਡੇਰਾ ਹੀ ਇਥੇ ਕਰ ਲਓ। ਸੰਤ ਜੀ ਨੇ ਬੇਨਤੀ ਪ੍ਰਵਾਨ ਕੀਤੀ ਤੇ ਦਸੂਹੇ ਹੀ ਰਹਿਣ ਲੱਗ ਪਏ। ਸੰਤ ਜੀ ਦੇ ਰਹਿਣ ਨੂੰ ਇਕ ਮਕਾਨ ਅਲਾਟ ਕਰਵਾ ਲਿਆ ਅਤੇ ਸੇਖਾਂ ਵਾਲੀ ਮਸੀਤ ਨੂੰ ਧਰਮਸ਼ਾਲ ਵਿੱਚ ਤਬਦੀਲ ਕਰ ਦਿੱਤਾ। ਸੰਗਤਾਂ ਨਿੱਤਾਂ ਪ੍ਰਤੀ ਡੇਰੇ ਆਉਣ ਲੱਗੀਆਂ। ਸੰਤ ਆਸਾ ਸਿੰਘ ਜੀ ਤੇ ਸੰਤ ਭਰੋਸਾ ਸਿੰਘ ਜੀ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕਰਨਾ। ਉਪਰੰਤ ਸੰਤ ਟਹਿਲ ਸਿੰਘ ਜਾਂ ਪੰਡਤ ਗੋਪਾਲ ਸਿੰਘ ਜੀ ਨੇ ਕਥਾ ਵਾਰਤਾ ਕਰਨੀ। ਸੰਤ ਜੀ ਨੇ ਆਏ ਗਏ ਨੂੰ ਭਗਤ ਪੀਪਾ, ਕਬੀਰ, ਧੰਨਾ, ਸੈਣ, ਨਾਮ ਦੇਵ ਦੀਆਂ ਸਾਖੀਆਂ ਨਾਲ ਨਿਹਾਲ ਕੀਤਾ। ਕਦੀ-ਕਦੀ ਸ਼ੇਰ ਤੇ ਗਊ ਦੀ ਸਾਖੀ ਸੁਨਾਣੀ।

ਗੱਲ ਕੀ ਜਿਵੇਂ ਮਾਨ ਸਰੋਵਰ ਤੇ ਹੰਸਾਂ ਦੀ ਗਹਿਮਾ ਗਹਿਮ ਹੁੰਦੀ ਹੈ ਇਸ ਤਰ੍ਹਾਂ ਸੰਤ ਜੀ ਦੇ ਦੁਆਲੇ ਸੰਗਤਾਂ ਦਾ ਇਕੱਠ ਜੁੜਿਆ ਰਹਿਣ ਲੱਗਾ। ਸੰਤ ਜੀ ਦੀ ਕ੍ਰਿਪਾ ਨਾਲ ਦਸੂਹੇ ਦੇ ਬਜ਼ਾਰਾਂ ਗਲੀਆਂ ਵਿੱਚ ਸਫ਼ੈਦ ਕੱਪੜਿਆਂ ਵਿਚ ਸਾਧੂ ਸੰਤਾਂ ਦੇ ਆਮ ਦਰਸ਼ਨ ਹੁੰਦੇ ਰਹਿੰਦੇ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਦਸੂਹੇ ਦਰਸ਼ਨ ਦਿੱਤੇ। ਦੋ ਦਿਨ ਬੜਾ ਭਾਰੀ ਮੇਲਾ ਹੋਇਆ। ਅਨੇਕਾਂ ਜੀਵਾਂ ਨੇ ਇਸ ਮੇਲੇ ਦੇ ਅੰਮ੍ਰਿਤ ਰੂਪੀ ਸਰੋਵਰ ਵਿਚ ਚੁਭੀਆਂ ਮਾਰਕੇ ਜਨਮ ਮਰਨ ਦੇ ਗੇੜ ਵਿਚੋਂ ਮੁਕਤੀ ਹਾਸਲ ਕੀਤੀ। ਇਕ ਵਾਰੀ ਸੰਤ ਹਰਨਾਮ ਸਿੰਘ ਕਿਲ੍ਹੇ ਵਾਲਿਆਂ ਵੀ ਦਰਸ਼ਨ ਦਿੱਤਾ। ਸੰਤ ਹਰਨਾਮ ਸਿੰਘ ਜੀ ਸੰਤ ਭੂਰੀ ਵਾਲਿਆਂ ਦੇ ਗੁਆਂਢੀ ਹੀ ਸਨ। ਸੰਤ ਭੂਰੀ ਵਾਲਿਆਂ ਦਾ ਪਿੰਡ ਸ਼ਮੀਰਪੁਰ ਸੀ ਤੇ ਸੰਤ ਹਰਨਾਮ ਸਿੰਘ ਜੀ ਦਾ ਕਿਲ੍ਹਾ ਸੋਭਾ ਸਿੰਘ। ਦਸੂਹੇ ਦੇ ਇਲਾਕੇ ਵਿੱਚ ਨਾਮਧਾਰੀਆਂ ਦੀ ਖਾਸ ਅਹਿਮੀਅਤ ਹੋ ਗਈ। ਸੰਤ ਆਤਮਾ ਸਿੰਘ ਸਨਖਤਰਾ ਦੀ ਅਗਵਾਈ ਵਿੱਚ ਅਖੰਡ ਪਾਠੀਆਂ ਦਾ ਵਧੀਆ ਜੱਥਾ ਤਿਆਰ ਹੋ ਗਿਆ। ਇਸ ਜੱਥੇ ਨੇ ਇਲਾਕੇ ਵਿੱਚ ਨਾਮਧਾਰੀ ਮਿਸ਼ਨ ਦਾ ਬਹੁਤ ਪ੍ਰਚਾਰ ਕੀਤਾ।

## ਗੁਰੂ ਕੀ ਨਿੰਦਾ ਸੁਣੇ ਨ ਕਾਨ

ਸੰਤ ਭੂਰੀ ਵਾਲੇ ਭਾਵੇਂ ਬਹੁਤ ਧੀਰਜਵਾਲ ਤੇ ਸੀਤਲ ਸੁਭਾ ਵਾਲੇ ਸਨ ਪਰ ਇੱਕ ਦਿਨ ਦਸੂਹੇ ਰਹਿੰਦਿਆਂ ਸੰਤਾਂ ਨੂੰ ਇਤਨਾ ਰੋਹ ਆਇਆ ਕਿ ਵੇਖਣ ਤੇ ਸਾਰੇ ਹੈਰਾਨ ਰਹਿ ਗਏ। ਗੱਲ ਇਸ ਤਰ੍ਹਾਂ ਹੋਈ ਕਿ ਕੁਝ ਗ਼ੈਰ ਨਾਮਧਾਰੀ ਸਿੱਖਾਂ ਨੇ ਸੰਤਾਂ ਅੱਗੇ ਬੇਨਤੀ ਕੀਤੀ ਕਿ ਇਕ ਅਖੰਡਪਾਠ ਸਾਡੇ ਖਰਚ ਤੇ ਇਸ ਪਿੰਡ ਦੀ ਧਰਮਸ਼ਾਲਾ ਵਿੱਚ ਕਰਵਾ ਦਿਉ। ਸੰਤਾਂ ਨੇ ਜੱਥੇ ਦੇ ਸਰੀਰਾਂ ਤੇ ਮੈਨੂੰ ਅਖੰਡ ਪਾਠ ਦੀ ਤਿਆਰੀ ਦੀ ਆਗਿਆ ਦਿੱਤੀ ਤੇ ਪਾਠ ਆਰੰਭ ਕਰਨ ਦੀ ਤਿਆਰੀ ਮੁਕੰਮਲ ਹੋ ਗਈ। ਉਥੇ ਬੈਠੇ ਖੁਲ੍ਹੇ ਸਰੀਰਾਂ ਨੇ ਗੱਲਬਾਤ ਕਰਦਿਆਂ ਕੁਝ ਅਜਿਹੀ ਗੱਲ ਕਰ ਦਿੱਤੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਾਨ ਦੇ ਉਲਟ ਸੀ। ਕੁਦਰਤੀ ਇਹ ਸਾਰੇ ਵਾਕ ਸੰਤਾਂ ਦੇ ਕੰਨੀਂ ਪੈ ਗਏ। ਉਸੇ ਵਕਤ ਸੰਤਾਂ ਦੇ ਨੇਤਰ ਗੁੱਸੇ ਨਾਲ ਲਾਲ ਹੋ ਗਏ। ਸਾਨੂੰ ਆਖਣ ਲੱਗੇ ਅਖੰਡਪਾਠ ਬਿਲਕੁਲ ਨ ਤੋਰਿਆ ਜਾਵੇ। ਸਾਨੂੰ ਇਹੋ ਜਿਹੇ ਥਾਂ ਪਾਠ ਕਰਨ ਦੀ ਕੋਈ ਲੋੜ ਨਹੀਂ। ਸੰਤਾਂ ਦੇ ਰੋਹ ਭਰੇ ਬਚਨ ਸੁਣ ਕੇ ਪਾਠ ਆਰੰਭ ਕਰਨ ਵਾਲਾ ਕੰਮ ਠੱਪ ਹੋ ਗਿਆ। ਕੁੰਭ ਧਰੇ ਦਾ ਧਰਾਇਆ ਰਹਿ ਗਇਆ। ਜੋਤ ਅਜੇ ਜਗਾਈ ਹੀ ਨਹੀਂ ਸੀ। ਸੰਤਾਂ ਦੇ ਕਹਿਣ ਤੇ ਸਭ ਪਾਠੀਆਂ ਨੇ ਵਾਪਸ ਆਉਣ ਦੀ ਤਿਆਰੀ ਕਰ ਲਈ। ਪਿੰਡ ਦੇ ਸਾਰੇ ਲੋਕ ਬੜੇ ਹੈਰਾਨ ਹੋਏ ਕਿ ਇਹ ਕੀ ਬਣ ਗਿਆ ਏ। ਜਦੋਂ ਬਾਕੀ ਲੋਕਾਂ ਨੇ ਉਸ ਨੂੰ ਫਿਟਕਾਰਾਂ ਪਾਈਆਂ ਤਾਂ ਉਸ ਨੂੰ ਸਮਝ ਆ ਗਈ ਕਿ ਮੈਂ ਸੱਚਮੁੱਚ ਹੀ ਫਜ਼ੂਲ ਗੱਲਾਂ ਕਰਕੇ ਰੰਗ ਵਿਚ ਭੰਗ ਪਾਇਆ ਤੇ ਸੰਤਾਂ ਨੂੰ ਨਰਾਜ਼ ਕੀਤਾ ਹੈ। ਇਸ ਤਰ੍ਹਾਂ ਉਸ ਆਦਮੀ ਨੇ ਸ਼ਰਮਸਾਰ ਹੋ ਕੇ ਸੰਤਾਂ ਦੇ ਚਰਨ ਆ ਪਕੜੇ। ਭਾਵੇਂ ਸੰਤਾਂ ਨੂੰ ਬੜਾ ਗੁੱਸਾ ਚੜ੍ਹਿਆ ਹੋਇਆ ਸੀ ਪਰ ਉਸ ਨੇ ਵੀ ਓਨਾ ਚਿਰ ਚਰਨ ਨ ਛੱਡੇ ਜਿੰਨਾ ਚਿਰ ਸੰਤਾਂ ਨੂੰ ਸ਼ਾਂਤ ਨ ਕਰ ਲਿਆ ਤੇ ਸਭ ਨਗਰ ਵਾਲਿਆਂ

ਦੇ ਬੇਨਤੀ ਕਰਨ ਤੇ ਅਖੰਡ ਪਾਠ ਚਾਲੂ ਕਰਵਾਇਆ ਤੇ ਦੋ ਤਿੰਨ ਦਿਨ ਕਥਾ ਵਾਰਤਾ ਸੁਣਾ ਕੇ ਪਿੰਡ ਵਾਲਿਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਦਾ ਸੇਵਕ ਬਣਾਇਆ। ਇਸ ਤਰ੍ਹਾਂ ਸੰਤ ਭੂਰੀ ਵਾਲੇ ਜੱਥੇ ਸਮੇਤ ਜਿਥੇ ਵੀ ਜਾਂਦੇ ਕੱਟੜ ਤੋਂ ਕੱਟੜ ਆਦਮੀਆਂ ਨੂੰ ਗੁਰੂ ਘਰ ਦਾ ਸੇਵਕ ਬਣਾ ਲੈਂਦੇ। ਇਹੋ ਵਜ੍ਹਾ ਸੀ ਕਿ ਦਸੂਹੇ ਦੁਆਲੇ ਸਭ ਨਗਰਾਂ ਵਿੱਚ ਖੁੱਲ੍ਹੇ ਲੋਕ ਵੀ ਸੰਤਾਂ ਦੇ ਆਪਣੇ ਨਗਰਾਂ ਤੇ ਘਰਾਂ ਵਿਚ ਲੰਗਰ ਕਰਦੇ। ਉਨ੍ਹਾਂ ਦਿਨਾਂ ਵਿਚ ਸ਼ਾਇਦ ਹੀ ਕੋਈ ਅਜਿਹਾ ਖੁੱਲ੍ਹਾ ਸੱਜਣ ਹੋਏਗਾ ਜਿਸ ਭਜਨ ਨਹੀਂ ਸੀ ਪੁੱਛਿਆ।

**ਸੰਤ ਜੀ ਦੀ ਅਦੁੱਤੀ ਉਧਾਰਤਾ**

ਹਰ ਰੋਜ਼ ਸੰਤ ਜੀ ਦੇ ਡੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ ਸੀ, ਕਿਉਂਕਿ ਸੰਤ ਜੀ ਆਖਦੇ ਹੁੰਦੇ ਸਨ :

"ਹਰ ਦਿਨ ਰੈਨ ਕੀਰਤਨ ਗਾਇਐ॥
ਬਹੁੜ ਨ ਜੂਨੀ ਪਾਇਐ॥"

ਇਸ ਸਿਧਾਂਤ ਅਨੁਸਾਰ ਸੰਤ ਜੀ ਨਿਤਾਪ੍ਰਤੀ ਕੀਰਤਨ ਕਰਦੇ ਤੇ ਸੁਣਦੇ ਸਨ। ਅੱਜ ਦੀ ਆਸਾ ਦੀ ਵਾਰ ਵਿਚ ਬੜੀ ਗਹਿਮਾ ਗਹਿਮ ਸੀ। ਆਸਾ ਦੀ ਵਾਰ ਵਿਚ ਬਹੁਤ ਪੂਜਨੀਕ ਹਸਤੀਆਂ ਦੀਵਾਨ ਵਿਚ ਸੁਭਾਇਮਾਨ ਸਨ। ਸੰਤ ਆਸਾ ਸਿੰਘ ਜੀ ਤੇ ਭਰੋਸਾ ਸਿੰਘ ਆਸਾ ਜੀ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਪੰਥ ਦੀ ਪੂਜਨੀਕ ਹਸਤੀ ਪੰਡਤ ਗੋਪਾਲ ਸਿੰਘ ਜੀ ਵੀ ਹਾਜ਼ਰ ਸਨ। ਸੰਤ ਟਹਿਲ ਸਿੰਘ ਜੀ, ਅਮਰ ਸਿੰਘ ਜੀ, ਸੰਤ ਦੇਵਾ ਸਿੰਘ ਤਤਲੇ ਵੀ ਸੁਸ਼ੋਭਤ ਸਨ। ਦੀਵਾਨ ਦਾ ਬੜਾ ਰਸ ਬਣਿਆ ਹੋਇਆ ਸੀ। ਇੰਝ ਪ੍ਰਤੀਤ ਹੁੰਦਾ ਸੀ ਜਿਵੇਂ ਦੇਵਪੁਰੀ ਧਰਤੀ ਤੇ ਹੀ ਉਤਰ ਕੇ ਆ ਗਈ ਹੈ। ਸਭ ਦੀਆਂ ਬਿਰਤੀਆਂ ਇਕਾਗਰ ਸਨ। ਕੋਈ ਕਿਸੇ ਵੱਲ ਵੇਖਦਾ ਨਹੀਂ ਸੀ। ਸਵਾਏ ਸਿਮਰਨ ਤੋਂ ਰਸਨਾ ਤੇ ਹੋਰ ਕੋਈ ਗੱਲ ਨਹੀਂ ਸੀ। ਅਚਨਚੇਤ ਸੰਤ ਭਗਤ ਸਿੰਘ ਜੀ ਨਿਰਵੈਰ ਦੀਵਾਨ ਵਿਚ ਆਏ। ਦੀਵਾਨ ਦੇ ਰਸ ਨੂੰ ਵੇਖ ਕੇ ਕੁਝ ਕਹਿਣ ਦਾ ਹੀਆ ਨ ਪਿਆ। ਆਸਾ ਜੀ ਦੀ ਵਾਰ ਸਮਾਪਤੀ ਦੇ ਕਰੀਬ ਹੀ ਪੁੱਜ ਚੁੱਕੀ ਸੀ। ਸੰਤ ਭਗਤ ਸਿੰਘ ਜੀ ਫਿਰ ਦੀਵਾਨ ਵਿਚ ਆਏ ਤੇ ਸੰਤ ਜੀ ਦੇ ਕੰਨ ਵਿਚ ਆ ਕੇ ਅਰਜ਼ ਕੀਤੀ ਮਹਾਰਾਜ, ਅੱਜ ਦੇ ਲੰਗਰ ਲਈ ਨ ਤੇ ਰਸਦ ਅਤੇ ਨ ਹੀ ਕੋਈ ਪੈਸਾ ਹੈ। ਅੱਜ ਦਾ ਲੰਗਰ ਕਿਵੇਂ ਚੱਲੇਗਾ। ਸੰਤ ਜੀ ਨੇ ਕਿਹਾ ਕਿ ਮੱਝ ਮੰਡੀ ਜਾ ਕੇ ਨੀਲਾਮ ਕਰ ਦਿਓ ਜੋ ਮੁੱਲ ਵਟੋ ਉਸ ਦੀ ਰਸਦ ਲੈ ਆਓ। ਇਹ ਮੱਝ ਵੀ ਸਾਧ ਸੰਗਤ ਦੀ ਬੇਨਤੀ ਕਰਨ ਤੇ ਖਰੀਦੀ ਸੀ। ਨਿਰਵੈਰ ਹੁਕਮ ਲੈ ਕੇ ਚਲਿਆ ਹੀ ਸੀ ਕਿ ਇਸ ਗੁਪਤ ਗੱਲ ਦਾ ਪਤਾ ਸੰਤ ਟਹਿਲ ਸਿੰਘ ਜੀ ਸੱਦੋਵਾਲ ਨੂੰ ਲੱਗ ਗਿਆ। ਸੰਤ ਜੀ ਨੇ ਨਿਰਵੈਰ ਨੂੰ ਰੋਕ ਲਿਆ। ਸੰਤ ਟਹਿਲ ਸਿੰਘ ਜੀ ਦੀਵਾਨ ਵਿਚ ਉਠ ਕੇ ਖੜੇ ਹੋ ਗਏ ਤੇ ਸਾਧ ਸੰਗਤ ਨੂੰ ਬੇਨਤੀ ਕੀਤੀ, ਸਾਧ ਸੰਗਤ ਜੀ, ਸੰਤ ਭੂਰੀ ਵਾਲਿਆਂ ਨੇ ਅੱਜ ਉਦਾਰਤਾ ਦੀ ਇਕ ਬੜੀ ਵੱਡੀ ਗੱਲ ਕਰ ਵਿਖਾਈ ਹੈ। ਅੱਜ ਲੰਗਰ ਲਈ ਨ ਤੇ ਰਸਦ ਹੈ ਤੇ ਨ ਹੀ ਖਜ਼ਾਨੇ ਵਿੱਚ ਪੈਸਾ। ਸੰਤ

ਜੀ ਨੇ ਲੰਗਰ ਦੀ ਮਾਨ ਮਰਿਯਾਦਾ ਨੂੰ ਕਾਇਮ ਰੱਖਣ ਲਈ ਹੁਕਮ ਦਿੱਤਾ ਹੈ ਕਿ ਮੱਝ ਵੇਚ ਕੇ ਰਸਦ ਲੈ ਆਓ ਪਰ ਅਸਾਂ ਇਹ ਹੋਣ ਨਹੀਂ ਦੇਣਾ। ਸਾਡਾ ਵੀ ਕੁਝ ਫਰਜ਼ ਬਣਦਾ ਹੈ। ਲੰਗਰ ਲਈ ਸੰਤ ਟਹਿਲ ਸਿੰਘ ਜੀ ਨੇ 20 ਰੁਪਏ ਕੱਢੇ ਤੇ ਨਿਰਵੈਰ ਜੀ ਦੇ ਹੱਥ ਦੇ ਦਿੱਤੇ। ਬਸ ਫਿਰ ਤਾਂ ਰੁਪਇਆ ਦਾ ਮੀਂਹ ਵਸ ਪਿਆ ਤੇ ਮਿੰਟਾਂ ਵਿੱਚ 250 ਰੁ. ਇਕੱਠੇ ਹੋ ਗਏ। ਉਸ ਦਿਨ ਲੰਗਰ ਅੱਗੇ ਨਾਲੋਂ ਵੀ ਚੰਗਾ ਚੱਲਿਆ। ਇਹ ਅਕਾਲ ਪੁਰਖ ਨੇ ਆਪਣੇ ਭਗਤ ਦਾ ਇਮਤਿਹਾਨ ਲਿਆ ਪਰ ਸੰਤ ਜੀ ਇਸ ਪ੍ਰੀਖਿਆ 'ਚੋਂ ਪਾਸ ਹੋ ਗਏ। ਉਸ ਤੋਂ ਬਾਦ ਫਿਰ ਲੰਗਰ ਵਿਚ ਕਦੀ ਤੋਟ ਨਹੀਂ ਆਈ ਤੇ ਸੰਤ ਜੀ ਨੇ ਸ਼ਬਦ ਪੜ੍ਹਿਆ :

"ਗੁਰਿ ਪੂਰੈ ਮੇਰੀ ਰਾਖਿ ਲਈ॥
ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥"

### ਜੀਵਨ ਨਗਰ ਦੇ ਇਲਾਕੇ ਦਾ ਦੌਰਾ

ਸਿਰਸੇ ਦੇ ਇਲਾਕੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਅੰਗਰੇਜ਼ ਪਾਸੋਂ ਕੁਝ ਪਿੰਡ ਖ਼ਰੀਦ ਕੇ ਨਾਮਧਾਰੀ ਸਿੱਖਾਂ ਨੂੰ ਦੇ ਦਿੱਤੇ। ਪਾਕਿਸਤਾਨ ਬਣਨ ਤੋਂ ਪਹਿਲਾਂ ਪੱਛਮੀ ਪੰਜਾਬ ਦੇ ਸਿੰਘਾਂ ਨੂੰ ਖਾਸ ਕਰਕੇ ਏਥੇ ਮੁਰੱਬੇ ਲਾਗਤ ਮੁੱਲ ਤੇ ਦੇ ਦਿੱਤੇ। ਪਾਕਿਸਤਾਨ 'ਚੋਂ ਆਏ ਸਿੰਘਾਂ ਨੂੰ ਜ਼ਮੀਨਾਂ ਵੀ ਏਧਰ ਹੀ ਅਲਾਟ ਕਰਵਾ ਦਿੱਤੀਆਂ। ਇਸ ਤਰ੍ਹਾਂ ਇਹ ਪਿੰਡਾਂ ਦੇ ਪਿੰਡ ਹੀ ਨਾਮਧਾਰੀ ਵਸੋਂ ਦੇ ਬਣ ਗਏ। ਸੰਤ ਭੂਰੀ ਵਾਲਿਆਂ ਦੀ ਆਮ ਸਿੱਖੀ ਸ਼ੇਖੂਪੁਰਾ, ਗੁਜਰਾਂਵਾਲਾ, ਸਿਆਲਕੋਟ, ਲਾਹੌਰ, ਲਾਇਲਪੁਰ ਵਿੱਚ ਸੀ। ਇਨ੍ਹਾਂ ਜ਼ਿਲ੍ਹਿਆਂ ਦੇ ਬਹੁਤ ਗਿਣਤੀ ਵਿੱਚ ਸਿੱਖ ਜੀਵਨ ਨਗਰ ਦੇ ਆਲੇ-ਦੁਆਲੇ ਆ ਕੇ ਵਸ ਗਏ। ਸੰਤ ਭੂਰੀ ਵਾਲੇ ਇਨ੍ਹਾਂ ਦੀ ਸੁਖ ਸਾਂਦ ਦਾ ਪਤਾ ਕਰਨ ਲਈ ਦਸੂਹੇ ਤੋਂ ਸਰਸੇ ਪੁੱਜੇ। ਭਾਵੇਂ ਲੋਕਾਂ ਦੀ ਮਾਲੀ ਹਾਲਤ ਕਾਫੀ ਕਮਜ਼ੋਰ ਸੀ ਪਰ ਜਦ ਸੰਗਤਾਂ ਨੂੰ ਪਤਾ ਲਗਾ ਕਿ ਸੰਤ ਭੂਰੀ ਵਾਲਿਆਂ ਦਾ ਜੱਥਾ ਆਇਆ ਹੈ ਤਾਂ ਸੰਗਤਾਂ ਹੁਮ-ਹੁੰਮਾ ਕੇ ਜੀਵਨ ਨਗਰ ਆ ਗਈਆਂ। ਲੰਗਰ ਵਾਸਤੇ ਸੰਗਤਾਂ ਦੀ ਅਰਜ਼ ਕਰਨ ਵਾਲਿਆਂ ਦੀ ਲੰਮੀ ਲਿਸਟ ਬਣ ਗਈ। ਸੰਤ ਜੀ ਨੇ ਪਿੰਡ-ਪਿੰਡ ਜਾ ਕੇ ਲੋਕਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿਚ ਰਹਿਣ ਦਾ ਉਪਦੇਸ਼ ਦਿੱਤਾ। ਕਈ ਦਿਨ ਦੀਵਾਨ ਲੱਗਦੇ ਰਹੇ। ਸਾਰੇ ਪਿੰਡਾਂ ਵਿੱਚ ਦੀਵਾਨ ਲਗੇ ਤੇ ਸਤਿਗੁਰੂ ਜੀ ਦਾ ਜੱਸ ਕੀਤਾ।

### ਸ. ਕੁਲਦੀਪ ਸਿੰਘ ਵਿਰਕ ਦੀ ਸੇਵਾ

ਉਨ੍ਹਾਂ ਦਿਨਾਂ ਵਿਚ ਸ੍ਰ. ਕੁਲਦੀਪ ਸਿੰਘ ਜੀ ਤਹਿਸੀਲਦਾਰ ਦੀ ਪੋਸਟ ਤੇ ਦਸੂਹੇ ਕੰਮ ਕਰ ਰਹੇ ਸਨ। ਜਥੇਦਾਰ ਨਾਹਰ ਸਿੰਘ ਦੇ ਵੱਡੇ ਭਾਈ ਸਾਹਿਬ ਸ੍ਰ. ਪ੍ਰਦੁਮਣ ਸਿੰਘ ਜੀ ਨਾਇਬ ਤਹਿਸੀਲਦਾਰ ਲੱਗੇ ਹੋਏ ਸਨ। ਦੋਹਾਂ ਤਹਿਸੀਲਦਾਰਾਂ ਦੀ ਸੰਤ ਭੂਰੀ ਵਾਲਿਆਂ ਤੇ ਬੜੀ ਸ਼ਰਧਾ ਸੀ। ਪਰ ਸ੍ਰ. ਕੁਲਦੀਪ ਸਿੰਘ ਜੀ ਨੇ ਸੰਤ ਜੀ ਨੂੰ ਪਰਮੇਸ਼ਵਰ ਰੂਪ ਜਾਣ ਕੇ ਸੇਵਾ ਕੀਤੀ। ਸਵੇਰ ਸ਼ਾਮ ਸੰਤ ਜੀ ਪਾਸ ਆ ਕੇ ਕਥਾ ਕੀਰਤਨ ਸੁਣਨਾ ਅਤੇ ਆਪਣੀ ਨੇਕ ਕਮਾਈ ਵਿਚੋਂ ਕੁਝ ਨ ਕੁਝ ਲੰਗਰ ਵਿਚ ਵੀ ਹਿੱਸਾ ਪਾਉਂਦੇ ਰਹਿਣਾ

ਉਨ੍ਹਾਂ ਦੇ ਜੀਵਨ ਦਾ ਅੰਗ ਬਣ ਚੁੱਕਾ ਸੀ। ਅਸਲ ਵਿਚ ਸੇਵਾ ਹੀ ਆਦਮੀ ਨੂੰ ਜੀਵਨ ਦੇ ਸਹੀ ਪਥ ਵੱਲ ਤੋਰਦੀ ਹੈ, ਜਿਵੇਂ ਫਾਰਸੀ ਦਾ ਕਥਨ ਹੈ :

"ਹਰ ਕੇ ਖਿਦਮਤ ਕਰਦ ਉਹ ਮਖਦੂਮ ਸ਼ੁਦ
ਹਰ ਕੇ ਗਮਾਂ ਕਰਦ ਉਹ ਮਹਿਰੂਮ ਸ਼ੁਦ"

ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ :-

"ਵਿਚ ਦੁਨੀਆ ਸੇਵ ਕਮਾਈਐ ਤਾਂ ਦਰਗਹ ਬੈਸਣ ਪਾਈਐ"

ਤਹਿਸੀਲਦਾਰ ਨਿਤਾ ਪ੍ਰਤੀ ਸੰਤਾਂ ਲਈ ਸ਼ਾਮ ਨੂੰ ਦੁੱਧ ਦਾ ਗਿਲਾਸ ਲੈ ਕੇ ਹਾਜ਼ਰ ਹੁੰਦਾ ਜਾਂ ਨੌਕਰ ਹੱਥ ਵੀ ਕਦੀ ਕਦੀ ਦੁੱਧ ਭੇਜਦਾ। ਕੁਦਰਤ ਹਰ ਸੇਵਕ ਦੀ ਪ੍ਰੀਖਿਆ ਕਰਦੀ। ਇਸ ਪਰਖ ਤੋਂ ਜਾਂ ਤਾਂ ਆਦਮੀ ਫੇਲ੍ਹ ਹੋ ਕੇ ਪਿੱਛਾਂਹ ਡਿੱਗ ਪੈਂਦਾ ਹੈ ਜਾਂ ਪਾਸ ਹੋ ਕੇ ਸੋਨੇ ਵਾਂਗ ਚਮਕ ਉੱਠਦਾ ਹੈ। ਪਰਖ ਦਾ ਸਮਾਂ ਸ੍ਰ. ਕੁਲਦੀਪ ਸਿੰਘ ਤੇ ਵੀ ਆ ਗਿਆ। ਪੋਹ ਦਾ ਮਹੀਨਾ ਸੀ। ਬਾਰਸ਼ ਵੀ ਆਪਣੇ ਜੋਬਨ ਦਾ ਪ੍ਰਗਟਾਵਾ ਕਰ ਰਹੀ ਸੀ। ਲੋਕ ਰਜ਼ਾਈਆਂ ਵਿੱਚ ਸਿਰ ਲਕੋ ਕੇ ਪਾਲੇ ਦੀ ਮਾਰ ਤੋਂ ਆਪਣੇ ਆਪ ਨੂੰ ਬਚਾਉਣ ਦਾ ਯਤਨ ਕਰ ਰਹੇ ਸਨ। ਪਰ ਠੰਡ ਫੇਰ ਵੀ ਦਰਵਾਜ਼ਿਆਂ ਬਾਰੀਆਂ ਦੀਆਂ ਝੀਥਾਂ 'ਚੋਂ ਲੰਘ ਕੇ ਰਜ਼ਾਈਆਂ ਦਿਆਂ ਪਲੂਆਂ 'ਚੋਂ ਲੰਘ ਕੇ ਗਰੀਬਾਂ ਨੂੰ ਕੰਬਣੀ ਛੇੜੀ ਜਾਂਦੀ। ਇੰਨੀ ਸਖ਼ਤ ਸਰਦੀ ਵਿੱਚ ਸ੍ਰ. ਕੁਲਦੀਪ ਸਿੰਘ ਜੀ ਨੇ ਆਪਣੇ ਨੌਕਰ ਨੂੰ ਆਵਾਜ਼ ਮਾਰ ਕੇ ਕਿਹਾ "ਕਾਕਾ, ਸੰਤ ਜੀ ਨੂੰ ਦੁੱਧ ਦੇ ਆ" ਪਰ ਨੌਕਰ ਨੇ ਨਾਂਹ ਨੁਕਰ ਕੀਤੀ। ਸ੍ਰ. ਜੀ ਸੋਚਣ ਲੱਗੇ ਜੇ ਨੌਕਰ ਨੂੰ ਘੂਰ ਕੇ ਭੇਜਿਆ ਤਾਂ ਇਸ ਦੀ ਆਤਮਾ ਦੁਖੀ ਹੋ ਕੇ ਜਾਵੇਗੀ ਜਿਸ ਨਾਲ ਸ਼ਰਧਾ ਦੀ ਖੀਰ ਉੱਤੇ ਘਿਰਨਾ ਦੀ ਸੁਆਹ ਪੈ ਜਾਵੇਗੀ ਤੇ ਮੇਰੇ ਸਿਦਕ ਵਿੱਚ ਫਰਕ ਪੈ ਜਾਵੇਗਾ। ਸ੍ਰਦਾਰ ਜੀ ਨੇ ਕੰਬਲ ਦੀ ਬੁੱਕਲ ਮਾਰ ਕੇ ਉਪਰ ਬਰਸਾਤੀ ਲੈ ਲਈ। ਇੱਕ ਹੱਥ ਵਿੱਚ ਦੁੱਧ ਦਾ ਗਿਲਾਸ ਤੇ ਦੂਜੇ ਹੱਥ ਵਿਚ ਬੈਟਰੀ ਲੈ ਕੇ ਸੋਹਣੀ ਵਾਂਗ ਸਿਦਕ ਦੇ ਝਨਾਂ ਵਿਚ ਠਿਲ੍ਹ ਪਏ। ਗੁਰਬਾਣੀ ਦਾ ਸ਼ਬਦ ਸਰਦਾਰ ਦੀ ਇਸ ਪਿਆਰ ਗਾਥਾ ਨਾਲ ਮੇਲ ਖਾ ਰਿਹਾ ਸੀ।

"ਝੱਖੜ ਝਾਗੀ ਮੀਹੁ ਵਰਸੈ ਭੀ ਗੁਰ ਦੇਖਣ ਜਾਈ।
ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰਸਿੱਖ ਲੰਘ ਗੁਰ ਪਹਿ ਜਾਈ।"

ਸ੍ਰਦਾਰ ਜੀ ਸਿਮਰਨ ਕਰਦੇ ਚਿੱਕੜ ਵਿੱਚ ਡਿੱਗਦੇ ਢਹਿੰਦੇ ਸ਼ੇਖਾਂ ਦੀ ਮਸੀਤ ਸਾਹਮਣੇ ਜਾ ਖਲੋਤੇ। ਸੰਤ ਜੀ ਸਾਹਮਣੇ ਵਾਲੇ ਕਮਰੇ ਵਿੱਚ ਬਿਸਤਰ ਤੇ ਬਿਰਾਜਮਾਨ ਸਨ। ਸੰਤ ਆਤਮਾ ਸਿੰਘ ਜੀ ਸਨਖਤਰਾ ਸੰਤ ਜੀ ਨੂੰ ਘੁਟ ਰਹੇ ਸਨ। ਸੰਤ ਜੀ ਰੱਬੀ ਰੰਗ ਵਿਚ ਰੰਗੇ ਇਹ ਸ਼ਬਦ ਪੜ੍ਹ ਰਹੇ ਸਨ:

"ਜਿਸਦਾ ਤੂੰ ਰਖਵਾਲਾ ਮਾਰੇ ਤਿਸ ਕਉਣ"

ਇਸ ਮੀਂਹ ਝੱਖੜ ਦੀ ਕਾਲੀ ਰਾਤ ਨੂੰ ਕਿਸੇ ਦਰਵਾਜ਼ਾ ਖਟਖਟਾਇਆ। ਸੰਤ ਜੀ ਨੇ ਆਤਮਾ ਸਿੰਘ ਨੂੰ ਕਿਹਾ ਵੇਖੋ ਬਾਹਰ ਕੌਣ ਹੈ। ਦਰਵਾਜ਼ਾ ਖੋਲ੍ਹਿਆ ਤਾਂ ਸ੍ਰ. ਕੁਲਦੀਪ

ਸਿੰਘ ਜੀ ਹੱਥ ਵਿੱਚ ਦੁੱਧ ਦਾ ਗਿਲਾਸ ਲੈ ਕੇ ਖੜ੍ਹੇ ਸਨ। ਇਸ ਹਨ੍ਹੇਰੀ ਰਾਤ ਵਿੱਚ ਸੰਤ ਜੀ ਸ੍ਰ. ਕੁਲਦੀਪ ਸਿੰਘ ਨੂੰ ਵੇਖ ਕੇ ਬਿਸਤਰ ਤੇ ਬੈਠ ਗਏ। ਸਰਦਾਰ ਜੀ ਤੁਸਾਂ ਇਸ ਠੰਡੀ ਰਾਤ ਵਿੱਚ ਕਿਉਂ ਖੇਚਲ ਕੀਤੀ ਹੈ ? ਮਹਾਰਾਜ ਨੌਕਰ ਨੇ ਕੁਝ ਨਾਂਹ ਨੁਕਰ ਕੀਤੀ ਤੇ ਮੈਂ ਸੋਚਿਆ ਮੇਰੇ ਨਿਤਨੇਮ ਵਿਚ ਫਰਕ ਪੈ ਜਾਵੇਗਾ। ਤੁਸੀਂ ਦੁੱਧ ਤੋਂ ਬਿਨਾਂ ਹੀ ਰਾਤ ਸੌਂ ਜਾਵੋਗੇ। ਸੰਤ ਜੀ ਨੇ ਦੋ ਘੁੱਟ ਹੀ ਦੁੱਧ ਪੀਤਾ ਤੇ ਬਾਕੀ ਸਨਖਤਰਾ ਜੀ ਨੂੰ ਦੇ ਦਿੱਤਾ। ਸੰਤ ਜੀ ਨੇ ਕਿਹਾ ਕੁਲਦੀਪ ਸਿੰਘ ਜੀ ਜਾਓ ਅਕਾਲ ਪੁਰਖ ਮੇਹਰ ਕਰੇਗਾ। ਆਪ ਦੀਆਂ ਮਨੋਕਾਮਨਾਵਾਂ ਪੂਰੀਆਂ ਹੋਣਗੀਆਂ। ਮੇਰੀ ਪ੍ਰਸੰਨਤਾ ਆਪ ਜੀ ਦੇ ਨਾਲ ਹੋਵੇਗੀ। ਸ੍ਰ. ਜੀ ਘਰ ਚਲੇ ਗਏ। ਥੋੜ੍ਹੇ ਦਿਨਾਂ ਵਿੱਚ ਸ੍ਰ. ਕੁਲਦੀਪ ਸਿੰਘ ਮਾਲ ਅਫ਼ਸਰ ਬਣ ਕੇ ਹੁਸ਼ਿਆਰਪੁਰ ਆ ਗਿਆ। ਸੰਤ ਜੀ ਦੀ ਪ੍ਰਸੰਨਤਾ ਨਾਲ-ਨਾਲ ਹੋ ਕੇ ਕੰਮ ਕਰਦੀ ਰਹੀ। ਸ੍ਰ. ਕੁਲਦੀਪ ਸਿੰਘ ਵਿਰਕ I.A.S. Promote Deputy Commissioner ਦੇ ਰੈਂਕ ਵਿਚ ਚਲੇ ਗਏ। ਸ੍ਰਦਾਰ ਜੀ ਦੇ ਅਥਾਹ ਪਿਆਰ ਤੇ ਸਿਦਕ ਨੇ ਉਨ੍ਹਾਂ ਦੀ ਤਰੱਕੀ ਦੇ ਰਸਤੇ ਖੋਲ੍ਹ ਦਿੱਤੇ। ਸੰਤ ਜੀ ਦੇ ਅਕਾਲ ਚਲਾਣਾ ਕਰਨ ਤੋਂ ਪਿੱਛੋਂ ਸ੍ਰਦਾਰ ਕੁਲਦੀਪ ਸਿੰਘ ਸੰਤਾਂ ਦੀ ਬਰਸੀ ਤੇ ਭੂਰੀ ਵਾਲਿਆਂ ਦੇ ਡੇਰੇ ਆਏ। ਬੜੀ ਸ਼ਰਧਾ ਭਾਵਨਾ ਨਾਲ ਲੰਗਰ 'ਚੋਂ ਹੱਥਾਂ ਤੇ ਪ੍ਰਸ਼ਾਦੇ ਰੱਖ ਕੇ ਛਕੇ। ਇਕ ਸੇਵਾਦਾਰ ਨੇ ਥਾਲ ਲਿਆਂਦਾ ਪਰ ਸ੍ਰਦਾਰ ਜੀ ਕਹਿਣ ਲੱਗੇ ਥਾਲਾਂ ਵਿੱਚ ਤਾਂ ਰੋਜ਼ ਖਾਈਦਾ ਹੈ ਪਰ ਲੰਗਰ ਦੇ ਪ੍ਰਸ਼ਾਦੇ ਦਾ ਹੱਥ ਤੇ ਹੀ ਸੁਆਦ ਆਂਦਾ ਹੈ। ਇਸ ਲੰਗਰ ਦੇ ਪ੍ਰਸ਼ਾਦੇ ਦਾਲ ਨੇ ਅੰਦਰ ਜਾ ਕੇ ਠੰਡ ਹੀ ਪਾਉਣਾ ਹੈ। ਧੰਨ ਹਨ ਸੰਤ ਜੀ ਜਿਨ੍ਹਾਂ ਦੇ ਇਸ਼ਕ ਵਿਚ ਰੰਗੇ ਹੋਏ ਆਸ਼ਕ ਅਜੇ ਵੀ ਉਸ ਡੇਰੇ ਦੀ ਧੂੜੀ ਮੱਥੇ ਤੇ ਲਾਉਂਦੇ ਹਨ।

**ਵੱਖੀ ਦੀ ਦਰਦ ਅਤੇ ਬੁਖਾਰ ਦਾ ਸੰਬੰਧ**

ਸੰਤ ਜੀ ਦੀ ਸੇਹਤ ਖਰਾਬ ਰਹਿਣ ਲੱਗ ਪਈ। ਕਦੀ-ਕਦੀ ਵੱਖੀ ਦੀ ਦਰਦ ਤੇ ਬੁਖਾਰ ਹੋ ਜਾਂਦਾ ਪਰ ਆਪ ਨੇ ਕਦੇ ਕਿਸੇ ਨੂੰ ਨਹੀਂ ਸੀ ਦੱਸਿਆ ਕਿ ਮੇਰੇ ਸਰੀਰ ਨੂੰ ਕੋਈ ਤਕਲੀਫ ਹੈ। ਉਨ੍ਹਾਂ ਦੀ ਹਾਲਤ ਗੁਰਬਾਣੀ ਵਿੱਚ ਦੱਸੇ ਬ੍ਰਹਮ ਗਿਆਨੀ ਵਰਗੀ ਸੀ। ਇਕ ਦਿਨ ਸੰਤ ਟਹਿਲ ਸਿੰਘ ਜੀ ਨੇ ਪੁੱਛਿਆ ਮਹਾਰਾਜ, ਆਪ ਜੀ ਦਾ ਸਰੀਰ ਕਮਜ਼ੋਰ ਹੁੰਦਾ ਨਜ਼ਰ ਆ ਰਿਹਾ ਹੈ, ਕੀ ਕਾਰਨ ਹੈ। ਜੇ ਕੋਈ ਰੋਗ ਹੈ ਤਾਂ ਦੱਸੋ ਉਸ ਦਾ ਇਲਾਜ ਕਰਵਾਇਆ ਜਾਵੇ। ਕੋਈ ਗੱਲ ਨਹੀਂ ਸਰੀਰ ਦਾ ਕਰਮ ਹੀ ਦੁੱਖ-ਸੁੱਖ ਭੋਗਣਾ ਹੈ। ਕਦੀ-ਕਦੀ ਬੁਖਾਰ ਤੇ ਵੱਖੀ ਵਿਚ ਦਰਦ ਹੋ ਜਾਂਦਾ ਹੈ। ਇਕੱਲੇ-ਇਕੱਲੇ ਦੀ ਤਾਂ ਕੋਈ ਪ੍ਰਵਾਹ ਨਹੀਂ ਪਰ ਜਦੋਂ ਦੋਵੇਂ ਬੁਖਾਰ ਤੇ ਵੱਖੀ ਦੀ ਦਰਦ ਆਪੋ ਵਿਚ ਦੁੱਖ-ਸੁੱਖ ਕਰਦੀਆਂ ਹਨ ਤਾਂ ਕਾਫੀ ਹਲਚਲ ਮਚਦੀ ਹੈ, ਪਰ ਚਲੋ ਬੁਖਾਰ ਤੇ ਦਰਦ ਭੈਣ ਭਰਾ ਹਨ। ਆਪੇ ਦੁੱਖ-ਸੁੱਖ ਕਰਕੇ ਚੁੱਪ ਕਰ ਜਾਣਗੇ। ਸੰਤ ਟਹਿਲ ਸਿੰਘ ਜੀ ਨੇ ਕਿਹਾ ਪਰ ਮਹਾਰਾਜ ਕਿਸੇ ਡਾਕਟਰ ਨੂੰ ਅਰਜ਼ ਕਰੀਏ। ਸੰਤ ਜੀ ਦੀ ਬੀਮਾਰੀ ਦਾ ਸਾਰੀ ਸੰਗਤ ਨੂੰ ਪਤਾ ਲੱਗ ਗਿਆ। ਡਾਕਟਰ ਬਲਵੰਤ ਸਿੰਘ ਸੰਤ ਜੀ ਦੇ ਸਰਧਾਲੂਆਂ ਵਿਚੋਂ ਸਨ। ਉਹ ਰੋਜ਼ ਸਵੇਰੇ

ਸ਼ਾਮ ਸੰਤ ਜੀ ਦੇ ਦਰਸ਼ਨਾਂ ਨੂੰ ਆਉਂਦੇ। ਕਥਾ ਦੀਵਾਨ ਸੁਣ ਕੇ ਮੁੜ ਜਾਂਦੇ। ਜਦ ਉਸ ਨੂੰ ਸੰਤ ਜੀ ਦੀ ਬੀਮਾਰੀ ਦਾ ਪਤਾ ਲੱਗਾ ਤਾਂ ਬਹੁਤ ਪਛਤਾਏ ਤੇ ਕਹਿਣ ਲੱਗੇ ਮੇਰੀ ਇਹ ਭੁੱਲ ਹੈ ਜੋ ਸੰਤ ਜੀ ਨੂੰ ਮੈਂ ਕਦੀ ਚੈਕਅੱਪ ਨਹੀਂ ਕੀਤਾ। ਉਸ ਨੇ ਉਸੇ ਵੇਲੇ ਕੁਝ ਦਵਾਈਆਂ ਲਿਖ ਕੇ ਦਿੱਤੀਆਂ ਜੋ ਰਹਿਤ ਮਰਿਆਦਾ ਵਿੱਚ ਵਰਤੀਆਂ ਜਾ ਸਕਦੀਆਂ ਸਨ। ਰੋਜ਼ ਦਵਾਈ ਦੇਣੀ ਪਰ ਆਰਾਮ ਨਹੀਂ ਸੀ ਆਉਂਦਾ। ਇਕ ਸ਼ਾਇਰ ਦੇ ਕਥਨ ਅਨੁਸਾਰ :

"ਮਰਜ ਬੜਤਾ ਗਿਆ ਜੂੰ ਜੂੰ ਦਵਾ ਕੀ"

ਜੇ ਕਿਸੇ ਪੁਛਣਾ ਮਹਾਰਾਜ ਸਰੀਰ ਦਾ ਕੀ ਹਾਲ ਹੈ ? ਤਾਂ ਜਵਾਬ ਮਿਲਣਾ ਠੀਕ ਹੈ, ਕੋਈ ਗੱਲ ਨਹੀਂ ਬੁਖਾਰ ਹੋ ਜਾਂਦਾ ਹੈ। ਸੰਤ ਜੀ ਵਿੱਚ ਸਹਿਨ ਸ਼ਕਤੀ ਇੰਨੀ ਸੀ ਕਿ ਭਾਵੇਂ ਕੋਈ ਕਿੰਨੀ ਜ਼ੋਰ ਨਾਲ ਮਾਲਸ਼ ਕਰੇ ਜਾਂ ਕਿੰਨੇ ਜ਼ੋਰ ਨਾਲ ਘੁੱਟੇ ਸੰਤ ਜੀ ਕਦੇ ਹਾਇ ਜਾਂ ਸੀ ਨਹੀਂ ਸੀ ਕਰਦੇ ਸਨ। ਇਕ ਵਾਰੀ ਸੰਤ ਜੀ ਨੂੰ ਸਾਧਾਂ ਵਾਲੀ ਡੇਰੇ ਸੰਤ ਉਜਾਗਰ ਸਿੰਘ ਆਦਮ ਕੀਆਂ ਵਾਲਾ ਇਸ ਪਰਖ ਨਾਲ ਲੱਤਾਂ ਘੁੱਟਣ ਲੱਗਾ ਕਿ ਅੱਜ ਸੰਤਾਂ ਦੀ "ਸੀ" ਕਰਵਾ ਕੇ ਛਡਣੀ ਹੈ। ਉਸ ਬੜੇ ਜ਼ੋਰ ਨਾਲ ਲੱਤਾਂ ਘੁੱਟੀਆਂ ਪਰ ਸੰਤ ਨੇ "ਸੀ" ਤਕ ਨ ਕੀਤੀ ਅਤੇ ਉਸ ਨੇ ਆਪਣੀ ਗਲਤੀ ਦਾ ਕਈਆਂ ਕੋਲ ਪਸ਼ਚਾਤਾਪ ਕੀਤਾ ਤੇ ਸੰਤ ਜੀ ਤੋਂ ਖਿਮਾਂ ਮੰਗੀ। ਸੰਤ ਜੀ ਕਹਿਣ ਲੱਗੇ ਉਜਾਗਰ ਸਿੰਘ ਇਹ ਸਰੀਰ ਤਾਂ ਮਿੱਟੀ ਹੈ ਇਸ ਦਾ ਦੁੱਖ ਸੁਖ ਗਿਆਨੀ ਪੁਰਖ ਮਹਿਸੂਸ ਨਹੀਂ ਕਰਦੇ। ਸਰੀਰਕ ਇਲਾਜ ਦਾ ਸਿਲਸਿਲਾ ਕਈ ਦੇਰ ਜਾਰੀ ਰਿਹਾ। ਇਕ ਦਿਨ ਡਾਕਟਰ ਬਲਵੰਤ ਸਿੰਘ ਨੇ ਕਿਹਾ, "ਮਹਾਰਾਜ, ਗੋਲੀਆਂ ਕੋਈ ਅਸਰ ਨਹੀਂ ਕਰਦੀਆਂ। ਜੇ ਹੁਕਮ ਹੋਵੇ ਤਾਂ ਆਪ ਜੀ ਨੂੰ ਟੀਕਾ ਲਾ ਦਿਆਂ। ਟੀਕਾ ਲਾਉਣ ਨਾਲ ਛੇਤੀ ਆਰਾਮ ਆ ਜਾਵੇਗਾ।" ਸੰਤ ਜੀ ਨੇ ਡਾਕਟਰ ਨੂੰ ਪੁੱਛਿਆ ਟੀਕੇ ਕਿਸ ਚੀਜ਼ ਦੇ ਬਣਦੇ ਹਨ ਤੇ ਕਿਥੋਂ ਆਉਂਦੇ ਹਨ? ਮਹਾਰਾਜ ਇਹ ਟੀਕੇ ਅਮਰੀਕਾ ਦੇਸ਼ 'ਚੋਂ ਆਉਂਦੇ ਹਨ। ਮਸ਼ੀਨਾਂ ਰਾਹੀਂ ਪਸ਼ੂਆਂ ਦੇ ਜਿਗਰ ਦਾ ਰਸ ਕੱਢ ਕੇ ਟੀਕੇ ਬਣਾਏ ਜਾਂਦੇ ਹਨ। ਪਰ ਫੇਰ ਤਾਂ ਬੜੇ ਪਾਪ ਵਾਲੀ ਗੱਲ ਹੈ। ਜਾਨਵਰਾਂ ਨੂੰ ਮਾਰਨਾ ਤਾਂ ਬੜੀ ਵੱਡੀ ਹੱਤਿਆ ਹੈ। ਮੈਂ ਟੀਕੇ ਲਵਾ ਕੇ ਪਾਪ ਦਾ ਭਾਗੀ ਨਹੀਂ ਬਨਣਾ ਚਾਹੁੰਦਾ। ਪਰ ਸੰਤ ਜੀ ਇਹ ਟੀਕੇ ਕਿਹੜੇ ਤੁਹਾਡੇ ਵਾਸਤੇ ਹੀ ਬਣੇ ਹਨ। ਇਹ ਤਾਂ ਸਾਰਾ ਸੰਸਾਰ ਵਰਤ ਰਿਹਾ ਹੈ। ਜੇਕਰ ਤੁਹਾਡੇ ਇਕੱਲਿਆਂ ਲਈ ਇਹ ਜਾਨਵਰਾਂ ਦੇ ਜਿਗਰ ਦਾ ਰਸ ਕੱਢਿਆ ਜਾਂਦਾ ਤਾਂ ਮੈਂ ਤੁਹਾਡੇ ਨਾਲ ਸਹਿਮਤ ਹੋ ਜਾਂਦਾ। ਭਾਵੇਂ ਸਪੈਸ਼ਲ ਮੇਰੇ ਲਈ ਨਹੀਂ ਬਣੇ ਪਰ ਮੇਰੇ ਖ਼ੂਨ ਵਿਚ ਇਹ ਰਸ ਜਜ਼ਬ ਹੋਵੇਗਾ। ਇਸ ਨਾਲ ਮੇਰੀ ਆਤਮਿਕ ਅਵਸਥਾ ਵਿੱਚ ਗਿਰਾਵਟ ਆਉਣ ਦਾ ਡਰ ਹੈ। ਮਨ ਤੇ ਅੱਗੇ ਹੀ ਕਾਬੂ ਨਹੀਂ ਰਹਿੰਦਾ ਤਾਂ ਇਸ ਦੇ ਅਸਰ ਨਾਲ ਦੇਵ ਬੁੱਧ ਨਹੀਂ ਰਹਿ ਸਕਦੇ। ਡਾਕਟਰ ਦੇ ਬਹੁਤ ਦਲੀਲਾਂ ਦੇਣ 'ਤੇ ਵੀ ਸੰਤ ਜੀ ਨੇ ਟੀਕਾ ਨਹੀਂ ਲਵਾਇਆ। ਸਰੀਰ ਦੀ ਹਾਲਤ ਦਿਨੋਂ-ਦਿਨ ਵਿਗੜਦੀ ਗਈ।

### ਦਵਾਈਆਂ ਦੀਆਂ ਗੋਲੀਆਂ ਦਾ ਪ੍ਰਸ਼ਾਦਿ

ਇਸ ਸਾਲ 1982 ਦਾ ਮੇਲਾ ਜੋ ਅੱਸੂ ਵਿਚ ਲੱਗਦਾ ਹੈ ਬੜਾ ਭਾਰੀ ਹੋਇਆ। ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਾਲੀ ਕੋਠੀ ਦੇ ਸਾਹਮਣੇ Lawn ਵਿੱਚ ਹਰੇ ਘਾਹ ਤੇ ਬੈਠੇ ਕੁਝ ਜਗਿਆਸੂਆਂ ਨੂੰ ਦਰਸ਼ਨ ਦੇ ਰਹੇ ਸਨ। ਉਥੇ ਹੀ ਇਕ ਰੰਗੇ ਕੱਪੜੇ ਪਾਏ ਇਕ ਸਾਧੂ ਬੈਠਾ ਸੀ। ਉਸ ਨੂੰ ਚਮੜੀ ਦਾ ਰੋਗ ਲੱਗਾ ਹੋਇਆ ਸੀ। ਉਹ ਘੜੀ ਮੁੜੀ ਲੱਤਾਂ ਬਾਹਵਾਂ ਖੁਰਕੀ ਜਾ ਰਿਹਾ ਸੀ। ਗੁਰੂ ਜੀ ਕਹਿਣ ਲੱਗੇ ਇਸਦੀ ਕੋਈ ਦਵਾਈ ਕਰੋ। ਤਾਂ ਉਹ ਸੰਤ ਕਹਿਣ ਲੱਗੇ ਤੁਸੀਂ ਮਾਲਾ ਫੇਰ ਲੈਂਦੇ ਹੋ। ਅਸੀਂ ਲੱਤਾਂ ਬਾਹਾਂ ਖੁਰਕ ਕੇ ਭਜਨ ਕਰ ਲੈਂਦੇ ਹਾਂ। ਇਸ ਗੱਲ ਨਾਲ ਮਾਹੌਲ ਹਾਸਰਸ ਵਿਚ ਬਦਲ ਗਿਆ। ਉਸ ਵੇਲੇ ਪੰਡਤ ਗੋਪਾਲ ਸਿੰਘ ਜੀ ਵੀ ਕੋਲ ਬੈਠੇ ਸਨ। ਉਨ੍ਹਾਂ ਝੱਟ ਦਵਾਈ ਦਾ ਪ੍ਰਮਾਣ ਦੇਂਦੇ ਹੋਏ ਕਿਹਾ ਕਿ ਇਕ ਵਾਰੀ ਸੰਤ ਭੂਰੀ ਵਾਲਿਆਂ ਨੂੰ ਡਾਕਟਰ ਬਲਵੰਤ ਸਿੰਘ ਗੋਲੀਆਂ ਦੇ ਗਏ ਤੇ ਆਖਿਆ ਸਾਰੀਆਂ ਗੋਲੀਆਂ ਤੁਸੀਂ ਛੱਕ ਲੈਣੀਆਂ। ਡਾਕਟਰ ਸਾਹਿਬ ਚਲੇ ਗਏ ਤੇ ਸੰਤ ਭੂਰੀ ਵਾਲਿਆਂ ਨੇ ਸਾਰੀਆਂ ਗੋਲੀਆਂ ਪਾਸ ਬੈਠੀ ਸਾਧ ਸੰਗਤ ਵਿਚ ਵੰਡ ਦਿੱਤੀਆਂ ਤੇ ਕਿਹਾ ਸਾਧ ਸੰਗਤ ਜੀ ਅੱਜ ਇਹ ਹੀ ਪ੍ਰਸ਼ਾਦਿ ਪ੍ਰਵਾਨ ਕਰ ਲਉ। ਡਾਕਟਰ ਸਾਹਿਬ ਨੇ ਪੁੱਛਿਆ ਸੰਤ ਜੀ ਦਵਾਈ ਛੱਕ ਲਈ ਏ? ਨਹੀਂ ਦਵਾ ਤਾਂ ਸਾਧ ਸੰਗਤ ਵਿੱਚ ਵੰਡ ਦਿੱਤੀ ਹੈ। ਡਾਕਟਰ ਸਾਹਿਬ ਦਿਲ ਵਿਚ ਮਹਿਸੂਸ ਕਰਨ ਲੱਗ ਪਏ ਕਿ ਸੰਤ ਜੀ ਨੂੰ ਜੇ ਕੋਈ ਦਵਾ ਨਹੀਂ ਲੱਗਦੀ ਤਾਂ ਇਸ ਦਾ ਸਿੱਟਾ ਚੰਗਾ ਨਹੀਂ ਨਿਕਲੇਗਾ ਭਾਵ ਆਪ ਮਾਤ ਲੋਕ ਦੀਆਂ ਤਿਆਰੀਆਂ ਕਰ ਰਹੇ ਹਨ।

### 2008 ਪ੍ਰਯੋਗ ਦਾ ਮੇਲਾ

ਸੰਮਤ 2008 ਦਾ ਪ੍ਰਯੋਗ ਦਾ ਮੇਲਾ ਸੀ। ਸੰਤ ਭੂਰੀ ਵਾਲੇ ਆਪਣੇ ਨਿਸ਼ਚਤ ਪ੍ਰੋਗਰਾਮ ਅਨੁਸਾਰ ਸ੍ਰੀ ਭੈਣੀ ਸਾਹਿਬ ਪੁੱਜ ਗਏ। ਇਸ ਮੇਲੇ ਵਿੱਚ ਸਾਧ ਸੰਗਤ ਨੂੰ ਆਖਰੀ ਦਰਸ਼ਨ ਦੇ ਕੇ ਵਾਪਸ ਲੁਧਿਆਣੇ ਆ ਗਏ। ਲੁਧਿਆਣੇ ਸ੍ਰ. ਕ੍ਰਿਸ਼ਨ ਸਿੰਘ, ਸੰਤ ਗੁਰਬਚਨ ਸਿੰਘ ਅਤੇ ਸੰਤ ਬਿਸ਼ਨ ਸਿੰਘ ਮਾਨਾਂ ਵਾਲੀਏ ਰਹਿੰਦੇ ਸਨ। ਇਨ੍ਹਾਂ ਦੇ ਘਰ ਬੁਢੇ ਦਰਿਆ ਪਾਸ ਸਨ। ਸਰਦਾਰਾਂ ਦੇ ਬੇਨਤੀ ਕਰਨ ਤੇ ਸੰਤ ਜੀ ਨੇ ਇਨ੍ਹਾਂ ਦੇ ਘਰ ਲੰਗਰ ਕੀਤਾ। ਸੰਤ ਜੀ ਨੇ ਕਿਹਾ ਕਿ ਬਗੀਚੀ ਵਾਲਾ ਥਾਂ ਸਾਨੂੰ ਦੇ ਦਿਓ। ਸਰਦਾਰਾਂ ਕਿਹਾ ਮਹਾਰਾਜ

"ਸਗਲੀ ਧਰਤੀ ਸਾਧ ਕੀ"

ਇਹ ਜ਼ਮੀਨ ਆਪ ਦੀ ਹੈ। ਜ਼ਮੀਨਾਂ ਤੇ ਧਨ ਦੌਲਤ ਆਪ ਦਾ ਬਖਸ਼ਿਆ ਹੋਇਆ ਹੈ। ਆਪ ਜਿਹੜੇ ਥਾਂ ਤੇ ਉਂਗਲ ਰੱਖੋ ਉਹ ਅਸੀਂ ਆਪ ਜੀ ਨੂੰ ਅਰਦਾਸ ਕਰ ਦਿੰਦੇ ਹਾਂ। ਮੌਜੂਦਾ ਡੇਰੇ ਵਾਲਾ ਥਾਂ ਸਰਦਾਰਾਂ ਨੇ ਸੰਤਾਂ ਨੂੰ ਅਰਪਨ ਕਰ ਦਿੱਤਾ। ਸੰਤ ਭੂਰੀ ਵਾਲੇ ਦਸੂਹੇ ਤੋਂ ਲੁਧਿਆਣੇ ਆ ਗਏ। ਸਰੀਰ ਜ਼ਿਆਦਾ ਨਿਰਬਲ ਹੋ ਗਿਆ। ਇਕ ਦਿਨ ਤਾਂ ਕੁਝ ਸਮਾਂ ਸੰਤ ਜੀ ਦੁਨੀਆਂ ਵੱਲੋਂ ਬੇਹੋਸ਼ੀ ਦੇ ਆਲਮ ਵਿੱਚ ਚਲੇ ਗਏ। ਸ਼ਰਧਾਲੂਆਂ ਨੂੰ

ਬਹੁਤ ਫਿਕਰ ਪੈ ਗਿਆ। ਉਸ ਵੇਲੇ ਡਾਕਟਰ ਨੂੰ ਬੁਲਾਇਆ। ਡਾਕਟਰ ਨੇ ਆਉਂਦਿਆਂ ਹੀ ਟੀਕੇ ਲਾਉਣੇ ਸ਼ੁਰੂ ਕਰ ਦਿੱਤੇ। ਕੁਝ ਸਮੇਂ ਬਾਅਦ ਸੰਤ ਜੀ ਨੇ ਅੱਖਾਂ ਪੁੱਟੀਆਂ ਤਾਂ ਬਚਨ ਕੀਤਾ ਸਾਧ ਸੰਗਤ ਜੀ ਮੈਂ ਆਪ ਤੋਂ ਦੂਰ ਚਲਾ ਗਿਆ ਸਾਂ ਜਿਥੇ ਬਹੁਤ ਸਾਰੇ ਸਾਧੂ ਸੰਤ ਨਿਵਾਸ ਕਰਦੇ ਹਨ। ਮੈਨੂੰ ਉਥੋਂ ਆਵਾਜ਼ ਆਈ "ਤੇਰੇ ਸਰੀਰ ਨੂੰ ਸੂਈਆਂ ਲਾ ਕੇ ਵਿੰਨ੍ਹਣ ਲੱਗੇ ਹੋਏ ਹਨ, ਜਾ ਜਾ ਕੇ ਪਤਾ ਕਰੋ" ਤੁਸਾਂ ਇਹ ਡਾਕਟਰ ਸਾਹਿਬ ਚੰਗਾ ਨਹੀਂ ਕੀਤਾ ਪਰ ਚਲੋ ਜਿਵੇਂ ਅਕਾਲ ਪੁਰਖ ਦਾ ਹੁਕਮ, ਮੈਨੂੰ ਹੁਣ ਤੰਗ ਨ ਕਰੋ ਤੇ ਨ ਹੀ ਕੋਈ ਦਵਾਈ ਦਿਓ। ਮੈਨੂੰ ਦਵਾਈ ਖਵਾਉਣ ਦਾ ਕੋਈ ਲਾਭ ਨਹੀਂ। ਇਹ ਦਵਾਈਆਂ ਮੈਨੂੰ ਠੀਕ ਨਹੀਂ ਕਰ ਸਕਦੀਆਂ।

### ਲੁਧਿਆਣੇ ਨੂੰ ਤਿਆਰੀ

ਇਕ ਦਿਨ ਸੰਤ ਜੀ ਨੇ ਸੰਤ ਈਸ਼ਰ ਸਿੰਘ ਹਾਫਜ਼ਾਬਾਦੀ ਨੂੰ ਦੱਸਿਆ ਕਿ ਏਥੇ ਮੈਨੂੰ ਬਹੁਤ ਤੰਗੀ ਹੈ, ਮੇਰੇ ਬੀਮਾਰ ਸਰੀਰ ਨੂੰ ਚੈਨ ਨਹੀਂ ਮਿਲਦੀ। ਮੇਰਾ ਅੰਤ ਸਮਾਂ ਵੀ ਨੇੜੇ ਆ ਰਿਹਾ ਹੈ ਇਸ ਲਈ ਮੈਨੂੰ ਲੁਧਿਆਣੇ ਲੈ ਚਲੋ। ਪਹਿਲੀ ਫਗਣ ਨੂੰ ਧਰਮਸ਼ਾਲਾ ਵਿੱਚ ਕਾਫੀ ਇਕੱਠ ਹੋਇਆ। ਸਾਧ ਸੰਗਤ ਨੂੰ ਨਾਮ ਬਾਣੀ ਦਾ ਉਪਦੇਸ਼ ਕੀਤਾ ਤੇ ਕਿਹਾ ਇਹ ਜਗਤ ਨਾਸ਼ਵਾਨ ਹੈ, ਸਦਾ ਕੋਈ ਨਹੀਂ ਰਿਹਾ ਤੇ ਨਾ ਕਿਸੇ ਰਹਿਣਾ ਹੈ। ਅਸੀਂ ਦਸੂਹੇ ਨੂੰ ਛੱਡ ਕੇ ਕੱਲ੍ਹ ਨੂੰ ਲੁਧਿਆਣੇ ਜਾ ਰਹੇ ਹਾਂ। ਸਾਰੇ ਦਸੂਹੇ ਦੇ ਸ਼ਰਧਾਲੂ ਧਰਮਸ਼ਾਲਾ ਵਿੱਚ ਇਕੱਠੇ ਹੋਏ। ਸੰਤ ਜੀ 2 ਫੱਗਣ ਨੂੰ ਪ੍ਰੇਮੀਆਂ ਸਮੇਤ ਦਸੂਹੇ ਤੋਂ ਰਵਾਨਾ ਹੋਣ ਲੱਗੇ ਤਾਂ ਸੰਗਤਾਂ ਨੇ ਹੰਝੂ ਭਰੇ ਨੈਣਾਂ ਨਾਲ ਵਿਦਾਇਗੀ ਦਿੱਤੀ ਤੇ ਅਰਜ਼ ਕੀਤੀ, ਮਹਾਰਾਜ ਵਾਪਸ ਛੇਤੀ ਆਉਣ ਦੀ ਖੇਚਲ ਕਰਨੀ। ਸੰਗਤ ਨੂੰ ਕੀ ਪਤਾ ਸੀ ਇਹ ਪਰਮ ਸੰਤ, ਬ੍ਰਹਮ ਗਿਆਨੀ ਸਾਧੂ ਫੇਰ ਕਦੀ ਨਹੀਂ ਆਵੇਗਾ। ਦਸੂਹੇ ਦੀਆਂ ਗਲੀਆਂ ਦੀ ਧੂੜੀ ਇਸ ਯੋਗੀ ਨੂੰ ਵੇਖ ਕੇ ਕੁਰਲਾ ਰਹੀ ਸੀ ਤੇ ਕਹਿ ਰਹੀ ਸੀ ਜਾਣ ਵਾਲੇ ਮਹਾਂਪੁਰਖੋ। ਮੈਂ ਤੁਹਾਡੇ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਪੂਜਨਯੋਗ ਬਣੀ ਹਾਂ। ਤੇਰੇ ਦੀਦਾਰ ਫੇਰ ਕਦ ਹੋਣਗੇ। ਇਹ ਜਿਊਂਦੇ-ਜਾਗਦੇ ਮਹਾਂਪੁਰਖ ਦਾ ਨਜ਼ੋਆ ਬਹੁਤ ਵੱਡੀ ਸ਼ਕਲ ਅਖਤਿਆਰ ਕਰ ਗਿਆ। ਜਲੰਧਰ ਤੋਂ ਕਾਫੀ ਸਿੱਖਾਂ ਨੂੰ ਵਾਪਿਸ ਮੋੜ ਦਿੱਤਾ। ਫੇਰ ਵੀ ਕਾਫੀ ਗਿਣਤੀ ਵਿਚ ਲੋਕ ਇਸ ਸਾਧੂ ਨਾਲ ਲੁਧਿਆਣੇ ਪੁਜ ਗਏ।

### ਜੋਤੀ ਜੋਤ ਰਲੀ

ਸੰਤ ਆਤਮਾ ਸਿੰਘ ਸਨਖਤਰੀ ਦੀ ਲਿਖਤ ਅਨੁਸਾਰ ਲੁਧਿਆਣੇ ਜਾ ਕੇ ਇਕ ਥਾਂ ਤੇ ਜਿਥੇ ਪਸ਼ੂ ਬਧੇ ਸਨ, ਉਧਰ ਇਸ਼ਾਰਾ ਕਰਕੇ ਕਹਿਣ ਲੱਗੇ ਇਥੇ ਇਕ ਛੋਟਾ ਜਿਹਾ ਕਮਰਾ ਛੇਤੀ ਤਿਆਰ ਕਰੋ। ਜਗਤ ਸਿੰਘ ਮਿਸਤਰੀ ਇਕ ਦਰਵਾਜ਼ਾ, ਦੋ ਬਾਹੀਆਂ ਤੇ ਛੱਤ ਦਾ ਸਾਮਾਨ ਤਿਆਰ ਕਰਨ ਲੱਗਾ ਤੇ ਰਾਜਾਂ ਨੇ ਇਟਾਂ ਦਾ ਕੰਮ ਆਰੰਭ ਕੀਤਾ। 7 ਫੱਗਣ ਤੱਕ ਮਾੜਾ ਮੋਟਾ ਕਮਰਾ ਤਿਆਰ ਹੋ ਗਿਆ ਸੀ। 8 ਫੱਗਣ ਨੂੰ ਦੁਪਹਿਰ ਤੋਂ ਬਾਦ ਲਾਂਗਰੀਆਂ ਨੂੰ ਆਖਿਆ ਗਿਆ ਕਿ ਅੱਜ ਲੰਗਰ ਜ਼ਰਾ ਉਦਮ ਨਾਲ ਤਿਆਰ ਕਰ

ਲਉ। ਕੁਝ ਦੇਰ ਬਾਦ ਸੰਤਾਂ ਪੁੱਛਿਆ ਕਿ ਲੰਗਰ ਤਿਆਰ ਹੋ ਗਿਆ ਏ ਕਿ ਨਹੀਂ। ਸੰਤ ਫਕੀਰ ਸਿੰਘ ਨੇ ਅਰਜ਼ ਕੀਤੀ ਕਿ ਲੰਗਰ ਤਿਆਰ ਏ। ਸੰਤ ਜੀ ਨੇ ਸਭ ਨੂੰ ਲੰਗਰ ਛਕਣ ਦਾ ਇਸ਼ਾਰਾ ਕੀਤਾ ਅਤੇ ਆਪਣਾ ਮੰਜਾ ਜੋ ਬਾਹਰ ਇਕ ਕਮਰੇ ਦੇ ਪਰਛਾਵੇਂ ਹੇਠ ਡੱਠਾ ਹੋਇਆ ਸੀ, ਪਾਸ ਖਲੋਤੇ ਸਰੀਰਾਂ ਨੂੰ ਕਹਿਣ-ਲੱਗੇ ਕਿ ਮੰਜਾ ਨਵੇਂ ਕਮਰੇ ਵਿਚ ਲੈ ਚਲੋ। ਮੰਜਾ ਉਸ ਕਮਰੇ ਵਿਚ ਪਹੁੰਚਣ ਤੇ ਸੰਤ ਪਿਆਰਾ ਸਿੰਘ ਜੀ ਵਸਨਕਿਆਂ ਵਾਲੇ ਨੂੰ ਕਿਹਾ ਕਿ ਮੇਰੇ ਕੋਲ ਕੋਈ ਗਲਬਾਤ ਨਾ ਕੀਤੀ ਜਾਵੇ। ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਕਰੋ। ਲੰਗਰ ਛਕ ਕੇ ਸਾਰੀ ਸੰਗਤ ਪਾਸ ਬੈਠ ਗਈ। ਸੰਤ ਪਿਆਰਾ ਸਿੰਘ ਜੀ ਪਾਠ ਕਰਦੇ ਰਹੇ। ਜਦੋਂ ਗਿਆਰਵੀਂ ਅਸ਼ਟਪਦੀ ਦੀ ਅੱਠਵੀਂ ਪਉੜੀ-

"ਕਬਹੂ ਸਾਧ ਸੰਗਤ ਇਹੁ ਪਾਵੈ॥
ਉਸੁ ਅਸਥਾਨ ਤੇ ਬਹੁਰਿ ਨ ਆਵੈ॥
ਅੰਤਰਿ ਹੋਇ ਗਿਆਨ ਪਰਗਾਸੁ॥
ਉਸੁ ਅਸਥਾਨ ਕਾ ਨਾਹੀ ਬਿਨਾਸੁ॥
ਮਨ ਤਨ ਨਾਮਿ ਰਤੇ ਇਕ ਰੰਗਿ॥
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥
ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥
ਨਾਨਕ ਪ੍ਰਭ ਕੈ ਸਦ ਕੁਰਬਾਨ॥" (ਸੁਖਮਨੀ ਸਾਹਿਬ)

ਇਹ ਪਉੜੀ ਪੜ੍ਹਦਿਆਂ ਪਾਸ ਬੈਠੇ ਸਰੀਰਾਂ ਨੇ ਵੇਖਿਆ ਤਾਂ ਇਉ ਪ੍ਰਤੀਤ ਹੋਇਆ ਕਿ ਢੱਕੇ ਹੋਏ ਚੇਹਰੇ ਵਿਚੋਂ ਸੰਤਾਂ ਇੱਕ ਲੰਮਾ ਸਵਾਸ ਲਿਆ ਹੈ। ਸੰਤ ਭਗਤ ਸਿੰਘ ਜੀ ਨਿਰਵੈਰ ਤੇ ਸੰਤ ਸਾਧੂ ਸਿੰਘ ਨੇ ਜਦੋਂ ਚੇਹਰਾ ਨੰਗਾ ਕਰਕੇ ਵੇਖਿਆ ਤਾਂ ਸੰਤ ਜੀ ਇੰਝ ਅਡੋਲ ਬਿਰਾਜੇ ਹੋਏ ਸਨ ਜਿਵੇਂ ਕੋਈ ਨਵਾਂ ਨਰੋਆ ਆਦਮੀ ਅਚਿੰਤ ਹੋ ਕੇ ਘੂਕ ਬਿਰਾਜਿਆ ਹੋਇਆ ਹੁੰਦਾ ਹੈ। ਸੁਖਮਨੀ ਸਾਹਿਬ ਦੇ ਪਾਠ ਦੇ ਉਪਰੰਤ 8 ਫੱਗਣ 2009 ਨੂੰ ਸਵੇਰੇ ਉਸ ਅਸਥਾਨ ਤੇ ਸੰਸਕਾਰ ਕਰ ਦਿੱਤਾ ਜਿਹੜਾ ਬਗੀਚੀ ਦੇ ਨੇੜੇ ਵਾਲਾ ਥਾਂ ਸੰਤਾਂ ਨੇ ਦੱਸਿਆ ਹੋਇਆ ਸੀ। ਇਸ ਤਰ੍ਹਾਂ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਸ਼ਾਂਤਮਈ ਤੇ ਸਤੋਗੁਣੀ ਅਥਵਾ ਜਤ ਸਤ ਵਾਲਾ ਜੀਵਨ ਬਤੀਤ ਕਰਕੇ ਤਕਰੀਬਨ 65-66 ਸਾਲ ਦੀ ਆਰਜੂ ਭੋਗ ਕੇ ਨਾਮ ਜਪਦੇ ਬਾਣੀ ਸੁਣਦੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ।

ਸੰਤਾਂ ਜੀ ਜੋਤੀ ਜੋਤ ਸਮਾਣ ਪਿੱਛੋਂ ਵੀ ਸ਼ਰਧਾਲੂਆਂ ਸਿੱਖਾਂ ਸੇਵਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰ ਰਹੇ ਹਨ। ਕੁਝ ਸਾਖੀਆਂ ਸੰਤ ਨਰਿੰਜਣ ਸਿੰਘ ਜੀ ਗ੍ਰੰਥੀ ਡੇਰਾ ਸੰਤ ਭੂਰੀ ਵਾਲਿਆਂ ਨੇ ਦੱਸੀਆਂ ਹਨ ਜੋ ਸਾਧ ਸੰਗਤ ਦੀ ਸੇਵਾ ਕਰ ਰਿਹਾ ਹੈ। ਸੰਤ ਜੀ ਅਜੇ ਵੀ ਜਗਿਆਸੂਆਂ ਨੂੰ ਭੀੜ ਸਮੇਂ ਨਵਾਜਦੇ ਸਨ। ਮੈਂ ਅੱਗੇ ਵੀ ਕੁਝ ਸਾਖੀਆਂ ਤੇ ਹੱਡਬੀਤੀਆਂ ਲਿਖੀਆਂ ਸਨ। ਸੋ ਹੁਣ ਕੁਝ ਹੋਰ ਘਟਨਾਵਾਂ ਲਿਖ ਰਿਹਾ ਹਾਂ।

# “ਸੰਤ ਕਰਮ ਸਿੰਘ ਜੀ” ਹਿੰਮਤਪੁਰ

ਮਾਲਵੇ ਦੀ ਧਰਤੀ ਕਦੀ ਖੁਸ਼ਕ, ਬੰਜਰ ਅਤੇ ਬੇ-ਆਬਾਦ ਸੀ। ਇਸ ਧਰਤੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਬਹੁਤ ਸਮਾਂ ਵਿਚਰਦੇ ਰਹੇ। ਅਤਿ ਮੁਸੀਬਤਾਂ ਦੇ ਦਿਨਾਂ ਵਿਚ ਇਸ ਇਲਾਕੇ ਦੇ ਲੋਕਾਂ ਬਹੁਤ ਸਾਥ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਦੇ ਵਰ ਨਾਲ ਉਹ ਧਰਤੀ ਉਪਜਾਊ, ਰਮਣੀਕ ਅਤੇ ਹਰਿਆਵਲੀ ਬਣ ਗਈ ਹੈ। ਥਾਂ-ਥਾਂ ਨਹਿਰਾਂ ਚਲਦੀਆਂ ਹਨ, ਲੋਕ ਖੁਸ਼ਹਾਲ ਤੇ ਸੁਖੀ ਹਨ। ਜਿਥੇ ਇਹ ਸੂਰਬੀਰਾਂ ਅਤੇ ਯੋਧਿਆਂ ਦੀ ਧਰਤੀ ਹੈ ਉਥੇ ਇਸ ਧਰਤੀ ਨੇ ਸੰਤਾਂ ਮਹਾਤਮਾਵਾਂ ਨੂੰ ਵੀ ਜਨਮ ਦਿੱਤਾ ਹੈ। ਉਨ੍ਹਾਂ ਸੰਤਾਂ 'ਚੋਂ ਮੈਂ ਇਕ ਮਹਾਨ ਸਿੱਧ ਪੁਰਸ਼ ਸੰਤ ਕਰਮ ਸਿੰਘ ਜੀ ਦਾ ਜ਼ਿਕਰ ਕਰਨ ਲੱਗਾ ਹਾਂ।

ਮੋਗੇ ਤੋਂ ਇਕ ਪੱਕੀ ਸੜਕ ਬਰਨਾਲੇ ਨੂੰ ਆਉਂਦੀ ਹੈ। ਰਸਤੇ ਵਿੱਚ ਇਕ ਪਿੰਡ ਬਿਲਾਸਪੁਰ ਆਉਂਦਾ ਹੈ। ਉਸ ਤੋਂ ਤਿੰਨ ਕੁ ਮੀਲ ਤੇ ਇਕ ਪਿੰਡ ਹਿੰਮਤਪੁਰਾ ਹੈ ਜਿਹੜਾ ਬੜਾ ਵੱਡਾ ਪਿੰਡ ਹੈ। ਵਸੋਂ ਸੰਘਣੀ ਹੈ, ਲੋਕ ਬੜੇ ਸਾਊ ਤੇ ਭਲੇਮਾਣਸ ਹਨ। ਇਸ ਪਿੰਡ ਵਿੱਚ ਸੰਮਤ 1881 ਵਿੱਚ ਸ੍. ਊਧਮ ਸਿੰਘ ਦੇ ਘਰ ਮਾਤਾ ਪ੍ਰਧਾਨ ਕੌਰ ਦੀ ਕੁੱਖੋਂ ਸੰਤ ਕਰਮ ਸਿੰਘ ਜੀ ਦਾ ਜਨਮ ਹੋਇਆ। ਬਚਪਨ ਵਿੱਚ ਹੀ ਆਪ ਦੀ ਬਿਰਤੀ ਸਾਧੂਆਂ ਵਾਲੀ ਸੀ। ਕਿਸੇ ਨਾਲ ਮਤਲਬ ਤੋਂ ਬਿਨਾਂ ਗੱਲ ਨਾ ਕਰਨੀ। ਕਿਸੇ ਡੂੰਘੀ ਸੋਚ ਵਿੱਚ ਗਲਤਾਨ ਰਹਿਣਾ ਇਨ੍ਹਾਂ ਦਾ ਸੁਭਾਅ ਬਣ ਗਿਆ। ਜਦ ਕੁਝ ਸਿਆਣੇ ਹੋਏ ਤਾਂ ਘਰ ਦੇ ਕਾਰੋਬਾਰ ਵਿੱਚ ਹੱਥ ਵਟਾਉਣ ਲੱਗੇ। ਡੰਗਰ ਚਾਰਦਿਆਂ, ਹੱਲ ਵਾਹੁੰਦਿਆਂ ਪ੍ਰਕਿਰਤੀ ਨੂੰ ਘੋਖਣ ਵਿੱਚ ਲੱਗੇ ਰਹਿਣਾ। ਇੱਕ ਦਿਨ ਆਪ ਜਦ ਰਾਤ ਨੂੰ ਬਰਾਜ ਗਏ ਤਾਂ ਰਾਤ ਦੇ ਦੋ ਵਜੇ ਕਿਸੇ ਆਵਾਜ਼ ਮਾਰਕੇ ਆਖਿਆ ਕਰਮ ਸਿੰਘ, ਉਠ ਕੇ ਗੁਰੂ ਦੀ ਭਾਲ ਕਰਕੇ ਨਾਮ ਦੀ ਦਾਤ ਪ੍ਰਾਪਤ ਕਰ। ਇਹ ਮਨੁੱਖਾ ਜਨਮ ਹੱਥ ਨਹੀਂ ਆਉਣਾ ਕਿਉਂ “ਮਾਨਸ ਜਨਮ ਦੁਰਲੱਭ ਹੈ ਹੋਤ ਨਾ ਬਾਰੰ ਬਾਰ। ਜਿਉਂ ਬਨ ਫਲ ਪਾਕੇ ਭੋਇ ਗਿਰੇ ਬਹੁਰ ਨ ਲਾਗੇ ਡਾਰ।” ਕਰਮ ਸਿੰਘ ਜੀ ਨੇ ਇਸ ਅਕਾਸ਼ਬਾਣੀ ਨੂੰ ਆਈ ਗਈ ਕਰ ਦਿੱਤਾ। ਇਹ ਫਿਰ ਸੌਂ ਗਏ। ਫੇਰ ਦੂਜੀ ਆਵਾਜ਼ ਆਈ ਕਿ “ਜਾਗ ਲੇ ਰੇ ਮਨ ਜਾਗ ਲੇ ਕਹਾ ਗਾਫ਼ਲ ਸੋਆ। ਜੋ ਤਨ ਉਪਜਿਆ ਸੰਗ ਹੀ ਸੋ ਭੀ ਸੰਗ ਨਾ ਹੋਇਆ।” ਕਰਮ ਸਿੰਘਾ ਤੈਨੂੰ ਕਿਹਾ ਸੀ ਗੁਰੂ ਵਾਲਾ ਬਣ, ਭਜਨ ਕਰ। ਭੈਣੀ ਸਾਹਿਬ ਜ਼ਾਹਰਾ ਗੁਰੂ ਹਰੀ ਸਿੰਘ ਤਖ਼ਤ ਤੇ ਸੁਭਾਇਮਾਨ ਹਨ। ਜਾਹ ਜਾ ਕੇ ਜਨਮ ਸਫਲਾ ਕਰ। ਸ੍. ਕਰਮ ਸਿੰਘ ਜੀ ਸੁੱਤੇ ਨਹੀਂ। ਆਵਾਜ਼ ਇਸ ਤਰ੍ਹਾਂ ਪ੍ਰਤੀਤ ਹੋਈ ਜਿਵੇਂ ਸੰਤ ਨਰੈਣ ਸਿੰਘ ਦੀ ਹੈ। ਸਵੇਰ ਹੋਈ ਤਾਂ ਸੰਤ ਨਰੈਣ ਸਿੰਘ ਕੋਲ ਸੰਤ ਕਰਮ ਸਿੰਘ ਜੀ ਗਏ ਤੇ ਰਾਤ ਦੀ ਸਾਰੀ ਕਥਾ ਸੁਣਾਈ। ਸੰਤ ਨਰੈਣ ਸਿੰਘ ਸੰਤ ਕਰਮ ਸਿੰਘ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਪੁੱਜ ਗਏ। ਦੀਵਾਨ ਲੱਗਾ ਹੋਇਆ ਸੀ। ਸਤਿਗੁਰੂ ਹਰੀ ਸਿੰਘ ਜੀ ਗੱਦੀ ਤੇ ਸੁਭਾਇਮਾਨ ਸਨ। ਦਰਸ਼ਨ ਕਰਨ ਦੀ ਦੇਰ ਸੀ ਬਸ ਅਨੰਦ ਦੀ ਪ੍ਰਾਪਤੀ ਹੋ ਗਈ। ਦਿਲ ਨੇ ਪ੍ਰਵਾਨ ਕਰ ਲਿਆ ਕਿ ਇਹ ਹੀ ਮੁਕੰਮਲ ਗੁਰੂ ਹੈ। ਨੰਦ ਲਾਲ ਜੀ ਲਿਖਦੇ ਹਨ, “ਮੁਰਸ਼ਦੇ ਕਾਮਲ ਅਲਾਜੇ ਦਿਲ ਕੁਨਦ ਈਂ, ਦੀਂ ਮੁਰਾਦੇ ਦਿਲ ਬਦਿਲ ਹਾਸਲ ਕੁਨਦ।” ਕਾਮਲ ਮੁਰਸ਼ਦ ਹੀ ਬੀਮਾਰ ਦਿਲ ਦਾ ਇਲਾਜ

ਕਰਦਾ ਹੈ। ਸਤਿਗੁਰੂ ਜੀ ਨੇ ਕਿਹਾ ਕਾਕਾ ਆ ਬੇੜੇ ਤੇ ਚੜ੍ਹ ਕੇ ਜਨਮ ਸਵਾਰ ਲੈ। ਕਰਮ ਸਿੰਘ ਅੱਗੇ ਤਿਆਰ ਸਨ। ਭਜਨ ਪੁੱਛਣ ਦੀ ਦੇਰ ਸੀ, ਬੱਸ ਰੰਗ ਚੜ੍ਹ ਗਿਆ "ਪੂਰਬ ਕਰਮ ਅੰਕਰ ਜਬ ਪਰਗਟੇ ਭਇਓ ਪੁਰਖ ਰਸਕ ਬੈਰਾਗੀ। ਮਿਟਿਓ ਅੰਧੇਰ ਮਿਲਤ ਹਰ ਨਾਨਕ ਜਨਮ ਜਨਮ ਦੀ ਸੋਈ ਜਾਗੀ।" ਮਸਤੀ ਦੀ ਹਾਲਤ ਵਿੱਚ ਹਿੰਮਤਪੁਰੇ ਆ ਕੇ ਦਿਨ ਰਾਤ ਬੰਦਗੀ ਵਿੱਚ ਲਿਵਲੀਨ ਹੋ ਗਏ। ਦਿਨ ਰਾਤ ਨਾਮ ਸਿਮਰਨ ਸ਼ੁਰੂ ਕਰ ਦਿੱਤਾ। ਬੰਦਗੀ ਵੀ ਹਰ ਇੱਕ ਨਹੀਂ ਕਰ ਸਕਦਾ। ਗੁਰਬਾਣੀ ਅਨੁਸਾਰ "ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਛੰਦਗੀ। ਜਿਸ ਨੋ ਤੇਰੀ ਮੇਹਰ ਸੁ ਤੇਰੀ ਬੰਦਿਗੀ। ਸੰਤ ਜੀ ਤੇ ਅਪਾਰ ਕਿਰਪਾ ਹੋ ਗਈ। ਸੰਤ ਜੀ ਪੋਹ ਦੀਆਂ ਰਾਤਾਂ ਵਿੱਚ ਛੱਪੜ ਵਿੱਚ ਖਲੋ ਕੇ ਬੰਦਗੀ ਕਰਦੇ ਰਹੇ। ਜਦ ਰਾਤ ਨੂੰ ਨੀਂਦ ਆ ਜਾਣੀ ਤਾਂ ਕੱਪੜਿਆਂ ਸਮੇਤ ਇਸ਼ਨਾਨ ਕਰਕੇ ਖਲੋ ਕੇ ਭਜਨ ਕਰਦੇ ਰਹਿਣਾ। ਅਸਲ ਆਸ਼ਕਾਂ ਵਾਂਗ ਰੰਗ ਪੀਲਾ ਹੋ ਗਿਆ। ਆਸ਼ਕਾਂ ਦੀਆਂ ਨੌਂ ਨਿਸ਼ਾਨੀਆਂ ਆਪ ਤੇ ਲਾਗੂ ਹੋ ਗਈਆਂ। ਆਸ਼ਕਾਂ ਰਾ ਨੌ ਨਸ਼ਾਨੀਐ ਪਿਸਰ ਰੰਗ ਜ਼ਰਦੇ ਆਹੋ ਸਰਦੇ ਚਸ਼ਮੇ ਤਰ ਕਮ ਖੁਫਤਨੇ ਕਮ ਗੁਫਤਨੇ ਕਮ ਮੇ ਖੁਰਦ, ਇੰਤਜ਼ਾਰੀ ਬੇਕਰਾਰੀ ਬੇਸਬਰ। ਰੰਗ ਪੀਲਾ, ਠੰਡੀਆਂ ਆਹਾਂ, ਅੱਖਾਂ ਵਿੱਚ ਹੰਝੂ, ਘੱਟ ਸਾਉਣਾ, ਘੱਟ ਬੋਲਣਾ ਤੇ ਘੱਟ ਖਾਣਾ ਕਰਮ ਸਿੰਘ ਤੋਂ ਸੰਤ ਕਰਮ ਸਿੰਘ ਹੋ ਗਏ। ਅਲਾਹ ਅਲਾਹ ਗੁਫਤੀ ਖੁਦ ਅਲਾਹ ਸੂਫੀ ਰੱਬ ਰੱਬ ਕਹਿੰਦੇ ਬੱਸ ਰੱਬ ਹੀ ਹੋ ਗਏ। "ਸਾਧ ਕੀ ਸੋਭਾ ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ ਭੇਦੁ ਨਾ ਭਾਈ।" ਹੌਲੀ-ਹੌਲੀ ਸਾਰੇ ਨਗਰ ਤੇ ਇਲਾਕੇ ਵਿੱਚ ਸੰਤ ਜੀ ਦਾ ਪ੍ਰਤਾਪ ਵੱਧਣ ਲੱਗ ਪਿਆ। ਲੋਕ ਪਿਆਰ ਤੇ ਸਤਿਕਾਰ ਨਾਲ ਵੇਖਣ ਲੱਗ ਪਏ। ਪਰ ਕੁਝ ਈਰਖਾਲੂ ਸੱਜਣਾਂ ਨੂੰ ਸੰਤਾਂ ਦੀ ਭਗਤੀ ਚੰਗੀ ਨਾ ਲੱਗੀ। ਜਿਵੇਂ ਉੱਲੂ ਸੂਰਜ ਵੇਖ ਕੇ ਘਬਰਾਂਦਾ ਹੈ, ਮੱਖੀ ਨੂੰ ਖੁਸ਼ਬੂ ਚੰਗੀ ਨਹੀਂ ਲੱਗਦੀ ਪਰ ਮਹਾਂਪੁਰਖ ਅਡੋਲ ਹਾਥੀ ਵਾਂਗ ਆਪਣੀ ਮਨਜ਼ਲੇ ਮਕਸੂਦ ਵੱਲ ਵਧੀ ਜਾਂਦੇ ਹਨ ਤੇ ਕੁੱਤੇ ਭੌਂਕਦੇ ਰਹਿ ਜਾਂਦੇ ਹਨ।

**ਡੇਰੇ ਦੀ ਸਥਾਪਨਾ**

ਸੰਤ ਜੀ ਨੇ ਰਹਿਣ ਲਈ ਡੇਰਾ ਬਣਾਇਆ। ਸੰਤਾਂ ਦਾ ਪ੍ਰਤਾਪ ਵੇਖ ਕੇ ਹਰਨਾਮ ਸਿੰਘ ਤੇ ਗੁਰਮੁੱਖ ਸਿੰਘ ਸੰਤ ਜੀ ਦੇ ਸੇਵਕ ਬਣ ਕੇ ਸੇਵਾ ਕਰਨ ਲੱਗੇ। ਸੰਤ ਗੁਰਮੁਖ ਸਿੰਘ ਦੀ ਡਿਊਟੀ ਮੱਝਾਂ ਚਾਰਨ ਦੀ ਸੀ। ਇੱਕ ਦਿਨ ਗੁਰਮੁਖ ਸਿੰਘ ਮੱਝਾਂ ਲੈ ਕੇ ਇਕ ਸ਼ਾਮਲਾਟ ਦੇ ਖੇਤ ਵਿੱਚ ਮੱਝਾਂ ਚਾਰ ਰਹੇ ਸਨ। ਕੁਝ ਮੁਸਲਮਾਨ ਮੁੰਡੇ ਆ ਕੇ ਕਹਿਣ ਲੱਗੇ ਇਥੇ ਅੱਗੋਂ ਮੱਝਾਂ ਨਹੀਂ ਲਿਆਉਣੀਆਂ। ਜੇ ਫਿਰ ਆਏ ਤਾਂ ਲੱਤਾਂ ਭੰਨ ਦਿਆਂਗੇ। ਗੁਰਮੁਖ ਸਿੰਘ ਨੇ ਸੰਤਾਂ ਨੂੰ ਸਾਰੀ ਗੱਲ ਦੱਸੀ। ਸੰਤਾਂ ਕਿਹਾ ਅੱਜ ਫੇਰ ਜਾ ਪਰ ਉਨ੍ਹਾਂ ਤੋਂ ਥੋੜ੍ਹਾ ਦੂਰ ਰਹਿਣਾ। ਅਗਲੇ ਦਿਨ ਜਦ ਮੱਝਾਂ ਲੈ ਕੇ ਗੁਰਮੁਖ ਸਿੰਘ ਗਿਆ ਤਾਂ ਸਾਰਾ ਪਿੰਡ ਡਾਂਗਾਂ ਲੈ ਕੇ ਮੱਝਾਂ ਰੋਕਣ ਆਇਆ। ਜਦੋਂ ਉਹ ਲੋਕ ਮੱਝਾਂ ਕੋਲ ਆਏ ਤਾਂ ਸ਼ਹੀਦ ਸਿੰਘਾਂ ਨੇ ਕੁੱਟ-ਕੁੱਟ ਕੇ ਸਾਰੇ ਭਜਾ ਦਿੱਤੇ। ਫਿਰ ਮੱਝਾਂ ਰੋਕਣ ਦੀ ਕਿਸੇ ਦੀ ਹਿੰਮਤ ਨਹੀਂ ਪਈ।

### ਚੌਧਰੀ ਆਮੀ ਡੋਗਰ

ਚੌਧਰੀ ਆਮੀ ਡੋਗਰ ਪਿੰਡ ਦਾ ਬੜਾ ਪ੍ਰਤਾਪ ਵਾਲਾ ਤੇ ਬੜੇ ਰਸੂਖ ਵਾਲਾ ਆਦਮੀ ਸੀ। ਸਰਕਾਰੇ ਦਰਬਾਰੇ ਉਸ ਦੀ ਤੋਤੀ ਬੋਲਦੀ ਸੀ। ਹਰ ਇੱਕ ਉਸ ਦਾ ਸਿੱਕਾ ਮੰਨਦਾ ਸੀ। ਉਸ ਨੇ ਛੋਲੇ ਬੀਜੇ ਹੋਏ ਸਨ। ਗੁਰਮੁਖ ਸਿੰਘ ਨੇ ਉਸਦੇ ਛੋਲਿਆਂ ਵਿੱਚ ਮੱਝਾਂ ਚਾਰਨੀਆਂ ਸ਼ੁਰੂ ਕਰ ਦਿੱਤੀਆਂ। ਕਿਸੇ ਨੇ ਆਮੀ ਚੌਧਰੀ ਨੂੰ ਕਿਹਾ ਤੇਰੇ ਛੋਲੇ ਸੰਤਾਂ ਦੀਆਂ ਮੱਝੀਆਂ ਖਾ ਗਈਆਂ ਹਨ। ਆਮੀ ਡੋਗਰ ਨੇ ਸੰਤਾਂ ਨੂੰ ਉਲ੍ਹਾਮਾ ਦਿੱਤਾ ਕਿ ਸੰਤ ਜੀ ਤੁਹਾਡੀਆਂ ਮੱਝਾਂ ਸਾਰਾ ਖੇਤ ਛੋਲਿਆਂ ਦਾ ਖਾ ਲਿਆ ਹੈ, ਇਹ ਠੀਕ ਨਹੀਂ। ਮੈਨੂੰ ਥਾਣੇ ਰਿਪੋਰਟ ਕਰਨੀ ਪਵੇਗੀ। ਜੇ ਸੰਤ ਲੋਕ ਗਰਿਸਤੀਆਂ ਦਾ ਉਜਾੜਾ ਕਰਨਗੇ ਤਾਂ ਰਖਵਾਲੀ ਕੌਣ ਕਰਨਗੇ? ਸੰਤਾਂ ਕਿਹਾ ਤੈਨੂੰ ਕਿਸੇ ਝੂਠ ਕਿਹਾ ਹੈ ਤੇਰੇ ਖੇਤ ਦਾ ਇਕ ਦਾਣਾ ਵੀ ਮੱਝਾਂ ਨਹੀਂ ਖਾਧਾ। ਆਮੀ ਡੋਗਰ ਦੇ ਨਾਲ ਸਾਰਾ ਪਿੰਡ ਖੇਤ ਵੇਖਣ ਗਿਆ। ਜਦ ਛੋਲਿਆਂ ਦੇ ਖੇਤ ਵਿੱਚ ਗਏ ਤਾਂ ਖੇਤ ਹਰਾ ਭਰਾ ਨਜ਼ਰ ਆਇਆ। ਕਿਸੇ ਪਾਸਿਓਂ ਇੱਕ ਤੀਲਾ ਵੀ ਖਾਧਾ ਨਜ਼ਰ ਨ ਆਇਆ। ਸਾਰੇ ਲੋਕਾਂ ਸੰਤਾਂ ਦੇ ਚਰਨਾਂ ਤੇ ਮੱਥਾ ਟੇਕ ਕੇ ਮੁਆਫੀ ਮੰਗੀ।

### ਘੋੜੇ ਦੀ ਸਾਖੀ

ਸੰਤਾਂ ਨੇ ਇੱਕ ਘੋੜਾ ਰੱਖਿਆ ਸੀ ਜਿਸ ਨੂੰ ਖੁੱਲ੍ਹਾ ਛੱਡਿਆ ਜਾਂਦਾ ਸੀ। ਕਦੀ ਕਿਸੇ ਦੇ ਖੇਤ, ਕਦੀ ਕਿਸੇ ਦੇ ਖੇਤ ਜਾ ਕੇ ਚਰਦਾ ਤੇ ਰੱਜ ਕੇ ਵਾਪਸ ਡੇਰੇ ਜਾਂਦਾ ਸੀ। ਇਕ ਦਿਨ ਉਧੋ ਸਿੰਘ ਤੇ ਸੰਤਾ ਸਿੰਘ ਦਾ ਕਣਕ ਦਾ ਖੇਤ ਪੂਰੇ ਦਾ ਪੂਰਾ ਹੀ ਉਜਾੜ ਦਿੱਤਾ। ਉਨ੍ਹਾਂ ਸੰਤਾਂ ਨੂੰ ਬੇਨਤੀ ਕੀਤੀ ਅਸੀਂ ਤਾਂ ਬਹੁਤ ਗਰੀਬ ਹਾਂ, ਅਸੀਂ ਰੋਟੀ ਕਿੱਥੋਂ ਖਾਵਾਂਗੇ। ਸੰਤ ਜੀ ਨੇ ਕਿਹਾ ਜਦੋਂ ਕਣਕ ਵੱਢ ਕੇ ਤੋਲੋਗੇ ਤਾਂ ਫਿਰ ਮੇਰੇ ਨਾਲ ਗੱਲ ਕਰਨੀ। ਜਦ ਕਣਕ ਵੱਢੀ ਤਾਂ ਅੱਗੇ ਨਾਲੋਂ 5 ਮਣ ਕਣਕ ਜ਼ਿਆਦਾ ਨਿਕਲੀ। ਉਹ ਸੰਤਾਂ ਦੇ ਸੇਵਕ ਬਣ ਗਏ। ਸੰਤ ਜੀ ਦਾ ਗੁਰਮੁਖ ਸਿੰਘ ਨੂੰ ਹੁਕਮ ਸੀ ਕਿ ਜਿਥੋਂ ਇੱਕ ਦਿਨ ਮੱਝਾਂ ਚਾਰਨੀਆਂ ਹਨ ਦੂਜੇ ਦਿਨ ਉਸ ਪਾਸੇ ਨਹੀਂ ਜਾਣਾ। ਸੰਤਾਂ ਦੀਆਂ ਜ਼ਾਹਰਾ ਕਰਾਮਾਤਾਂ ਵੇਖ ਕੇ ਲੋਕ ਸੇਵਕ ਬਣਦੇ ਗਏ।

### ਪਸ਼ੂ-ਪੰਛੀਆਂ ਨਾਲ ਪਿਆਰ

ਸਿੱਖ ਪੰਥ ਵਿੱਚ ਲੰਗਰ ਦੀ ਪਰੰਪਰਾ ਨੇ ਇੱਕ ਇਨਕਲਾਬ ਲੈ ਆਂਦਾ ਸੀ। ਗੁਰੂ ਅਮਰਦਾਸ ਜੀ ਨੇ ਲੰਗਰ ਨੂੰ ਬੜੀ ਚੰਗੀ ਤਰਤੀਬ ਦਿੱਤੀ ਜੋ ਅੱਜ ਤੀਕ ਪ੍ਰਚੱਲਤ ਹੈ। ਹਰ ਭੁੱਖੇ ਨੂੰ ਰੋਟੀ ਮਿਲਦੀ ਹੈ। ਸੰਤ ਕਰਮ ਸਿੰਘ ਜੀ ਨੇ ਵੀ ਲੰਗਰ ਦੀ ਪਰੰਪਰਾ ਨੂੰ ਚਾਲੂ ਰੱਖਿਆ। ਜਦੋਂ ਲੰਗਰ ਦਾ ਜੈਕਾਰਾ ਛੱਡਦੇ ਤਾਂ ਕਈ ਗਰੀਬ ਗੁਰਬੇ ਪ੍ਰਸ਼ਾਦਾ ਛੱਕ ਜਾਂਦੇ, ਏਥੋਂ ਤੀਕ ਕਿ ਪੰਛੀ ਪਰਿੰਦੇ ਜਾਨਵਰ ਕੁੱਤੇ ਬਿੱਲੇ ਵੀ ਜਮ੍ਹਾਂ ਹੋ ਜਾਂਦੇ। ਸੰਤ ਜੀ ਸਭ ਨੂੰ ਪ੍ਰਸ਼ਾਦੇ ਖੁਆ ਕੇ ਪ੍ਰਸੰਨ ਕਰਦੇ।

### ਸੱਪ ਦੀ ਸਾਖੀ

ਜਦ ਲੰਗਰ ਖੁਲ੍ਹਦਾ ਤਾਂ ਇਕ ਸੱਪ ਵੀ ਰੋਜ਼ ਉਸ ਸਮੇਂ ਆ ਜਾਂਦਾ। ਸੰਤ ਜੀ ਰੋਜ਼ ਉਸ ਨੂੰ ਦੁੱਧ ਦਾ ਛੰਨਾ ਪਿਆ ਦੇਂਦੇ। ਸੰਤ ਜੀ ਨੇ ਕਹਿਣਾ ਕਿ ਹੁਣ ਭਗਤਾਂ ਨੇ ਜਾਣਾ ਹੈ ਕਿ ਆਰਾਮ ਕਰਨਾ ਹੈ, ਸੱਪ ਨੇ ਕਈ ਵਾਰ ਉਥੇ ਹੀ ਲੰਮੇ ਪੈ ਜਾਣਾ ਤੇ ਕਈ ਵਾਰੀ ਦੁੱਧ ਪੀ ਕੇ ਚਲੇ ਜਾਣਾ। ਸੰਤਾਂ ਕਿਹਾ ਗੁਰਮੁਖ ਸਿੰਘ ਜੀ ਇਹ ਸਾਡਾ ਰਖਵਾਲਾ ਹੈ, ਇਸ ਨੂੰ ਕੁਝ ਨਹੀਂ ਕਹਿਣਾ। ਇਕ ਦਿਨ ਇਕ ਚੋਰ ਮੱਝਾਂ ਖੋਲ੍ਹਣ ਆ ਗਿਆ। ਜਦ ਰੱਸਾ ਖੋਲ੍ਹਣ ਲੱਗਾ ਤਾਂ ਉਹੀ ਸੱਪ ਕਿਲੇ ਕੋਲ ਫ਼ਨ ਚੁੱਕ ਕੇ ਖੜ੍ਹਾ ਹੋ ਗਿਆ ਤਾਂ ਚੋਰ ਡਰਦਾ ਦੌੜ ਗਿਆ।

### ਸ਼ਰਾਬੀ ਦਾ ਉਧਾਰ

ਸ਼ਰਾਬ ਨੇ ਸਾਰੇ ਸੰਸਾਰ ਨੂੰ ਕਮਲਾ ਕਰ ਦਿੱਤਾ ਹੈ। ਬੇਅੰਤ ਮੌਤਾਂ ਸ਼ਰਾਬ ਨਾਲ ਹੋ ਰਹੀਆਂ ਹਨ ਪਰ ਲੋਕ ਫਿਰ ਵੀ ਬੋਤਲਾਂ ਵਿੱਚ ਡੁੱਬ ਰਹੇ ਹਨ। "ਸ਼ਰਾਬੋਂ ਮੇਂ ਜੋ ਡੂਬੇ, ਵੁਹ ਫਿਰ ਨਾ ਉੱਭਰੇ ਜ਼ਿੰਦਗਾਨੀ ਮੇਂ, ਹਜ਼ਾਰੋ ਬਹਿ ਗਏ ਇਨ ਬੋਤਲੋਂ ਕੇ ਬੰਦ ਪਾਨੀ ਮੇਂ", "ਦੁਰਮਤ ਮਦ ਜੋ ਪੀਵਤੇ ਬਿਖਲੀ ਮਤ ਕਮਲੀ, ਰਾਮ ਰਸਾਇਨ ਜੋ ਪੀਵੇ ਨਾਨਕ ਸੱਚ ਅਮਲੀ", ਸ਼ਰਾਬ ਪੀ ਕੇ ਬੰਦੇ ਨੂੰ ਆਪਣੇ ਪਰਾਏ ਦੀ ਸਮਝ ਨਹੀਂ ਰਹਿੰਦੀ। ਸ਼ਰਾਬੀ ਆਪਣੇ ਤੋਂ ਉੱਪਰ ਕਿਸੇ ਨੂੰ ਨਹੀਂ ਸਮਝਦਾ। ਇੱਕ ਸ਼ਰਾਬੀ ਨੌਜੁਆਨ ਬੋਤੀ ਤੇ ਚੜ੍ਹ ਕੇ ਸਹੁਰਿਆਂ ਨੂੰ ਜਾ ਰਿਹਾ ਸੀ। ਨਹਿਰ ਦੇ ਕੰਢੇ-ਕੰਢੇ ਬੋਤੀ ਨੂੰ ਭਜਾਈ ਜਾਂਦਾ ਸੀ। ਨਹਿਰ ਦੀ ਪਟੜੀ ਸੰਤ ਕਰਮ ਸਿੰਘ ਜੀ ਦਾ ਜਥਾ ਵੀ ਤੁਰਿਆ ਜਾ ਰਿਹਾ ਸੀ। ਉਸ ਸ਼ਰਾਬੀ ਮੁੰਡੇ ਨੇ ਊਠ ਨੂੰ ਸੋਟਾ ਮਾਰਕੇ ਸੰਤਾਂ ਨੂੰ ਥੱਲੇ ਦੇਣ ਦਾ ਯਤਨ ਕੀਤਾ। ਸੰਤਾਂ ਕਿਹਾ ਤੂੰ ਜਵਾਨੀ ਤੇ ਸ਼ਰਾਬ ਦੀ ਮਸਤੀ ਵਿੱਚ ਸਾਧਾਂ ਨੂੰ ਤੰਗ ਨਾ ਕਰ। ਉਹ ਕਹਿਣ ਲੱਗਾ, ਮੈਂ ਤਾਂ ਇਸ ਤਰ੍ਹਾਂ ਹੀ ਕਰਨਾ ਹੈ ? ਜੋ ਤੁਸਾਂ ਕਰਨਾ ਹੈ ਕਰ ਲਉ। ਸੰਤ ਜੀ ਕਿਹਾ ਹੰਕਾਰ ਬੁਰਾ ਹੁੰਦਾ ਹੈ। ਬਾਣੀ ਵਿੱਚ ਜ਼ਿਕਰ ਹੈ :

"ਕਮਰ ਕਟਾਰਾ ਬਾਂਕੜਾ, ਬੰਦੇ ਦਾ ਅਸਵਾਰ, ਗਰਬ ਨ ਕੀਜੈ ਨਾਨਕਾ ਮਤ ਸਿਰ ਆਵੈ ਭਾਰ"

ਜਦ ਉਹ ਸਮਝਾਣ ਤੇ ਵੀ ਨ ਸਮਝਿਆ ਤਾਂ ਸੰਤਾਂ ਕਿਹਾ ਫਿਰ ਮੁਕਾਬਲੇ ਲਈ ਆ ਜਾ। ਜੇ ਤੂੰ ਜਿੱਤ ਗਿਓਂ ਤਾਂ ਠੀਕ ਏ, ਜੇ ਅਸੀਂ ਜਿੱਤ ਗਏ ਤਾਂ ਊਠ ਸਾਡਾ ਹੋਵੇਗਾ। ਉਸ ਮੁੰਡੇ ਨੇ ਕਿਹਾ ਠੀਕ ਹੈ। ਮੁੰਡੇ ਨੇ ਊਠ ਨੂੰ ਸੋਟਾ ਮਾਰ ਕੇ ਸੰਤਾਂ ਤੇ ਚੜ੍ਹਾਉਣ ਦਾ ਯਤਨ ਕੀਤਾ, ਪਰ ਊਠ ਸੰਤਾਂ ਵੱਲ ਨਾ ਗਿਆ ਸਗੋਂ ਡਰਦਾ ਪਿੱਛੇ ਦੌੜਿਆ। ਸੰਤ ਜੀ ਨੇ ਕਿਹਾ ਕਿ ਲੈ ਹੁਣ ਅਸੀਂ ਵਾਰ ਕਰਦੇ ਹਾਂ। ਸੰਤਾਂ ਉਸ ਮੁੰਡੇ ਦੇ ਲੱਕ ਵਿੱਚ ਜ਼ੋਰ ਨਾਲ ਟਕਵਾ ਮਾਰਿਆ। ਮੁੰਡਾ ਊਠ ਤੋਂ ਡਿੱਗ ਪਿਆ। ਸੰਤਾਂ ਊਠ ਫੜ ਲਿਆ। ਉਸ ਨੂੰ ਟਕਵਾ ਕੀ ਮਾਰਿਆ ਕਿ ਉਸ ਦੀ ਹਉਮੈ ਨੂੰ ਵੀ ਮਾਰ ਕੇ ਇਨਸਾਨ ਬਣਾ ਦਿੱਤਾ। ਉਹ ਮੁੰਡਾ ਸੰਤ ਜੀ ਦੇ ਪਿੱਛੇ-ਪਿੱਛੇ ਤੁਰ ਪਿਆ। ਸੰਤਾਂ ਕਿਹਾ ਆਪਣੇ ਘਰ ਜਾਓ। ਉਹ ਕਹਿੰਦੈ ਜੀ, ਬਸ ਹੁਣ ਮੇਰਾ ਘਰ ਤੁਸੀਂ ਹੋ, ਮੈਂ ਆਪ ਜੀ ਦੇ ਚਰਨਾਂ ਵਿੱਚ ਹੀ ਰਹਾਂਗਾ। ਉਸਨੂੰ ਭਜਨ

ਦੇ ਉਸ ਦਾ ਜਨਮ ਸਵਾਰ ਦਿੱਤਾ। ਉਠ ਉਸ ਦੇ ਘਰ ਭੇਜ ਦਿੱਤਾ ਪਰ ਉਹ ਲੜਕਾ ਸਦਾ ਲਈ ਸੰਤ ਜੀ ਦਾ ਸੇਵਕ ਬਣ ਗਿਆ।

**ਜੋਗੀ ਦੀ ਹੈਂਕੜ**

ਮਾਲਵੇ ਵਿੱਚ ਭਗਤੇ ਪਿੰਡ ਦੀ ਮਹਾਨਤਾ ਹੈ। ਇੱਥੇ ਗੁਰਸਿੱਖੀ ਦਾ ਪ੍ਰਚਾਰ ਪਹਿਲਾਂ ਤੋਂ ਹੀ ਹੁੰਦਾ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪਿੰਡ ਨੂੰ ਭਾਗ ਲਾਏ ਸਨ। ਸੰਤ ਕਰਮ ਸਿੰਘ ਜੀ ਇੱਕ ਵਾਰ ਉਥੇ ਆਏ। ਸਾਧ ਸੰਗਤ ਨੇ ਲੰਗਰ ਵਿੱਚ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ। ਇੱਕ ਕਰਾਮਾਤੀ ਜੋਗੀ ਉਥੇ ਆ ਗਿਆ। ਉਸ ਨੇ ਵਰਤਾਵੇ ਅੱਗੇ ਚਿੱਪੀ ਕਰ ਦਿੱਤੀ। ਵਰਤਾਵੇ ਨੇ ਇੱਕ ਬੁੱਕ ਭਰ ਕੇ ਚਿੱਪੀ ਵਿੱਚ ਪਾਇਆ। ਇਸ ਤਰ੍ਹਾਂ ਚਿੱਪੀ ਭਰਨ ਵਿੱਚ ਹੀ ਨਾ ਆਵੇ। ਸੰਤ ਕਰਮ ਸਿੰਘ ਜੀ ਨੂੰ ਪਤਾ ਲੱਗਾ, ਉਹ ਵੀ ਆ ਗਏ। ਸੰਤ ਜੀ ਨੇ ਭਰ ਕੇ ਬੁੱਕ ਚਿੱਪੀ ਵਿੱਚ ਪਾਇਆ ਤਾਂ ਚਿਪੀ ਮੂੰਹੋਂ ਮੂੰਹ ਭਰ ਗਈ। ਜੋਗੀ ਸ਼ਰਮਿੰਦਾ ਹੋ ਕੇ ਚਰਨੀਂ ਲੱਗਾ ਤਾਂ ਸੰਤ ਜੀ ਕਿਹਾ ਰੱਬ ਦੇ ਪਿਆਰਿਆਂ ਨੂੰ ਪ੍ਰੀਖਿਆ ਲੈਣੀ ਸ਼ੋਭਦੀ ਨਹੀਂ। ਜੇ ਜੋਗੀ ਬਣਨਾ ਹੈ ਤਾਂ ਇਹੋ ਜਿਹੇ ਜੋਗੀ ਬਣੋ।

ਸੋ ਜੋਗੀ ਜੋ ਜੁਗਤ ਪਛਾਣੈ, ਗੁਰ ਪ੍ਰਸਾਦੀ ਏਕੋ ਜਾਣੈ।

ਸੰਤ ਜੀ ਨੇ ਬਾਲਟੀ ਭਰ ਕੇ ਪ੍ਰਸ਼ਾਦਿ ਦੀ ਵਰਤਾਣ ਲਈ ਜੋਗੀ ਨੂੰ ਹੁਕਮ ਕੀਤਾ ਤੇ ਨਾਲ ਹੀ ਕਿਹਾ ਕਿ ਬਾਲਟੀ ਦਾ ਮੂੰਹ ਨੰਗਾ ਨਹੀਂ ਕਰਨਾ। ਜੋਗੀ ਸਾਰਾ ਦਿਨ ਕੜਾਹ ਪ੍ਰਸ਼ਾਦਿ ਵਰਤਾਂਦਾ ਰਿਹਾ ਪਰ ਪ੍ਰਸ਼ਾਦਿ ਓਨੇ ਦਾ ਓਨਾ ਹੀ ਰਿਹਾ। ਜੋਗੀ ਨੇ ਆਪਣੀ ਗ਼ਲਤੀ ਦਾ ਅਹਿਸਾਸ ਕੀਤਾ ਤੇ ਸੰਤ ਜੀ ਦੀ ਚਰਨੀਂ ਲੱਗਾ। ਇਸ ਘਟਨਾ ਨਾਲ ਸੰਤ ਜੀ ਦੀ ਵਡਿਆਈ ਹੋਣ ਲੱਗ ਪਈ। ਸਾਰੀ ਸੰਗਤ ਦੇ ਦਿਲ ਵਿੱਚ ਸ਼ਰਧਾ ਤੇ ਪਿਆਰ ਦੀ ਭਾਵਨਾ ਬਣ ਗਈ।

**ਬਾਰਾਂ ਪਾਤਸ਼ਾਹੀਆਂ ਦੇ ਦਰਸ਼ਨ**

ਭਗਤੇ ਪਿੰਡ ਵਿੱਚ ਹੀ ਸੰਤ ਜੀ ਨੇ ਕੁਝ ਸਿੱਖਾਂ ਦੇ ਕਹਿਣ ਤੇ ਬਾਰਾਂ ਪਾਤਸ਼ਾਹੀਆਂ ਦੇ ਦਰਸ਼ਨ ਕਰਵਾ ਕੇ ਨਿਹਾਲ ਕੀਤਾ। ਸੰਤ ਜੀ ਦੀ ਬੰਦਗੀ ਦੇ ਪ੍ਰਤਾਪ ਸਦਕਾ ਸਭ ਸ੍ਰਿਸ਼ਟੀ ਦੇ ਲੋਕ ਨਮਸਕਾਰਾਂ ਕਰਦੇ ਸਨ। ਜਿਹੜੇ ਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਹੀਂ ਸਨ ਮੰਨਦੇ ਉਨ੍ਹਾਂ ਦੇ ਭਰਮ ਦੂਰ ਕਰਕੇ ਉਨ੍ਹਾਂ ਨੂੰ ਭਜਨ ਦੱਸ ਕੇ ਗੁਰੂ ਵਾਲੇ ਬਣਾਇਆ।

**ਭੈਣੀ ਮਹਿਰਾਜ ਦੇ ਸੇਠ ਨੂੰ ਪੁੱਤਰਾਂ ਦੀ ਦਾਤ**

ਪੁੱਤਰ ਦੀ ਥੁੜ੍ਹ ਆਦਮੀ ਨੂੰ ਚੈਨ ਨਹੀਂ ਲੈਣ ਦਿੰਦੀ। ਪਿਛਲੀ ਉਮਰ ਵਿੱਚ ਇਹ ਭੁੱਖ ਹੋਰ ਜ਼ੋਰ ਫੜਦੀ ਹੈ। ਆਦਮੀ ਪੁੱਤਰ ਪ੍ਰਾਪਤੀ ਲਈ ਸੰਤਾਂ ਫਕੀਰਾਂ ਸਾਧਾਂ ਕੋਲ ਖੇਹ ਛਾਣਦਾ ਹੈ। ਜੇ ਚੰਗੇ ਕਰਮ ਹੋਣ ਤਾਂ ਕਿਸੇ ਕਾਮਲ ਗੁਰੂ ਪੀਰ ਦੇ ਦਰਸ਼ਨ ਹੋ ਜਾਣ ਤਾਂ ਉਹ ਪੁੱਤਰ ਦੀ ਭੁੱਖ ਪੂਰੀ ਕਰ ਦਿੰਦਾ ਹੈ। ਭੈਣੀ ਮਹਿਰਾਜ ਦਾ ਇਕ ਸੇਠ ਸੀ। ਉਸ ਦੇ ਘਰ ਕੋਈ ਪੁੱਤਰ ਨਹੀਂ ਸੀ ਹੋਇਆ। ਉਹ ਵਿਚਾਰਾ ਪੁੱਤਰ ਪ੍ਰਾਪਤੀ ਲਈ ਥਾਂ-ਥਾਂ ਤੇ ਖੱਜਲ ਖੁਆਰ ਹੁੰਦਾ ਰਿਹਾ। ਆਖਰ ਥੱਕ ਟੁੱਟ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨੀ ਆਇਆ। ਸੇਠ ਨੇ ਅਰਜ਼ ਕੀਤੀ ਪਾਤਸ਼ਾਹ, ਮੈਂ ਦੁਨੀਆਂ ਤੋਂ ਐਵੇਂ ਜਾ ਰਿਹਾ ਹਾਂ।

ਕਿਰਪਾ ਕਰਕੇ ਪੁੱਤਰ ਦੀ ਥੁੜ੍ਹ ਪੂਰੀ ਕਰੋ। ਸਤਿਗੁਰੂ ਜੀ ਨੇ ਕਿਹਾ ਕਿ ਪੁੱਤਰਾਂ ਦੀ ਏਜੰਸੀ ਮੈਂ ਸੰਤ ਕਰਮ ਸਿੰਘ ਨੂੰ ਦੇ ਦਿੱਤੀ ਹੈ। ਸਤਿਗੁਰ ਜੀ ਨੇ ਸੰਤਾਂ ਨੂੰ ਕਿਹਾ ਕਿ ਸੇਠ ਨੂੰ ਪੁੱਤਰ ਦਿਓ। ਸੰਤ ਕਰਮ ਸਿੰਘ ਜੀ ਕਹਿਣ ਲੱਗੇ, ਇੱਕ ਮੇਲਾ ਕਰੇ ਤਾਂ ਇੱਕ ਪੁੱਤਰ ਹੋਵੇਗਾ, ਦੋ ਮੇਲੇ ਕਰੇ ਤਾਂ ਦੋ ਪੁੱਤਰ ਹੋਣਗੇ। ਸੇਠ ਨੇ ਦੋ ਮੇਲੇ ਕੀਤੇ ਤਾਂ ਸੇਠ ਦੇ ਘਰ ਦੋ ਪੁੱਤਰ ਹੋਏ। ਇਹ ਸੰਤ ਜੀ ਦੀ ਜ਼ਾਹਰੀ ਕਰਾਮਾਤ ਸੀ। ਸੇਠ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਕ ਘੋੜੀ ਮੱਥਾ ਟੇਕੀ ਸੀ।

**ਛੋਟੇ ਚੱਕ ਦਾ ਚੰਨਣ ਸਿੰਘ**

ਛੋਟੇ ਚੱਕ ਦੇ ਸ੍ਰ. ਚੰਨਣ ਸਿੰਘ ਦੇ ਘਰ ਕੋਈ ਪੁੱਤਰ ਨਹੀਂ ਸੀ ਹੁੰਦਾ। ਉਸਨੇ ਸੰਤ ਜੀ ਦੇ ਚਰਨ ਫੜ ਕੇ ਪੁੱਤਰ ਦੀ ਮੰਗ ਕੀਤੀ। ਸੰਤ ਜੀ ਨੇ ਕਿਹਾ ਕਿ ਤੇਰੇ ਘਰ ਦੋ ਪੁੱਤਰ ਹੋ ਜਾਣਗੇ। ਸੋ ਉਸ ਦੇ ਘਰ ਦੋ ਪੁੱਤਰ ਹੋਏ। ਇੱਕ ਦਾ ਨਾਮ ਗੁਰਚਰਨ ਸਿੰਘ ਤੇ ਦੂਜੇ ਦਾ ਨਾਮ ਮੋਹਣ ਸਿੰਘ ਹੈ।

**ਧਿੰਗੜ ਦੀ ਬੀਬੀ ਨਿਹਾਲ ਕੌਰ**

ਧਿੰਗੜ ਪਿੰਡ ਦੀ ਇੱਕ ਬੀਬੀ ਨਿਹਾਲ ਕੌਰ ਸੀ। ਉਸ ਦੇ ਘਰ ਕੋਈ ਪੁੱਤਰ ਨਹੀਂ ਸੀ। ਉਸ ਸੰਤਾਂ ਅੱਗੇ ਬੇਨਤੀ ਕੀਤੀ ਤਾਂ ਸੰਤਾਂ ਕਿਹਾ ਆਪਣੀਆਂ ਟੂੰਬਾਂ ਉਤਾਰ ਦੇ, ਪੁੱਤਰ ਹੋ ਜਾਏਗਾ। ਉਸ ਨੇ ਸੋਨੇ ਦੀ ਬਜਾਏ ਮੁਲੰਮੇ ਦੀਆਂ ਟੂੰਬਾਂ ਸੰਤ ਜੀ ਨੂੰ ਮੱਥਾ ਟੇਕ ਦਿੱਤੀਆਂ। ਉਸ ਮਾਈ ਦੇ ਘਰ ਸਤ ਪੁੱਤਰ ਹੋਏ ਪਰ ਸੱਤ ਹੀ ਵਿੰਗੇ ਟੇਡੇ ਤੇ ਪਾਗਲ ਪੁੱਤਰ ਜੰਮੇ। ਉਹ ਸੰਤ ਜੀ ਨੂੰ ਕਹਿਣ ਲੱਗੀ ਜੀ ਮੇਰੇ ਨਾਲ ਧੋਖਾ ਹੈ। ਸੰਤਾਂ ਕਿਹਾ ਤੂੰ ਸਾਡੇ ਨਾਲ ਧੋਖਾ ਕੀਤਾ ਹੈ ਅਕਾਲ ਪੁਰਖ ਨੇ ਤੇਰੇ ਨਾਲ ਕੀਤਾ ਹੈ। ਨਕਲੀ ਟੂੰਬਾਂ ਦੇ ਕੇ ਅਸਲੀ ਪੁੱਤਰ ਨਹੀਂ ਮਿਲਦੇ।

**ਕਾਜਲੇ ਪਿੰਡ ਦਾ ਸ੍ਰ. ਮਿੱਤ ਸਿੰਘ**

ਸ੍ਰ. ਮਿੱਤ ਸਿੰਘ ਕਾਜਲੇ ਪਿੰਡ ਦੇ ਰਹਿਣ ਵਾਲਾ ਸੀ। ਸੰਤ ਕਰਮ ਸਿੰਘ ਜੀ ਸਾਡੇ ਤਿੰਨ ਸਾਲ ਸ੍ਰ. ਮਿੱਤ ਸਿੰਘ ਦੇ ਘਰ ਰਹੇ। ਸ੍ਰ. ਮਿੱਤ ਸਿੰਘ ਪਾਸ ਉਸ ਸਮੇਂ 30 ਕਿਲੇ ਜ਼ਮੀਨ ਸੀ। ਉਸ ਨੇ 2 ਕਿਲੇ ਜ਼ਮੀਨ ਸੰਤਾਂ ਦੇ ਨਾਮ ਰਜਿਸਟਰੀ ਕਰ ਦਿੱਤੀ। ਮਿੱਤ ਸਿੰਘ ਦੀ ਜ਼ਮੀਨ ਗਹਿਣੇ ਪੈ ਗਈ। ਜਦ ਸੰਤ ਉਸ ਦੇ ਘਰੋਂ ਵਿਦਾ ਹੋਣ ਲੱਗੇ ਤਾਂ ਮਿੱਤ ਸਿੰਘ ਤੇ ਉਸ ਦੀ ਪਤਨੀ ਵੀ ਨਾਲ ਹੀ ਤਿਆਰ ਹੋ ਪਏ। ਉਹ ਜੋੜੀ 4 ਸਾਲ ਸੰਤਾਂ ਦੇ ਨਾਲ ਹੀ ਰਹੀ। ਇਕ ਦਿਨ ਸੰਤ ਬੜੇ ਪ੍ਰਸੰਨ ਹੋਏ ਤਾਂ ਮਿੱਤ ਸਿੰਘ ਕਿਹਾ ਕਿ ਪੁੱਤਰ ਕੋਈ ਨਹੀਂ, ਕਿਰਪਾ ਕਰੋ। ਸੰਤਾਂ ਕਿਹਾ ਜਾਹ ਤੇਰੇ ਘਰ ਛੇ ਪੁੱਤਰ ਹੋਣਗੇ। ਮਿੱਤ ਸਿੰਘ ਦੀ ਉਸ ਸਮੇਂ 70 ਸਾਲ ਦੀ ਉਮਰ ਸੀ।

**ਮਿੱਤ ਸਿੰਘ ਦੀ ਭਰਜਾਈ ਦੀ ਬੇਨਤੀ**

ਸ੍ਰ. ਮਿੱਤ ਸਿੰਘ ਦੀ ਭਰਜਾਈ ਨੇ ਬੇਨਤੀ ਕੀਤੀ ਕਿ ਸੰਤ ਜੀ ਮੇਰੇ ਤੇ ਵੀ ਕਿਰਪਾ ਕਰੋ। ਸੰਤਾਂ ਹੁਕਮ ਕੀਤਾ ਕਿ ਸਾਂਝੀ ਖੂਹੀ ਲਵਾ ਦਿਉ, ਤੇਰੇ ਘਰ ਤਿੰਨ ਪੁੱਤਰ ਹੋਣਗੇ। ਸੋ ਤਿੰਨ ਪੁੱਤਰ ਮਿੱਤ ਸਿੰਘ ਦੇ ਤੇ ਤਿੰਨ ਪੁੱਤਰ ਉਸ ਦੀ ਭਰਜਾਈ ਦੇ ਘਰ ਹੋਏ। ਸੰਤ ਜੀ ਦੇ

ਬਚਨ ਨਾਲ ਹੁਣ ਮਿੱਤ ਸਿੰਘ ਦੀ ਔਲਾਦ ਕੋਲ 40 ਕਿਲੇ ਜ਼ਮੀਨ ਹੈ ਤੇ ਦੋ ਮਸ਼ੀਨਾਂ ਹਨ।

**ਦਮਦਮੇ ਜਾਣਾ**

ਸੰਤ ਜੀ ਇੱਕ ਸਮੇਂ ਦਮਦਮੇ ਦੀ ਵਿਸਾਖੀ ਤੇ ਚੱਲੇ ਤਾਂ ਆਪ ਸੰਤ ਹਰਨਾਮ ਸਿੰਘ ਤੇ ਗੁਰਮੁਖ ਸਿੰਘ ਨੂੰ ਕਹਿ ਗਏ ਕਿ ਕਿਸੇ ਦੇ ਘਰ ਮੰਗਣ ਨਹੀਂ ਜਾਣਾ। ਵੈਸੇ ਦਰਵੇਸ਼ਾਂ ਦੀ ਨਿਸ਼ਾਨੀ ਵੀ ਇਹ ਹੀ ਹੈ, "ਦਰਵੇਸ਼ਾਂ ਕੋ ਜਾਣਸੀ ਵਿਰਲਾ ਕੋ ਦਰਵੇਸ਼। ਜੇ ਘਰ ਘਰ ਹੰਢੇ ਮੰਗਦਾ ਧ੍ਰਿਗ ਜੀਵਨ ਧ੍ਰਿਗ ਵੇਸ। ਜੇ ਆਸਾ ਅੰਦੇਸਾ ਭਜ ਰਹੇ ਗੁਰਮੁਖ ਭਿਖਿਆ ਨਾਉ, ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੇ ਜਾਉ।" ਸੰਤ ਜੀ ਨੇ ਹੁਕਮ ਕੀਤਾ ਕਿ ਮੰਗਣ ਨਹੀਂ ਜਾਣਾ। ਸੰਤ ਜੀ ਤਿੰਨ ਮਹੀਨੇ ਵਾਪਸ ਨ ਆਏ। ਗੁਰਮੁਖ ਸਿੰਘ ਮੱਝਾਂ ਚਾਰਦੇ ਕਿੱਕਰਾਂ ਦੇ ਲੌਂਗ ਖਾ ਕੇ ਗੁਜ਼ਾਰਾ ਕਰਦੇ ਤੇ ਸੰਤ ਹਰਨਾਮ ਸਿੰਘ ਜੀ ਅਰਿੰਡ ਦੇ ਪੱਤਰ ਖਾਂਦੇ ਰਹੇ। ਜਿਸ ਦਿਨ ਸੰਤ ਜੀ ਦਮਦਮੇ ਤੋਂ ਵਾਪਸ ਆਏ ਤਾਂ ਹਰਨਾਮ ਸਿੰਘ ਜੀ ਭੁੱਖ ਨਾਲ ਬੇਹੋਸ਼ ਪਏ ਸਨ। ਸੰਤ ਜੀ ਨੇ ਆਪਣੀ ਸ਼ਕਤੀ ਨਾਲ ਹਰਨਾਮ ਸਿੰਘ ਜੀ ਨੂੰ ਠੀਕ ਕੀਤਾ ਕਿ ਅੱਜ ਤੋਂ ਗਰੀਬੀ ਕੱਟੀ। ਹੁਣ ਤੀਕ ਉਸ ਡੇਰੇ ਦੀ ਰੀਤ ਹੈ ਕੋਈ ਮੰਗਣ ਨਹੀਂ ਜਾਂਦਾ, ਰਸਦਾਂ ਆਪਣੇ ਆਪ ਆਉਂਦੀਆਂ ਹਨ।

**ਵੱਡ ਤੀਰਥ ਦੀ ਸਾਖੀ**

ਸੰਤ ਕਰਮ ਸਿੰਘ ਜੀ ਨੇ ਵੱਡ ਤੀਰਥ ਦੀ ਖੁਦਾਈ ਕਰਾਈ। ਉਸ ਤਾਲਾਬ 'ਚੋਂ ਤਿੰਨ ਚੀਜ਼ਾਂ ਨਿਕਲੀਆਂ ਸਨ ਜੋ ਕਿ ਇਸ ਪ੍ਰਕਾਰ ਹਨ : (1) ਕਟਾਰ (2) ਕੁਤਕ (3) ਪੋਥੀ। ਉਥੇ ਨਾਮਧਾਰੀ ਗੁਰਦੁਆਰਾ ਤਿਆਰ ਕੀਤਾ। ਜ. ਪ੍ਰੀਤਮ ਸਿੰਘ ਨੇ ਉਥੇ ਕਈ ਸਾਲ ਸੇਵਾ ਕੀਤੀ। ਮਹਾਂਪੁਰਖ ਆਪਣੀ ਆਤਮ ਸ਼ਕਤੀ ਨਾਲ ਹੀ ਵੇਖ ਲੈਂਦੇ ਹਨ। ਵੱਡ ਤੀਰਥ ਦੀ ਖੁਦਾਈ ਵੀ ਆਪ ਦੀ ਕਿਰਪਾ ਹੈ।

**ਭਦੌੜ ਦੇ ਬਜਾਜੀ ਵਾਲੇ ਦੀ ਸਾਖੀ**

ਸੰਤ ਜੀ ਨਾਲ ਪੰਦਰਾਂ ਸੋਲਾਂ ਆਦਮੀ ਹਰ ਸਮੇਂ ਰਹਿੰਦੇ ਸਨ। ਉਨ੍ਹਾਂ ਦੇ ਖਾਣ-ਪੀਣ, ਕੱਪੜੇ ਲੀੜੇ ਦਾ ਪ੍ਰਬੰਧ ਸੰਤਾਂ ਦੇ ਹੀ ਜ਼ੁੰਮੇ ਹੁੰਦਾ ਸੀ। ਇੱਕ ਵਾਰੀ ਜਥੇ ਦੇ ਸਿੰਘਾਂ ਦੇ ਕੱਪੜੇ ਪਾਟ ਗਏ। ਸੰਤ ਜੀ ਨੇ ਇਕ ਬਜਾਜੀ ਵਾਲੇ ਦੀ ਦੁਕਾਨ ਤੇ ਜਾ ਕੇ ਕੱਪੜੇ ਪੜਵਾ ਲਏ। ਬਜਾਜੀ ਵਾਲੇ ਦੀ ਜੁਰਅਤ ਨਹੀਂ ਪਈ ਕਿ ਉਹ ਪੈਸੇ ਮੰਗੇ। ਸੰਤ ਜੀ ਕੱਪੜਾ ਲੈ ਕੇ ਆ ਗਏ। ਕੁਝ ਦਿਨ ਬਾਦ ਕੱਪੜੇ ਵਾਲਾ ਡੇਰੇ ਆਇਆ ਪਰ ਪੈਸੇ ਮੰਗਣ ਦੀ ਫਿਰ ਵੀ ਹਿੰਮਤ ਨਾ ਕੀਤੀ। ਸੰਤ ਜੀ ਨੇ ਕਿਹਾ ਕਿ ਪੈਸੇ ਲੈਣ ਆਏ ਹੋ। ਅਸੀਂ ਦਰਵੇਸ਼ ਲੋਕ ਹਾਂ ਸਾਡੇ ਕੋਲ ਪੈਸੇ ਤਾਂ ਨਹੀਂ। ਇੱਕ ਮੱਝ ਲੈ ਜਾਉ। ਉਹ ਮੱਝ ਲੈ ਗਿਆ। ਮੱਝ ਨੇ ਇੱਕ ਸਿੱਪੀ ਦੁੱਧ ਨ ਦਿੱਤਾ ਸਗੋਂ ਮੱਝ ਅੱਗੋਂ ਮਾਰਨ ਪੈਂਦੀ ਸੀ। ਉਹ ਬਜਾਜ ਮੱਝ ਸੰਤ ਜੀ ਨੂੰ ਵਾਪਸ ਕਰ ਗਿਆ। ਬਜਾਜੀ ਵਾਲਿਆਂ ਨੂੰ ਵਪਾਰ 'ਚੋਂ ਚੰਗਾ ਲਾਭ ਹੋਇਆ। ਉਨ੍ਹਾਂ ਦੀਆਂ ਕਸਰਾਂ ਕੱਢ ਦਿੱਤੀਆਂ।

**ਜਥੇਦਾਰ ਕਰਤਾਰ ਸਿੰਘ ਦੇ ਘਰ ਪੁੱਤਰਾਂ ਦੀ ਵਾਛੜ**

ਹਿੰਮਤਪੁਰੇ ਦਾ ਇੱਕ ਮਿਸਤਰੀ ਕਰਤਾਰ ਸਿੰਘ ਸ੍ਰੀ ਗੁਰੂ ਦਾ ਬੜਾ ਪ੍ਰੇਮੀ ਤੇ ਪੜ੍ਹਿਆ ਲਿਖਿਆ ਸੱਜਣ ਸੀ। ਮਾੜਾ ਮੋਟਾ ਸ਼ਬਦ ਵੀ ਪੜ੍ਹ ਲੈਂਦਾ ਸੀ, ਇਸ ਲਈ ਉਸ ਦਾ ਨਾਂ ਜਥੇਦਾਰ ਹੀ ਪ੍ਰਚੱਲਤ ਹੋ ਗਿਆ। ਉਸ ਦੇ ਘਰ ਤਿੰਨ ਪੁੱਤਰ ਹੋਏ ਪਰ ਤਿੰਨੇ ਹੀ ਅਕਾਲ ਚਲਾਣਾ ਕਰ ਗਏ। ਕਰਤਾਰ ਸਿੰਘ ਨੇ ਸੰਤ ਜੀ ਅੱਗੇ ਪੁਤਰ ਦੀ ਬੇਨਤੀ ਕੀਤੀ। ਸੰਤਾਂ ਕਿਹਾ ਜਿੰਨੇ ਅਖੰਡਪਾਠ ਕਰਾਉਗੇ ਉਨੇ ਹੀ ਪੁੱਤਰ ਹੋ ਜਾਣਗੇ। ਕਰਤਾਰ ਸਿੰਘ ਨੇ 6 ਅਖੰਡਪਾਠ ਕਰਵਾਏ ਤੇ ਉਸ ਦੇ ਘਰ ਛੇ ਹੀ ਪੁੱਤਰ ਹੋਏ। ਉਨ੍ਹਾਂ 'ਚੋਂ ਸੰਤ ਗੁਰਦੇਵ ਸਿੰਘ ਹੈ ਜੋ ਡੇਰੇ ਵਿੱਚ ਮੇਲਿਆਂ ਤੇ ਬਹੁਤ ਸੇਵਾ ਕਰਦਾ ਹੈ। ਸ੍ਰ. ਧਰਮ ਸਿੰਘ ਜੱਜ ਵੀ ਉਨ੍ਹਾਂ ਦਾ ਸਪੁੱਤਰ ਹੈ। ਨਾਮਧਾਰੀ ਪੰਥ ਨੂੰ ਸ੍ਰ. ਧਰਮ ਸਿੰਘ ਤੇ ਬੜਾ ਮਾਣ ਹੈ। ਉਸ ਵਿੱਚ ਸਾਰੇ ਸੰਤਾਂ ਵਾਲੇ ਗੁਣ ਹਨ। ਇਨਸਾਫ ਪਸੰਦ ਤੇ ਨੇਕ ਚਲਣ ਵਾਲਾ ਗੁਰਸਿੱਖ ਹੈ। ਆਏ ਗਏ ਦੀ ਸੇਵਾ ਉਸ ਦਾ ਧਰਮ ਹੈ। ਵਰ ਨਾਲ ਹੋਏ ਪੁੱਤਰ ਵੀ ਸੰਤ ਸੁਭਾਉ ਵਾਲੇ ਹਨ। ਸਤਿਗੁਰੂ ਜੀ ਉਨ੍ਹਾਂ ਤੇ ਹੋਰ ਕਿਰਪਾ ਕਰਨ।

**ਮਿਸਤਰੀ ਬਚਨ ਸਿੰਘ ਦੀ ਈਰਖਾ**

ਜਦੋਂ ਕਿਸੇ ਭਲੇ ਪੁਰਸ਼ ਦੀ ਸੰਸਾਰ ਵਿੱਚ ਕੀਰਤੀ ਹੋਣ ਲੱਗਦੀ ਹੈ ਤਾਂ ਕਈ ਖ਼ਾਹ ਮਖ਼ਾਹ ਹੀ ਦੁਸ਼ਮਣ ਬਣ ਜਾਂਦੇ ਹਨ। ਪਰ ਝੂਠੀ ਨਿੰਦਿਆ ਵੀ ਪਾਪ ਹੀ ਧੋਂਦੀ ਹੈ। ਜਿਵੇਂ ਗੁਰਬਾਣੀ ਦਾ ਵਾਕ ਹੈ :

ਜੇ ਉਹ ਅਠ ਸਠ ਤੀਰਥ ਨਾਵੇ,
ਜੇ ਉਹ ਤਟਾ ਕੂਪ ਦਵਾਏ,
ਕਰੇ ਨਿੰਦ ਸਭ ਬਿਰਥਾ ਜਾਵੇ।

ਸੋ ਇਸ ਪਿੰਡ ਵਿੱਚ ਮਿਸਤਰੀ ਬਚਨ ਸਿੰਘ ਸੀ। ਉਹ ਸੰਤ ਜੀ ਨਾਲ ਬੜੀ ਈਰਖਾ ਕਰਦਾ ਸੀ। ਉਸ ਥਾਣੇ ਜਾ ਕੇ ਦਰਖਾਸਤ ਦਿੱਤੀ ਕਿ ਸੰਤ ਕਰਮ ਸਿੰਘ ਚੰਗਾ ਆਦਮੀ ਨਹੀਂ, ਇਸ ਕੋਲ ਚੋਰ ਡਾਕੂ ਆਉਂਦੇ ਹਨ। ਥਾਣੇਦਾਰ ਨੇ ਸਿਪਾਹੀ ਭੇਜੇ। ਜਦ ਉਨ੍ਹਾਂ ਪਿੰਡ 'ਚੋਂ ਤਫਤੀਸ਼ ਕੀਤੀ ਤਾਂ ਸਾਰੇ ਨਗਰ ਨੇ ਸੰਤਾਂ ਦੀ ਉਸਤਤ ਕੀਤੀ। ਪੁਲਿਸ ਵਾਲਿਆਂ 10 ਰੁਪਏ ਮੱਥਾ ਟੇਕ ਕੇ ਨਮਸਕਾਰ ਕੀਤੀ ਤੇ ਸਿਪਾਹੀਆਂ ਦੱਸਿਆ ਕਿ ਬਚਨ ਸਿੰਘ ਸਾਨੂੰ 20 ਰੁਪਏ ਦੇ ਆਇਆ ਸੀ। ਸੰਤ ਜੀ ਨੇ ਮਿਸਤਰੀ ਨੂੰ ਜਾ ਕੇ ਕਿਹਾ ਭਾਈ ਤੇਰੀ ਸਾਡੇ ਨਾਲ ਕੀ ਦੁਸ਼ਮਣੀ ਹੈ ਤੂੰ ਥਾਣੇ ਕਿਉਂ ਰਿਪੋਰਟ ਕੀਤੀ ? ਤਾਂ ਬਚਨ ਸਿੰਘ ਦੇ ਭਰਾ ਅਰਜਨ ਸਿੰਘ ਨੇ ਕਿਹਾ ਇਹ ਤਾਂ ਪਾਗਲ ਹੈ, ਇਸ ਨੇ ਗਲਤ ਕੰਮ ਕੀਤਾ ਹੈ। ਸੰਤ ਜੀ ਨੇ ਕਿਹਾ ਹੁਣ ਬਚਨ ਸਿੰਘ ਘਰ ਨਹੀਂ ਟਿੱਕ ਸਕੇਗਾ। ਸੋ ਉਹ ਫਿਰ ਪਾਗਲਾਂ ਵਾਂਗ ਫਿਰਦਾ ਮਰ ਗਿਆ ਤੇ ਘਰ ਨਹੀਂ ਟਿਕਿਆ।

**ਸੰਤ ਅਤਰ ਸਿੰਘ ਮਸਤੂਆਣੀਆਂ ਨਾਲ ਸੰਬੰਧ**

ਸੰਤ ਅਤਰ ਸਿੰਘ ਜੀ ਵੀ ਪੂਰਨ ਸੰਤ ਸਨ ਪਰ ਉਹ ਨਿਰਮਲ ਪੰਥ ਨਾਲ ਸੰਬੰਧ ਰੱਖਦੇ ਸਨ। ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਮਤੱਲਕ ਕਿਹਾ ਸੀ ਕਿ ਰਾਮ ਸਿੰਘ

ਪੂਰਾ ਤੇ ਅਤਰ ਸਿੰਘ ਊਰਾ। ਮਤਲਬ ਸਤਿਗੁਰੂ ਰਾਮ ਸਿੰਘ ਜੀ ਪੂਰਨ ਗੁਰੂ ਹਨ, ਮੈਂ ਅਧੂਰਾ ਹਾਂ। ਸੰਤ ਅਤਰ ਸਿੰਘ ਜੀ ਜਦ ਮਸਤੂਆਣੇ ਗੁਰਦੁਆਰੇ ਦੀ ਨੀਂਹ ਰੱਖਣ ਲੱਗੇ ਤਾਂ ਆਪ ਨੇ ਸੰਤ ਕਰਮ ਸਿੰਘ ਨੂੰ ਬੁਲਾ ਕੇ ਗੁਰਦੁਆਰੇ ਦੀ ਨੀਂਹ ਰਖਵਾਈ। ਏਥੋਂ ਸਾਬਤ ਹੁੰਦਾ ਹੈ ਕਿ ਆਪ ਦਾ ਦੂਜੀਆਂ ਸੰਪਰਦਾਵਾਂ ਨਾਲ ਕਿੰਨਾ ਪਿਆਰ ਸੀ।

## ਮਰਦ ਔਰਤ ਦਾ ਭਿੰਨ ਭੇਦ

ਅੱਜਕੱਲ ਕਾਮ ਕ੍ਰੋਧ ਨੇ ਆਪਣਾ ਰਾਜ ਕਾਇਮ ਕਰ ਲਿਆ ਹੈ ਕਿਉਂਕਿ ਗੁਰਬਾਣੀ ਵਿੱਚ ਆਉਂਦਾ ਹੈ :

"ਕਲਜੁਗ ਮੈਂ ਕਰਮ ਧਰਮ ਨਾ ਕੋਈ।
ਕਲੀ ਕਾ ਜਨਮ ਚੰਡਾਲ ਕੇ ਘਰ ਹੋਈ।"

ਕਾਮ ਚੇਸ਼ਟਾ ਨੇ ਸੰਸਾਰ ਦੀ ਮੱਤ ਮਾਰ ਦਿੱਤੀ ਹੈ। ਸਿਨਮੇ ਤੇ ਟੀ.ਵੀ. ਨੇ ਲੋਕਾਂ ਦੀ ਬਿਰਤੀ ਹੀ ਖਰਾਬ ਕਰ ਦਿੱਤੀ ਹੈ। ਪਰ ਸੰਤ ਕਰਮ ਸਿੰਘ ਜੀ ਦੇ ਜੱਥੇ ਵਿੱਚ ਬੀਬੀਆਂ ਵੀ ਹੁੰਦੀਆਂ ਸਨ। ਰਾਤ ਨੂੰ ਇਕੱਠੇ ਹੀ ਸੌਂ ਰਹਿੰਦੇ ਸਨ ਪਰ ਕਦੀ ਕਿਸੇ ਦੇ ਦਿਲ ਵਿੱਚ ਕਿਸੇ ਲਈ ਬੁਰਾ ਖਿਆਲ ਪੈਦਾ ਹੀ ਨਹੀਂ ਹੋਇਆ ਸੀ। ਸੰਤ ਜੀ ਨੇ ਸਭ ਦੇ ਅੰਦਰੋਂ ਕਾਮ-ਵਾਸ਼ਨਾ 'ਤੇ ਕੰਟਰੋਲ ਕਰ ਰੱਖਿਆ ਸੀ। ਸਾਧੂਆਂ ਦੀ ਇਹ ਨਿਸ਼ਾਨੀ ਆਪ ਤੇ ਢੁੱਕਦੀ ਸੀ:

ਏ ਨਿਸ਼ਾਨੀ ਸਾਧ ਕੀ ਜਿਤ ਭੇਦਤ ਤਰੀਏ
ਜਮ ਕੰਕਰ ਨੇੜ ਨ ਆਵਈ ਫਿਰ ਬਹੁੜ ਨ ਮਰੀਏ
ਭਵ ਸਾਗਰ ਸੰਸਾਰ ਬਿਖ ਸੋ ਪਾਰ ਉਤਰੀਏ।

## ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਿਆਰ

ਭਾਵੇਂ ਆਪ ਨੇ ਭਜਨ ਗੁਰੂ ਹਰੀ ਸਿੰਘ ਦੇ ਸਮੇਂ ਪੁੱਛਿਆ ਸੀ ਪਰ ਆਪ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਥਾਹ ਪਿਆਰ ਸੀ। ਦੀਵਾਨ ਲੱਗੇ ਵਿੱਚ ਆਉਣਾ ਤੇ ਦੀਵਾਨ ਤੋਂ ਬਾਹਰ ਹੀ ਖੜ੍ਹੇ ਰਹਿਣਾ। ਜਦ ਸਤਿਗੁਰੂ ਪ੍ਰਤਾਪ ਸਿੰਘ ਨਾਲ ਅੱਖ ਨਾਲ ਅੱਖ ਮਿਲਣੀ ਤਾਂ ਮਸਤੀ ਵਿੱਚ ਆ ਜਾਣਾ ਤੇ ਉਸ ਵੇਲੇ ਹੀ ਵਾਪਸ ਹਿੰਮਤਪੁਰੇ ਨੂੰ ਤੁਰ ਪੈਣਾ। ਆਪ ਆਪਣੇ ਅਸਥਾਨ ਤੇ ਸੰਤ ਹਰਨਾਮ ਸਿੰਘ ਨੂੰ ਨਿਯੁਕਤ ਕਰਕੇ 13 ਭਾਦਰੋਂ ਤੇ ਅੰਗਰੇਜ਼ੀ ਸਾਲ 1941 ਵਿੱਚ ਸਰੀਰ ਛੱਡ ਕੇ ਅਕਾਲ ਪੁਰਖ ਦੀ ਜੋਤ ਵਿੱਚ ਲੀਨ ਹੋ ਗਏ। ਹੁਣ ਤੱਕ ਹਜ਼ਾਰਾਂ ਲੋਕ ਮੱਥਾ ਟੇਕ ਉਨ੍ਹਾਂ ਦੇ ਡੇਰੇ ਤੋਂ ਪੁੱਤਰਾਂ ਦੀ ਦਾਤ ਪ੍ਰਾਪਤ ਕਰ ਰਹੇ ਹਨ। ਨਾਮਧਾਰੀ ਪੰਥ ਦਾ ਮਹਾਨ ਕੇਂਦਰ ਹੈ। 15 ਭਾਦੋਂ ਨੂੰ ਬਹੁਤ ਭਾਰੀ ਮੇਲਾ ਲੱਗਦਾ ਹੈ। ਸੰਤ ਹਰਨਾਮ ਸਿੰਘ ਜੀ ਪਿੱਛੋਂ ਸੰਤ ਗੁਰਮੁੱਖ ਸਿੰਘ ਜੀ ਨੇ ਡੇਰੇ ਦਾ ਕੰਮ ਸੰਭਾਲਿਆ। ਉਨ੍ਹਾਂ ਤੋਂ ਪਿੱਛੋਂ ਸਤਿਗੁਰ ਜਗਜੀਤ ਸਿੰਘ ਜੀ ਨੇ ਸੰਤ ਬਾਬਾ ਜੋਰਾ ਸਿੰਘ ਨੂੰ ਦਸਤਾਰ ਦੇ ਕੇ ਡੇਰੇ ਦਾ ਮਹੰਤ ਥਾਪਿਆ। ਸੰਤ ਜੋਰਾ ਸਿੰਘ ਜੀ ਬੜੀ ਲਗਨ ਨਾਲ ਡੇਰੇ ਦਾ ਕੰਮ ਚਲਾ ਰਹੇ ਹਨ।

## ਸੂਬਾ ਸੋਹਣ ਸਿੰਘ (ਜਾਮਕੇ ਚੀਮਾ)

ਸੂਬਾ ਸੋਹਣ ਸਿੰਘ ਜੀ ਦਾ ਜਨਮ 1902 ਸੰਮਤ ਵਿੱਚ ਸ੍. ਗੰਡਾ ਸਿੰਘ ਦੇ ਘਰ ਪਿੰਡ ਜਾਮਕੇ ਚੀਮਾ ਜ਼ਿਲ੍ਹਾ ਸਿਆਲਕੋਟ ਵਿੱਚ ਹੋਇਆ। ਆਪ ਨੇ ਨਾਮਧਾਰੀ ਪੰਥ ਦੀ ਬੜੀ ਨਿਸ਼ਕਾਮ ਸੇਵਾ ਕੀਤੀ। ਤਹਿਸੀਲ ਡਸਕੇ ਤੇ ਸਿਆਲਕੋਟ ਵਿੱਚ ਆਪ ਦਾ ਬੜਾ ਪ੍ਰਭਾਵ ਸੀ। ਆਪ ਦਾ ਸੁਭਾਅ ਬੜਾ ਮਿਲਣਸਾਰ ਸੀ। ਜੋ ਇੱਕ ਵਾਰ ਆਪ ਦੀ ਸੰਗਤ ਵਿੱਚ ਆ ਗਿਆ ਉਹ ਭਜਨ ਪੁੱਛ ਕੇ ਹੀ ਜਾਂਦਾ ਸੀ।

### ਬਚਪਨ

ਛੋਟੀ ਉਮਰ ਵਿੱਚ ਮਾਤਾ ਸੁਰਗਵਾਸ ਹੋ ਗਈ। ਰੋਟੀ ਪਕਾਉਣ ਦੀ ਤੰਗੀ ਹੋ ਗਈ। ਆਪ ਬਚਪਨ ਵਿੱਚ ਦੂਜੇ ਭਰਾਵਾਂ ਨਾਲ ਪਸ਼ੂ ਚਾਰਨ ਤੇ ਖੇਤੀ ਦਾ ਕੰਮ ਕਰਦੇ। ਜਾਮਕੇ ਪਿੰਡ ਤੋਂ 1 ਮੀਲ ਦੀ ਵਿੱਥ ਤੇ ਬੇਗਚੱਕ ਦੇ ਕੋਲ ਇੱਕ ਨਾਮਧਾਰੀ ਡੇਰਾ ਸੀ ਜਿਸ ਦਾ ਨਾਮ ਸਾਧਾਂਵਾਲੀ ਕਿਹਾ ਜਾਂਦਾ ਸੀ। ਉਥੇ ਇੱਕ ਬੀਬੀ ਧਰਮ ਕੌਰ ਰਹਿੰਦੀ ਸੀ ਜੋ ਬੜਾ ਅੱਛਾ ਦੀਵਾਨ ਵੀ ਲਾ ਲੈਂਦੀ ਸੀ। ਸੰਤ ਭੂਰੀ ਵਾਲੇ ਇਸ ਡੇਰੇ ਹਰ ਸਾਲ ਚੁਮਾਸਾ ਕੱਟਣ ਆਉਂਦੇ ਸਨ। ਸੰਤ ਸੋਹਣ ਸਿੰਘ ਇੱਕ ਦਿਨ ਸਾਧਾਂਵਾਲੀ ਡੇਰੇ ਗਏ ਤਾਂ ਉਥੇ ਸੂਬਾ ਭਗਤ ਸਿੰਘ ਜੀ ਆਏ ਹੋਏ ਸਨ। ਉਨ੍ਹਾਂ ਪੁੱਛਿਆ ਕਾਕਾ ਤੂੰ ਕਿਹੜੇ ਪਿੰਡ ਦਾ ਹੈਂ, ਭਜਨ ਪੁੱਛਿਆ ਹੈ ਕਿ ਨਹੀਂ ? ਸੰਤਾਂ ਕਿਹਾ ਕਿ ਮੇਰਾ ਪਿੰਡ ਜਾਮਕੇ ਹੈ ਤੇ ਭਜਨ ਨਹੀਂ ਪੁੱਛਿਆ। ਭਗਤ ਸਿੰਘ ਨੇ ਕੰਨ ਵਿੱਚ ਭਜਨ ਦਿੱਤਾ ਤੇ ਬੱਸ ਰੰਗਣ ਚੜ੍ਹ ਗਈ। ਅਲਾਹੀ ਮਸਤੀ ਨੇ ਹੋਸ਼ ਭੁਲਾ ਦਿੱਤੀ। ਦਿਨ-ਰਾਤ ਬੰਦਗੀ ਵਿੱਚ ਮੰਗਣ ਲੱਗੇ ਤੇ ਅਸਲ ਦੌਲਤ ਨਾਮ ਦੀ ਪ੍ਰਾਪਤ ਕਰ ਲਈ। ਸ਼ੇਖ ਸਾਅਦੀ ਲਿਖਦਾ ਹੈ "ਦੌਲਤੇ ਜਾਵੇਂਦ ਬਾਸ਼ਦ ਬੰਦਗੀ, ਬੰਦਗੀ ਕੁਨ ਬੰਦਗੀ ਕੁਨ ਬੰਦਗੀ।"

### ਘਰ ਬਾਹਰ ਦਾ ਤਿਆਗ

ਨਾਮ ਦੀ ਰੰਗਣ ਨੇ ਘਰ ਵੱਲੋਂ ਉਪਰਾਮ ਕਰ ਦਿੱਤਾ ਤੇ ਸੰਤ ਭੂਰੀ ਵਾਲਿਆਂ ਦੇ ਜੱਥੇ ਨਾਲ ਘਰੋਂ ਨਿਕਲ ਤੁਰੇ। ਕਈ ਮਹੀਨੇ ਘਰ ਨਾ ਵਾਪਸ ਆਏ। ਆਪ ਦੇ ਪਿਤਾ ਨੂੰ ਪਤਾ ਲੱਗਾ ਕਿ ਸੋਹਣ ਸਿੰਘ ਗੁਜਰਾਂਵਾਲੇ ਆਇਆ ਹੈ। ਸ੍. ਗੰਡਾ ਸਿੰਘ ਨੇ ਕੁਝ ਆਦਮੀ ਨਾਲ ਲੈ ਕੇ ਗੁਜਰਾਂਵਾਲੇ ਸੰਤ ਭੂਰੀ ਵਾਲਿਆਂ ਨੂੰ ਅਰਜ਼ ਕਰਕੇ ਸੰਤਾਂ ਨੂੰ ਘਰ ਲੈ ਆਂਦਾ। ਪਰ ਆਪ ਨੇ ਸੁਰਤ ਰੱਖੀ ਕਿ ਮੈਂ ਗੁਰਦਵਾਰੇ ਰਹਾਂਗਾ ਘਰ ਨਹੀਂ ਜਾਣਾ। ਸਾਰਿਆਂ ਬੜੀ ਖੁਸ਼ੀ ਕੀਤੀ। ਸਵੇਰੇ ਅੰਮ੍ਰਿਤ ਵੇਲੇ ਗਾਗਰ ਖੂਹ 'ਚੋਂ ਕੱਢ ਕੇ ਇਸ਼ਨਾਨ ਕੀਤਾ ਤੇ ਗਾਗਰ ਖੂਹ ਤੇ ਛੱਡ ਕੇ ਗੁਜਰਾਂਵਾਲੇ ਚਲੇ ਗਏ।

### ਸੰਤ ਟਹਿਲ ਸਿੰਘ ਨਾਲ ਮਿਲਾਪ

ਸੰਤ ਟਹਿਲ ਸਿੰਘ ਨੇ ਕਿਹਾ, ਕਾਕਾ ਤੇਰਾ ਪਿੰਡ ਕੇਹੜਾ ਏ? ਜੱਥੇ ਨਾਲ ਹੀ ਸੇਵਾ

ਕਰਦਾ ਹੈਂ? ਸੰਤਾਂ ਕਿਹਾ ਜੀ ਮੈਂ ਕੋਈ ਸੇਵਾ ਨਹੀਂ ਕਰਦਾ। ਸੰਤ ਟਹਿਲ ਸਿੰਘ ਕਿਹਾ ਇਸ ਤਰ੍ਹਾਂ ਪੂਜਾ ਦਾ ਧਾਨ ਤੈਨੂੰ ਲੈ ਜਾਏਗਾ। ਕੁਝ ਗੁਣ ਹਾਸਲ ਕਰੋ। ਬਾਹਰ ਤਾਂ ਕਦਰ ਹੁੰਦੀ ਏ ਨਹੀਂ ਤਾਂ ਲਫੰਡਰਾਂ ਵਾਂਗ ਫਿਰਨ ਦਾ ਕੋਈ ਫਾਇਦਾ ਨਹੀਂ। ਸੰਤ ਟਹਿਲ ਸਿੰਘ ਨੇ ਆਪ ਨੂੰ ਗੁਰਮੁਖੀ ਪੜ੍ਹਾਣੀ ਸ਼ੁਰੂ ਕਰਾਈ। ਪੰਜ ਗ੍ਰੰਥੀ ਤੇ ਦਸ ਗ੍ਰੰਥੀ ਦਾ ਪਾਠ ਸਿੱਖਿਆ। ਚੇਤਨ ਬੁੱਧੀ ਹੋਣ ਕਰਕੇ ਯਾਦ ਸ਼ਕਤੀ ਬੜੀ ਤੇਜ਼ ਸੀ। ਸਾਰੀ ਪੰਜ ਗ੍ਰੰਥੀ ਯਾਦ ਕਰ ਲਈ। ਪੜ੍ਹਾਈ ਦੀ ਲਗਨ ਇੰਨੀ ਲੱਗੀ ਕਿ ਕਈ ਗ੍ਰੰਥ ਭਾਵ ਸਿਮ੍ਰਤ ਸਾਰਕਤਾਵਲੀ, ਹਨੂਨਾਟਕ ਤੇ ਸਿੱਖ ਇਤਿਹਾਸ ਦੀ ਸਟੱਡੀ ਸ਼ੁਰੂ ਕਰ ਦਿੱਤੀ।

**ਪੰਡਤ ਬਸੰਤ ਸਿੰਘ ਨੂੰ ਵਿਦਿਆ ਗੁਰੂ ਧਾਰਨਾ**

ਪੰਡਤ ਬਸੰਤ ਸਿੰਘ ਪਿੰਡ ਗੜ੍ਹ ਪ੍ਰਧਾਨਾ ਜ਼ਿਲ੍ਹਾ ਜਲੰਧਰ ਦੇ ਸਨ। ਜੱਟਾਂ ਦੇ ਘਰ ਜਨਮ ਸੀ ਪਰ ਵਿੱਦਿਆ ਕਰਕੇ ਆਪ ਪੰਡਤ ਦੇ ਨਾਂ ਨਾਲ ਪ੍ਰਸਿੱਧ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਆਪ ਕੋਲੋਂ ਵਿਦਿਆ ਪੜ੍ਹੀ ਸੀ। ਸੋ ਸੰਤ ਸੋਹਣ ਸਿੰਘ ਜੀ ਨੇ ਵੀ ਆਪ ਕੋਲ ਰਹਿ ਕੇ ਗ੍ਰੰਥ ਸਾਹਿਬ ਦਾ ਪਾਠ ਸਿੱਖਿਆ। ਵਿਦਿਆ ਵਿੱਚ ਕਾਫੀ ਨਿਪੁੰਨਤਾ ਹਾਸਲ ਕੀਤੀ।

**ਗੁਰੂ ਚੱਕ ਦੀ ਸਾਖੀ**

ਸ੍ਰੀ ਮਾਨ ਸੰਤ ਸੁੰਦਰ ਸਿੰਘ ਭੂਰੀ ਵਾਲਿਆਂ ਨਾਲ ਆਪ ਦਾ ਬੜਾ ਪਿਆਰ ਸੀ। ਸੰਤ ਭੂਰੀ ਵਾਲੇ ਦੌਰਾ ਕਰਕੇ ਗੁਰੂ ਚੱਕ ਜ਼ਿਲ੍ਹਾ ਸਿਆਲਕੋਟ ਗਏ। ਉਥੇ ਅਖੰਡ ਪਾਠ ਰੱਖਣਾ ਸੀ। ਸੰਤ ਜੀ ਨੇ ਇੱਕ ਸਿੰਘ ਨੂੰ ਘੋੜੀ ਦੇ ਕੇ ਜਾਮਕਿਆਂ ਤੋਂ ਸੰਤ ਸੋਹਣ ਸਿੰਘ ਜੀ ਨੂੰ ਬੁਲਾਇਆ। ਉਥੋਂ ਦਾ ਗ੍ਰੰਥੀ ਪਾਠ ਵਿੱਚ ਆਪਣੇ ਆਪ ਨੂੰ ਬਹੁਤ ਸਿਆਣਾ ਸਮਝਦਾ ਸੀ। ਗ੍ਰੰਥੀ ਕਹਿੰਦਾ ਹੈ ਉਹ ਕਿਹੜਾ ਸੋਹਣ ਸਿੰਘ ਹੈ ਜਿਸ ਨੂੰ ਇੰਨੀ ਦੂਰੋਂ ਪਾਠ ਲਈ ਮੰਗਾਇਆ ਹੈ। ਸਾਰਾ ਜੱਥਾ ਗੁਰਦਵਾਰੇ ਬੈਠਾ ਸੀ। ਬੀੜ ਪ੍ਰਕਾਸ਼ ਸੀ। ਗ੍ਰੰਥੀ ਕਹਿੰਦਾ ਹੈ ਕਿ ਸੋਹਣ ਸਿੰਘ ਜੀ ਜ਼ਰਾ ਸੰਸਕ੍ਰਿਤੀ ਸਲੋਕ ਤੇ ਪੜ੍ਹੋ। ਤਾਬਿਆ ਆ ਜਾਉ। ਸੰਤ ਸੋਹਣ ਸਿੰਘ ਜੀ ਨੇ ਕਿਹਾ ਤਾਬਿਆ ਆਉਣ ਦੀ ਕੀ ਲੋੜ ਹੈ। ਸਾਰੇ ਸੰਸਕ੍ਰਿਤੀ ਸਲੋਕ ਮੂੰਹ ਜ਼ਬਾਨੀ ਸੁਣਾ ਦਿੱਤੇ। ਗ੍ਰੰਥੀ ਉਠ ਕੇ ਪੈਰੀ ਆ ਪਿਆ। ਇੱਕ ਵਾਰੀ ਮੈਂ ਕਿਹਾ ਪਿਤਾ ਜੀ ਆਪਨੂੰ ਕਿੰਨੀ ਬਾਣੀ ਯਾਦ ਏ? ਆਪ ਨੇ ਕਿਹਾ ਕਿ ਮੇਰੇ ਵਰਗਾ ਹੋਰ ਗ੍ਰੰਥੀ ਹੋਵੇ ਤਾਂ ਸਾਰਾ ਗ੍ਰੰਥ ਸਾਹਿਬ ਮੂੰਹ ਜ਼ਬਾਨੀ ਲਿਖਵਾ ਸਕਦਾ ਹਾਂ।

**ਜਥੇਦਾਰ**

ਆਪ ਆਪਣੀ ਮਿਹਨਤ ਨਾਲ ਚੰਗੇ ਬੁਲਾਰੇ ਬਣ ਗਏ। ਦੀਵਾਨ ਵਿੱਚ ਬੜਾ ਰਸ ਸੀ। ਸਾਰੀ-ਸਾਰੀ ਰਾਤ ਬੋਲਦੇ ਰਹਿੰਦੇ ਸਨ ਪਰ ਜ਼ਰਾ ਅੱਕਦੇ ਥੱਕਦੇ ਨਹੀਂ ਸੀ। ਪਿੰਡ ਦੇ ਲੋਕ ਕਦੀ ਕਿਸੇ ਨੂੰ ਨਹੀਂ ਮੰਨਦੇ ਪਰ ਜਾਮਕਿਆਂ ਦੇ ਲੋਕ ਉਚੇਚਾ ਇਨ੍ਹਾਂ ਦਾ ਦੀਵਾਨ

ਸੁਣਦੇ ਸਨ। ਇਨ੍ਹਾਂ ਦੇ ਪ੍ਰਚਾਰ ਸਦਕਾ ਡਸਕਾ ਤਹਿਸੀਲ ਵਿੱਚ ਕਾਫੀ ਨਾਮਧਾਰੀ ਸਿੰਘ ਸੱਜ ਗਏ ਸਨ। ਆਮ ਤੌਰ 'ਤੇ ਸੰਤ ਭੂਰੀ ਵਾਲੇ ਆਪ ਨੂੰ ਆਪਣੇ ਜੱਥੇ ਨਾਲ ਹੀ ਰੱਖਦੇ ਤੇ ਸੰਤ ਸੋਹਣ ਸਿੰਘ ਨੂੰ ਆਪਣਾ ਪੁੱਤਰ ਹੀ ਸਮਝਦੇ ਸਨ।

**ਸ਼ਾਦੀ**

ਸੰਤਾਂ ਦੀ ਉਮਰ 35 ਸਾਲ ਦੀ ਹੋ ਗਈ ਪਰ ਸ਼ਾਦੀ ਨਹੀਂ ਸੀ ਕਰਵਾਈ। ਸੰਤ ਭੂਰੀ ਵਾਲੇ ਚਾਹੁੰਦੇ ਸਨ ਕਿ ਸੋਹਣ ਸਿੰਘ ਦਾ ਘਰ ਵਸਾਈਏ। ਸੰਤ ਭੂਰੀ ਵਾਲੇ ਪਿੰਡ ਦਾਦੂ ਬਾਜਵੇ ਤਹਿਸੀਲ ਪਸਰੂਰ ਗਏ ਤੇ ਉਥੇ ਸੰਤ ਸੋਹਣ ਸਿੰਘ (ਸੰਤ ਸਾਧੂ ਸਿੰਘ ਤੇ ਸੰਤ ਪਿਆਰਾ ਸਿੰਘ ਬਾਜਵਾ) ਸੰਤ ਸੋਹਣ ਸਿੰਘ ਬਾਜਵਾ ਦੇ ਪੁੱਤਰ ਤੋਂ ਲੜਕੀ ਦਾ ਰਿਸ਼ਤਾ ਮੰਗਿਆ, ਪਰ ਸੋਹਣ ਸਿੰਘ ਨੇ ਸਾਕ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਸੰਤ ਭੂਰੀ ਵਾਲੇ ਨਾਰਾਜ਼ ਹੋ ਕੇ ਪਿੰਡ ਬੁੱਧੀਆ ਦੇ ਗੁਰਦਵਾਰੇ ਜਾ ਬੈਠੇ। ਸੰਤ ਸੋਹਣ ਸਿੰਘ ਦੇ ਘਰੋਂ ਬੀਬੀ ਹਰ ਕੌਰ ਨੂੰ ਪਤਾ ਲੱਗਾ ਕਿ ਸੰਤ ਰੁੱਸ ਕੇ ਚਲੇ ਗਏ ਹਨ ਤਾਂ ਹਰ ਕੌਰ ਸੰਤਾਂ ਦੇ ਮਗਰ ਭੱਜੀ ਤੇ ਚਰਨ ਫੜ ਕੇ ਕਹਿਣ ਲੱਗੀ ਸੰਤ ਜੀ, ਸਾਰੀਆਂ ਲੜਕੀਆਂ ਆਪ ਦੀਆਂ ਹਨ। ਮਾਈ ਹਰ ਕੌਰ ਨੇ ਰਿਸ਼ਤਾ ਕਰ ਦਿੱਤਾ। ਵਿਆਹ ਹੋ ਗਿਆ। ਸੰਤ ਭੂਰੀ ਵਾਲਿਆਂ ਦੀ ਕਿਰਪਾ ਸਦਕਾ ਅਸੀਂ ਤਿੰਨ ਭਰਾ ਤੇ ਦੋ ਭੈਣਾਂ ਸੂਬਾ ਜੀ ਦੀ ਔਲਾਦ ਹਾਂ। ਛੋਟਾ ਗੁਰਮੇਲ ਸਿੰਘ ਭੱਠਲ ਵਜ਼ਾਰਤ ਵਿੱਚ ਖੁਰਾਕ ਮੰਤਰੀ ਬਣੇ, ਮੈਂ ਅਜੀਤ ਸਿੰਘ ਚੀਮਾ ਪ੍ਰਿੰਸੀਪਲ ਬਣਿਆ। ਅਮਰੀਕ ਸਿੰਘ ਰੋਡਵੇਜ਼ 'ਚ ਨੌਕਰੀ ਕੀਤੀ।

**ਖੇਤੀ ਵਿੱਚ ਦਿਲਚਸਪੀ**

ਸੂਬਾ ਜੀ ਦੇ ਚਾਰ ਭਰਾ ਸਨ ਪਰ ਕਦੀ ਕੋਈ ਇਨ੍ਹਾਂ ਨੂੰ ਕੰਮ ਲਈ ਨਹੀਂ ਸਨ ਆਖਦੇ। ਸਾਰੇ ਭਰਾ ਇਨ੍ਹਾਂ ਨੂੰ ਮੱਥਾ ਟੇਕਦੇ ਤੇ ਸਤਿਕਾਰ ਕਰਦੇ ਸਨ। ਸੂਬਾ ਜੀ ਕਣਕ ਬੀਜਣ ਦੇ ਸਮੇਂ ਤੇ ਕਣਕ ਕੱਟਣ ਦੇ ਸਮੇਂ ਜ਼ਰੂਰ ਘਰ ਰਹਿੰਦੇ ਸਨ, ਅੱਗੇ ਪਿੱਛੇ ਸੰਤ ਭੂਰੀ ਵਾਲਿਆਂ ਨਾਲ ਦੌਰੇ ਤੇ ਰਹਿੰਦੇ। ਸਾਰੀ ਉਮਰ ਪੂਜਾ ਦਾ ਧਾਨ, ਰੁਪਏ, ਕੱਪੜੇ ਬਾਹਰੋਂ ਕਦੀ ਨਹੀਂ ਘਰ ਲਿਆਂਦੇ। ਨਿਰੋਲ ਨਿਸ਼ਕਾਮਤਾ ਨਾਲ ਸੇਵਾ ਕਰਦੇ। ਕਾਰੋਬਾਰ ਖੇਤੀ ਦਾ ਇੰਨਾ ਵੱਧ ਗਿਆ ਕਿ ਇਲਾਕੇ ਵਿੱਚ ਲੋਕਾਂ ਵਿੱਚ ਕਾਫੀ ਪ੍ਰਸਿੱਧੀ ਹਾਸਲ ਕੀਤੀ। ਇਨ੍ਹਾਂ ਦਾ ਛੋਟਾ ਭਰਾ ਚੰਦਾ ਸਿੰਘ ਵੀ ਖੇਤੀ ਵਿੱਚ ਕਾਫੀ ਮਸ਼ਹੂਰ ਹੋਇਆ। ਚੰਗੇ-ਚੰਗੇ ਬਲਦ ਹਰ ਵੇਲੇ ਖੁਰਲੀ ਤੇ ਬੱਝੇ ਰਹਿੰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਕਈ ਵਾਰ ਬਲਦ ਵੇਖ ਕੇ ਕਾਫੀ ਪ੍ਰਸੰਨ ਹੁੰਦੇ।

**ਸੂਬਾ ਥਾਪਣਾ**

ਇੱਕ ਵਾਰੀ ਖੰਡੂ ਵਾਲੀ ਮੇਲਾ ਹੋਇਆ। ਇਨ੍ਹਾਂ ਮੇਲੇ ਵਿੱਚ ਕਾਫੀ ਕੰਮ ਕੀਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਨੂੰ ਤਹਿਸੀਲ ਡਸਕੇ ਦਾ ਸੂਬਾ ਥਾਪ ਦਿੱਤਾ ਤੇ

ਪੰਡਤ ਜਗਤ ਸਿੰਘ ਖੰਡੂ ਵਾਲਿਆਂ ਨੂੰ ਪਸਰੂਰ ਤਹਿਸੀਲ ਦਾ ਸੂਬਾ ਥਾਪ ਦਿੱਤਾ। ਪੰਡਤ ਜਗਤ ਸਿੰਘ ਜੀ ਬਹੁਤ ਸਰਗਰਮ ਨਹੀਂ ਸਨ, ਸਾਰਾ ਕੰਮ ਆਪ ਨੂੰ ਹੀ ਕਰਨਾ ਪੈਂਦਾ ਸੀ।

### ਤਲਹਾੜੇ ਦਾ ਹੋਲਾ

ਤਲਹਾੜਾ ਪਿੰਡ ਤਹਿਸੀਲ ਡਸਕੇ ਦਾ ਪਿੰਡ ਸੀ ਜਿਥੋਂ ਦੇ ਸੰਤ ਵਜ਼ੀਰ ਸਿੰਘ ਜੀ ਨਲਕਿਆਂ ਵਾਲੇ ਸਨ। ਪਾਕਿਸਤਾਨ ਬਣਨ ਨਾਲ ਆਪ ਨੇ ਦਿੱਲੀ ਜਾ ਨਿਵਾਸ ਕੀਤਾ। ਆਪ ਤਾਂ ਉਹ ਚੜ੍ਹਾਈ ਕਰ ਗਏ ਹਨ ਪਰ ਉਨ੍ਹਾਂ ਦੀ ਔਲਾਦ ਦਿੱਲੀ ਨਿਵਾਸ ਕਰਦੀ ਹੈ। ਉਥੋਂ ਦਾ ਹੀ ਇਕ ਬੂਟਾ ਸਿੰਘ ਸੀ ਜੋ ਕਿੰਗ ਨਾਲ ਦੀਵਾਨ ਲਾਉਂਦਾ ਸੀ। ਉਹ ਵਿਚਾਰਾ ਸਾਰੀ ਉਮਰ ਵਿਆਹ ਨੂੰ ਰੋਂਦਾ ਰਿਹਾ ਪਰ ਉਸ ਦਾ ਵਿਆਹ ਨਾ ਹੋ ਸਕਿਆ। ਤਲਹਾੜੇ ਪਿੰਡ ਹੋਲਾ ਹੋਇਆ, ਜਿਸ ਦੀ ਸਾਰੀ ਭੱਜ ਦੌੜ ਆਪ ਨੇ ਤੇ ਸ੍ਰ. ਧਿਆਨ ਸਿੰਘ ਨੇ ਕੀਤੀ। ਰਿਕਾਰਡ ਤੋੜ ਹੋਲਾ ਹੋਇਆ। ਉਥੇ ਸੰਤ ਸੋਹਣ ਸਿੰਘ ਭਾਗੋਵਾਲ ਵਾਲੇ ਖੋਤਾ ਲੈ ਕੇ ਦੀਵਾਨ ਵਿੱਚ ਆ ਗਏ। ਬੜਾ ਰੰਗ ਬਣਿਆ। ਹੋਲੇ ਦਾ ਬੜਾ ਚੰਗਾ ਪ੍ਰਭਾਵ ਪਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੀਆਂ ਖੁਸ਼ੀਆਂ ਦਿੱਤੀਆਂ।

### ਸੂਬਾ ਭਗਤ ਸਿੰਘ ਦੇ ਅਕਾਲ ਚਲਾਣੇ ਦਾ ਮੇਲਾ

ਜਿਵ ਮੈਂ ਅੱਗੇ ਦੱਸਿਆ ਹੈ ਕਿ ਸੂਬਾ ਭਗਤ ਸਿੰਘ ਦਾਤੇਵਾਲ ਨੇ ਸੂਬਾ ਸੋਹਣ ਸਿੰਘ ਨੂੰ ਭਜਨ ਦੇ ਕੇ ਸਿੱਖ ਬਣਾਇਆ। ਜਦ ਸੂਬਾ ਭਗਤ ਸਿੰਘ ਜੀ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੀ ਯਾਦ ਵਿੱਚ ਸਾਧਾਂ ਵਾਲੀ ਡੇਰੇ (ਜਾਮਕੇ) ਬਹੁਤ ਭਾਰੀ ਮੇਲਾ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ। ਦੂਰ-ਦੂਰ ਤੋਂ ਸੰਗਤਾਂ ਦਰਸ਼ਨ ਦਿੱਤੇ। ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ, ਜਥੇਦਾਰ ਅਤਰ ਸਿੰਘ, ਸੰਤ ਭੂਰੀ ਵਾਲੇ, ਸੰਤ ਟਹਿਲ ਸਿੰਘ, ਸੰਤ ਦੇਵਾ ਸਿੰਘ ਤੇ ਕਈ ਹੋਰ ਨਾਮਵਰ ਹਸਤੀਆਂ ਨੇ ਦਰਸ਼ਨ ਦਿੱਤੇ। ਇਸ ਮੇਲੇ ਦਾ ਸਾਰਾ ਪ੍ਰਬੰਧ ਸੂਬਾ ਸੋਹਣ ਸਿੰਘ ਨੇ ਕੀਤਾ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

### ਪਾਕਿਸਤਾਨ ਬਣਨ ਤੋਂ ਬਾਅਦ

ਪਾਕਿਸਤਾਨ ਬਣਨ ਤੇ ਸੂਬਾ ਜੀ ਨੇ ਪਰਿਵਾਰ ਸਮੇਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਜੀਵਨ ਨਗਰ ਪਾਸ ਪਿੰਡ ਹਮਾਓ ਖੇੜੇ ਰਿਹਾਇਸ਼ ਕੀਤੀ। ਇਥੇ ਆਉਂਦਿਆਂ ਹੀ ਸੂਬਾ ਸਿੰਘ ਜੀ ਦੇ ਘਰੋਂ ਬੀਬੀ ਵੀਰ ਕੌਰ ਚੜ੍ਹਾਈ ਕਰ ਗਈ। ਘਰ ਦਾ ਸ਼ੀਰਾਜਾ ਵਿਗੜ ਗਿਆ। ਜ਼ਮੀਨ ਦੀ ਪੱਕੀ ਅਲਾਟਮੈਂਟ ਪਿੰਡ ਬੂਸੋਵਾਲ, ਸੁਲਤਾਨਪੁਰ ਲੋਧੀ ਜ਼ਿਲ੍ਹਾ ਕਪੂਰਥਲਾ ਵਿੱਚ ਹੋ ਗਈ। ਇਹ ਇਲਾਕਾ ਹੜ੍ਹਾਂ ਦਾ ਮਾਰਿਆ ਸੀ। ਸਾਉਣੀ ਦੀ ਫਸਲ ਹਰ ਸਾਲ ਬਿਆਸ ਦਰਿਆ ਦੀ ਭੇਟ ਹੋ ਜਾਂਦੀ। ਹਾੜ੍ਹੀ ਦੀ ਫਸਲ ਨਾਲ ਕੁਝ ਬਣਦਾ ਨਹੀਂ ਸੀ।

## ਸੂਬਾ ਜੀ ਦੀ ਵਿਰਕਤਤਾ

1955 ਵਿੱਚ ਜਦ ਮਾਰੂ ਹੜ੍ਹ ਆਇਆ ਤਾਂ ਸੁਲਤਾਨਪੁਰ ਦਾ ਇਲਾਕਾ ਬੜਾ ਬੁਰੀ ਤਰ੍ਹਾਂ ਮੁਤਾਸਰ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਨੂੰ ਭੇਜਿਆ ਕਿ ਸੂਬਾ ਸੋਹਣ ਸਿੰਘ ਦਾ ਪਤਾ ਲਿਆਉ। ਜਿਹੜੀ ਚੀਜ਼ ਦੀ ਉਨ੍ਹਾਂ ਨੂੰ ਲੋੜ ਹੈ ਦਿਉ। ਮਹਾਰਾਜ ਜੀ ਨੇ ਬੂਸੋਵਾਲ ਦਰਸ਼ਨ ਦਿੱਤੇ ਤਾਂ ਸੂਬਾ ਜੀ ਨੂੰ ਕਿਹਾ ਕਿ ਕਿਸ ਚੀਜ਼ ਦੀ ਲੋੜ ਹੈ ? ਤਾਂ ਸੂਬਾ ਜੀ ਨੇ ਕਿਹਾ ਕਿ ਸਤਿਗੁਰੂ ਜੀ ਨੂੰ ਬੇਨਤੀ ਕਰਨੀ ਕਿ "ਰਾਜ ਨਾ ਚਾਹੂੰ ਮੁਕਤ ਨ ਚਾਹੂੰ, ਮਨ ਪ੍ਰੀਤ ਚਰਨ ਕਮਲਾਰੇ।" ਮਹਾਰਾਜ ਜੀ ਉੱਤਰ ਸੁਣ ਕੇ ਬੜੇ ਪ੍ਰਸੰਨ ਹੋਏ ਅਤੇ ਸਤਿਗੁਰੂ ਜੀ ਨੂੰ ਸੂਬਾ ਜੀ ਦਾ ਸੰਦੇਸ਼ ਦਿੱਤਾ। ਮੈਂ ਸਰਕਾਰੀ ਨੌਕਰੀ ਵਿੱਚ ਟੀਚਰ ਲੱਗ ਗਿਆ। ਛੋਟਾ ਅਮਰੀਕ ਸਿੰਘ ਪੰਜਾਬ ਰੋਡਵੇਜ਼ ਵਿੱਚ ਡਰਾਈਵਰ ਲੱਗ ਗਿਆ, ਗੁਰਮੇਲ ਸਿੰਘ (ਐਮ.ਐਲ.ਏ.) ਛੋਟਾ ਸੀ ਉਸ ਨੂੰ ਮਹੇੜੂ ਆਪਣੇ ਸਕੂਲ ਵਿੱਚ ਦਾਖਲ ਕਰਵਾਇਆ। ਫਿਰ ਫਗਵਾੜੇ ਬੀ.ਏ. ਤੀਕ ਵਿੱਦਿਆ ਹਾਸਲ ਕਰਨ ਪਿੱਛੋਂ ਯੂ.ਕੇ. ਚਲਾ ਗਿਆ। ਏਧਰ ਸੂਬਾ ਜੀ ਨੇ ਬੂਸੋਵਾਲ ਨਾਮਧਾਰੀ ਪੰਥ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਸੁਬਾਹ ਸ਼ਾਮ ਕਥਾ ਕੀਰਤਨ ਦਾ ਪ੍ਰਵਾਹ ਚਲ ਪਿਆ। ਸਾਰਾ ਬੂਸੋਵਾਲ ਪਿੰਡ ਨਾਮਧਾਰੀ ਬਣ ਗਿਆ। ਇਸ ਦੀ ਅਖ਼ਬਾਰਾਂ ਵਿੱਚ ਵੀ ਬੜੀ ਚਰਚਾ ਹੋਈ। ਸੂਬਾ ਜੀ ਦੀ ਸਿਹਤ ਖਰਾਬ ਰਹਿਣ ਲੱਗੀ। ਬੀ.ਪੀ. ਬਹੁਤ ਘੱਟ ਗਿਆ। ਗੁਰੂ ਗੋਬਿੰਦ ਸਿੰਘ ਜੀ ਦਾ ਗੁਰਪੁਰਬ ਸੀ। ਪੰਚਾਇਤ ਵਾਲੇ ਬਾਲਣ ਲਈ ਆਏ। ਸੂਬਾ ਜੀ ਨੇ ਕਿਹਾ ਕਿ ਇਹ ਲੱਕੜਾਂ ਮੈਂ ਆਪਣੇ ਲਈ ਰੱਖੀਆਂ ਹੋਈਆਂ ਹਨ ਫਿਰ ਤੁਸੀਂ ਭਾਲ ਕਰੋਗੇ। 23 ਫਰਵਰੀ ਸ਼ਾਮ ਨੂੰ ਸ੍. ਈਸ਼ਰ ਸਿੰਘ ਦੇ ਘਰ ਗਏ ਤੇ ਉਸ ਦੀ ਲੜਕੀ ਨੂੰ ਕਹਿਣ ਲੱਗੇ ਕਿ ਨਾਮ੍ਹੋਂ ਅਜ ਚਾਹ ਖੰਡ ਦੀ ਬਣਾ ਕੇ ਪਿਆ। ਅੱਜ ਆਖਰੀ ਵਾਰ ਤੇਰੇ ਕੋਲੋਂ ਚਾਹ ਪੀਣੀ ਹੈ। ਨਾਮ੍ਹੋ ਕ਼ਹਿੰਦੀ ਏ ਬਾਪੂ ਜੀ, ਇਹ ਕੀ ਆਖਦੇ ਹੋ? ਬੱਸ ਪੁਤਰ ਅਕਾਲ ਪੁਰਖ ਦਾ ਹੁਕਮ ਹੀ ਇਸ ਤਰ੍ਹਾਂ ਹੈ। ਤਿੰਨ ਕੱਪ ਚਾਹ ਬਣਾਈ। ਨਾਮ੍ਹੋ ਕਿਹਾ, ਬਾਪੂ ਜੀ ਇਕ ਕੱਪ ਮੈਂ ਲਵਾਂ? ਸੰਤਾਂ ਕਿਹਾ ਨਹੀਂ ਇਹ ਵੀ ਕੱਪ ਮੈਂ ਹੀ ਪੀਣਾ ਹੈ। ਏਥੋਂ ਉੱਠ ਕੇ ਸਾਧੂ ਸਿੰਘ ਖਹਿਰੇ ਦੇ ਘਰ ਜਾ ਕੇ ਕਹਿਣ ਲੱਗੇ, ਅੱਜ ਆਖਰੀ ਦਰਸ਼ਨ ਹਨ। ਆਪਣੇ ਘਰ ਜਾ ਕੇ ਸੌਂ ਗਏ, ਦੋ ਵਜੇ ਉੱਠ ਕੇ ਨਿਤਨੇਮ ਕੀਤਾ, ਪੰਜ ਵਜੇ ਸਰੀਰ ਛੱਡ ਦਿੱਤਾ, ਹੱਥ ਵਿਚ ਮਾਲਾ ਫੜੀ ਹੋਈ ਸਾਧੂਆਂ ਵਾਂਗ ਦੱਸ ਕੇ ਗਏ।

## ਭੋਗ

ਸਤਿਗੁਰੂ ਜਗਜੀਤ ਸਿੰਘ ਜੀ ਬਾਹਰਲੇ ਦੇਸ਼ਾਂ ਨੂੰ ਗਏ ਹੋਏ ਸਨ। ਆਪ ਨਾ ਆ ਸਕੇ ਪਰ ਚੱਕਰਵਰਤੀ ਜੀ, ਬਾਲਮ ਜੀ, ਸਵਰਨ ਸਿੰਘ ਜੋਸ਼, ਸੂਬਾ ਅਮਰੀਕ ਸਿੰਘ, ਸ੍. ਆਤਮਾ ਸਿੰਘ ਭੋਗ ਤੇ ਆਏ। ਅਸਾਂ ਸੋਚਿਆ ਕਿ ਅਖੰਡ ਪਾਠ ਹੀ ਕਰਵਾ ਦੇਈਏ, ਪਰ

ਸੂਬਾ ਜੀ ਨੇ ਡਾਕਟਰ ਦਯਾ ਸਿੰਘ ਨੂੰ ਸੁਪਨੇ ਵਿੱਚ ਕਿਹਾ ਕਿ ਮੇਰਾ ਸਾਧਾਰਣ ਪਾਠ ਕਰਵਾਉ। ਦੂਸਰੇ ਦਿਨ ਕਰਤਾਰ ਸਿੰਘ ਗ੍ਰੰਥੀ ਨੇ ਪਾਠ ਸ਼ੁਰੂ ਕੀਤਾ। ਇੱਕ ਦਿਨ ਸੂਬਾ ਜੀ ਨੇ ਗ੍ਰੰਥੀ ਨੂੰ ਸੁਪਨੇ ਵਿੱਚ ਕਿਹਾ, ਤੁਸੀਂ ਮੇਰਾ ਪਾਠ ਕਰ ਰਹੇ ਹੋ। ਆਦਿ ਗ੍ਰੰਥ ਸਾਹਿਬ ਵਿੱਚ ਇੱਕ ਸ਼ਬਦ ਲਿਖਿਆ ਹੈ ਜੋ ਗ੍ਰੰਥ ਸਾਹਿਬ ਵਿੱਚ ਗਲਤ ਛਪਿਆ ਹੈ। ਗ੍ਰੰਥ ਸਾਹਿਬ ਵਿੱਚ ਲਿਖਿਆ ਹੈ :

ਸੋਹੜੇ ਸੋਹੜੇ ਮੇਰੇ ਬੰਕ ਦੁਆਰ ਰਾਮ॥

ਪਰ ਸਹੀ ਪਾਠ ਸੋਹੜੇ ਸੋਹੜੇ ਹੈ। ਕਰਤਾਰ ਸਿੰਘ ਨੇ ਮੈਨੂੰ ਸਵੇਰੇ ਆ ਕੇ ਸਾਰੀ ਸਾਖੀ ਸੁਣਾਈ। ਗ੍ਰੰਥ ਸਾਹਿਬ ਵਿੱਚ ਗਲਤ ਸ਼ਬਦ ਲਿਖਿਆ ਸੀ। ਇਸ ਤਰ੍ਹਾਂ ਸਰੀਰ ਛੱਡਣ ਤੋਂ ਪਿੱਛੋਂ ਵੀ ਬਾਣੀ ਦੀ ਸ਼ੁਧਤਾਈ ਦਾ ਸੰਕੇਤ ਦਿੱਤਾ। ਸੋ ਆਪ 24 ਫਰਵਰੀ 1969 ਨੂੰ ਸਰੀਰ ਛੱਡ ਕੇ ਅਕਾਲ ਪੁਰਖ ਦੀ ਜੋਤ ਵਿੱਚ ਲੀਨ ਹੋ ਗਏ। ਉਨ੍ਹਾਂ ਦੀ ਕਿਰਪਾ ਤੇ ਬੰਦਗੀ ਦਾ ਸਦਕਾ ਦਾਸ (ਅਜੀਤ ਸਿੰਘ ਚੀਮਾ) ਦਾ ਪੰਥ ਵਿੱਚ ਚੰਗਾ ਸਤਿਕਾਰ ਹੈ। ਛੋਟਾ ਵੀਰ ਅੱਜਕੱਲ੍ਹ ਇਲਾਕੇ ਦਾ ਐਮ.ਐਲ.ਏ. ਹੈ। ਲੋਕਾਂ ਦੀ ਜ਼ਬਾਨੀ ਵੀ ਇਹ ਕਥਾ ਹੈ ਕਿ ਸੂਬਾ ਸੋਹਣ ਸਿੰਘ ਜੀ ਦੀ ਕਿਰਪਾ ਸਦਕਾ ਅੱਜ ਸਾਰਾ ਪਰਿਵਾਰ ਬਾਦਸ਼ਾਹੀ ਭੋਗਦਾ ਹੈ।

*—ਅਜੀਤ ਸਿੰਘ "ਚੀਮਾ"*

## ਸੂਬਾ ਭਗਤ ਸਿੰਘ

ਇਹ ਹਰਨੋਟੀਆਂ ਅੱਖਾਂ ਵਾਲਾ ਸਰੂ ਵਰਗਾ ਉੱਚਾ ਸਾਢੇ ਛੇ ਫੁੱਟ ਦੇ ਕਰੀਬ, ਕਣਕ ਭਿੰਨਾ ਰੰਗ, ਲੰਮ ਸਲੰਮੀ ਦਾੜ੍ਹੀ, ਅੱਜ ਤੋਂ ਕੋਈ ਪੰਜਾਹ ਸਾਲ ਪਹਿਲਾਂ ਨਾਮਧਾਰੀ ਦੀਵਾਨਾਂ ਦੀ ਜ਼ੀਨਤ ਹੁੰਦਾ ਸੀ। ਆਪ ਦੀਆਂ ਧਾਰਨਾਂ ਅਜੇ ਤੀਕ ਪਿਛਲੇ ਬਜ਼ੁਰਗਾਂ ਦੇ ਕੰਨਾਂ ਵਿੱਚ ਗੂੰਜਦੀਆਂ ਹਨ।

"ਜਿਵੇਂ ਦੱਖਣ ਨੂੰ ਉੱਠ ਧਾਣਾਂ, ਸੂਰਜ ਦੱਖਣ ਨੂੰ ਜਾਂ, ਕਾਬਲ ਰੋਂਦੀ ਏ ਮੁਗਲਾਣੀ ਕਾਬਲ ਰੋਂਦੀ ਏ, ਇਤਿਆਦਿ। ਆਪ ਹੱਲੇ ਤਾਰ ਤੇ ਸ਼ਬਦ ਪੜ੍ਹਦੇ ਸਨ, ਕੋਈ ਵਿਰਲਾ ਹੀ ਪਿਉ ਦਾ ਪੁੱਤਰ ਉਸ ਦਿਨ ਢੋਲਕ ਵਜਾ ਸਕਦਾ ਸੀ। ਸੰਤ ਪਿਆਰਾ ਸਿੰਘ ਬਾਜਵਾ (ਮੇਰਾ ਮਾਮਾ ਜੀ) ਇਨ੍ਹਾਂ ਨਾਲ ਢੋਲਕ ਵਜਾ ਕੇ ਪਹੁੰਚਦੇ ਸਨ। ਮੈਂ ਛੋਟਾ ਜਿਹਾ ਸੀ ਜਦ ਮੈਂ ਇਨ੍ਹਾਂ ਦੇ ਸਰੀਰ ਨੂੰ ਬੜੇਪੇ ਕੋਲ ਮਾਰ ਖਾਂਦਾ ਤਕਿਆ ਸੀ ਤਾਂ ਮੈਂ ਖਿਆਲੀ ਤੌਰ 'ਤੇ ਹੀ ਇਨ੍ਹਾਂ ਦੀ ਜਵਾਨੀ ਦਾ ਤਸੱਵਰ ਅੱਖਾਂ ਅੱਗੇ ਲਿਆਉਂਦਾ ਸਾਂ। ਇਨ੍ਹਾਂ ਦੇ ਪਿਤਾ ਦਾ ਨਾਮ ਸ੍. ਬਘੇਲ ਸਿੰਘ ਤੇ ਮਾਤਾ ਦਾ ਨਾਂ ਭਾਗਭਰੀ ਸੀ। ਇਨ੍ਹਾਂ ਦਾ ਪਿੰਡ ਦਾਤੇਵਾਲ ਤਸੀਲ ਪਸਰੂਰ ਜ਼ਿਲ੍ਹਾ ਸਿਆਲਕੋਟ ਸੀ। ਆਪ ਦਾ ਜਨਮ ਜ਼ਿਮੀਦਾਰਾਂ ਦੇ ਘਰਾਨੇ 'ਚ ਹੋਇਆ ਸੀ। ਇਨ੍ਹਾਂ ਦੇ ਘਰ ਦੇ ਬਹੁਤ ਰੱਜੇ ਪੁੱਜੇ ਤੇ ਇਲਾਕੇ ਦੇ ਪ੍ਰਸਿੱਧ ਘਰਾਣਿਆਂ ਚੋਂ ਘਰਾਣਾ ਸੀ।

### ਵਿਦਿਆ

ਛੋਟੀ ਉਮਰ ਵਿੱਚ ਪਿੰਡ ਦੇ ਸਕੂਲ 'ਚੋਂ ਅੱਠਵੀਂ ਤੀਕ ਵਿਦਿਆ ਪ੍ਰਾਪਤ ਕਰ ਲਈ। ਫਾਰਸੀ ਉਦੋਂ ਲਾਜ਼ਮੀ ਮਜ਼ਮੂਨ ਸੀ। ਇਸ ਲਈ ਉਰਦੂ ਫਾਰਸੀ ਦੇ ਬੜੇ ਵਿਦਵਾਨ ਸਨ। ਪਿੰਡ ਦੇ ਮੌਲਵੀ ਪਾਸੋਂ ਕੁਰਾਨ ਸ਼ਰੀਫ ਦੀਆਂ ਆਇਤਾਂ ਵੀ ਆਪ ਨੇ ਕਾਫੀ ਯਾਦ ਕਰ ਲਈਆਂ ਸਨ। ਦਸਮ ਗਰੰਥ ਦੀ ਬਾਣੀ ਆਪ ਨੂੰ ਬਹੁਤ ਸਾਰੀ ਯਾਦ ਸੀ।

### ਗੁਰੂ ਵਾਲੇ ਬਣਨਾ

ਪੜ੍ਹ ਲਿਖ ਕੇ ਅੰਦਰ ਆਤਮਿਕ ਗਿਆਨ ਦੀ ਭੁੱਖ ਪੈਦਾ ਹੋਈ। ਪੂਰੇ ਗੁਰੂ ਦੀ ਲੋੜ ਮਹਿਸੂਸ ਹੋਣ ਲੱਗੀ ਪਰ ਜਦੋਂ, "ਪੂਰਬ ਕਰਮ ਅੰਕਰ ਜਬ ਪਰਗਟੇ ਭੇਟਿਓ ਪੁਰਖ ਰਸਕ ਬੈਰਾਗੀ, ਮਿਟਿਓ ਅੰਧੇਰ ਮਿਲਤ ਹਰ ਨਾਨਕ ਜਨਮ ਜਨਮ ਕੀ ਸੋਈ ਜਾਗੀ।" ਪੂਰਬ ਅੰਕਰ ਪ੍ਰਗਟੇ ਤਾਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਦਰਸ਼ਨ ਹੋ ਗਏ। ਸੰਤਾਂ ਕਿਹਾ ਕਿ ਕਾਕਾ ਭਜਨ ਪੁੱਛਿਆ ਹੈ ? ਉਤਰ ਨਾ ਵਿੱਚ ਮਿਲਿਆ। ਸੰਤ ਕਹਿਣ ਲੱਗੇ ਉਰੇ ਆ ਤੇਰਾ ਜਨਮ ਸਫਲਾ ਕਰੀਏ। ਸੰਤਾਂ ਭਜਨ ਦੇ ਦਿੱਤਾ ਬਸ ਫਿਰ "ਅਲਾਹੀ ਕਾ ਜੋ ਆਸ਼ਨਾ ਹੋ ਗਿਆ। ਦੋ ਆਲਮ ਕਾ ਪੁਤ ਬਾਦਸ਼ਾਹ ਹੋ ਗਿਆ। ਕਤਰਾ ਸਮੁੰਦਰ ਮੇ ਫਨਾ ਹੋ ਗਿਆ। ਫਨਾ ਹੋ ਕੇ ਜ਼ਾਬਤਾ ਹੋ ਗਿਆ।" ਪੜ੍ਹਿਆ ਲਿਖਿਆ ਹੋਣ ਕਰਕੇ ਬਸ ਤੀਲੀ ਲਾਣ ਦੀ ਲੋੜ ਸੀ, ਰੌਸ਼ਨੀ ਹੋ ਗਈ। ਆਪ ਛੇਤੀ ਹੀ ਬੜੇ ਸੁੰਦਰ ਬੁਲਾਰੇ ਬਣ ਗਏ। ਛੇਤੀ ਹੀ ਨਾਮਨਾ ਖੱਟ ਕੇ ਇੱਕ ਚੰਗੇ ਜਥੇਦਾਰ ਬਣ ਗਏ।

### ਸ੍ਰੀ ਸਤਿਗੁਰੂ ਹਰੀ ਸਿੰਘ ਦਾ ਵਰ

ਸਤਿਗੁਰੂ ਹਰੀ ਸਿੰਘ ਜੀ ਇੱਕ ਵਾਰੀ ਸੰਤਾਂ ਦੇ ਪਿੰਡ ਦਾਤੇਵਾਲ ਗਏ। ਰਾਗੀਆਂ ਨਾਲ ਕੁਝ ਅਣਬਣ ਹੋ ਗਈ। ਉਹ ਚੌਕੀ ਕਰਨ ਨਾ ਆਏ। ਸਤਿਗੁਰੂ ਜੀ ਨੇ ਸੰਤ ਭਗਤ ਸਿੰਘ ਜੀ ਨੂੰ ਦੀਵਾਨ ਲਾਉਣ ਦਾ ਹੁਕਮ ਦਿੱਤਾ। ਸੰਤ ਭਗਤ ਸਿੰਘ ਜੀ ਦੇ ਦੀਵਾਨ ਦਾ ਉਹ ਰਸ ਬੱਝਾ ਕਿ ਸਭ ਅਸ਼-ਅਸ਼ ਕਰ ਉੱਠੇ। ਸਤਿਗੁਰੂ ਹਰੀ ਸਿੰਘ ਨੇ ਕਿਹਾ, ਮਸਤਾਨਿਆ ਤੇਰੇ ਅੱਗੇ ਇਸ ਲੋਕ ਦੇ ਲੋਕਾਂ ਕੀ ਅੜਨਾ ਸੀ, ਬ੍ਰਹਮ ਲੋਕ ਦੇ ਲੋਕ ਵੀ ਆਣ ਤਾਂ ਉਹ ਵੀ ਨਿਰਉਤਰ ਹੋ ਕੇ ਜਾਣਗੇ।

### ਪੰਥਕ ਪਿਆਰ

ਆਪ ਨਾਮਧਾਰੀ ਮਰਿਆਦਾ ਦੇ ਪੱਕੇ ਧਾਰਨੀ ਸਨ। ਨਾਮਧਾਰੀ ਅੰਸ਼ ਕਦੀ ਵੀ ਨਹੀਂ ਸਨ ਤਿਆਗਦੇ। ਆਪ ਦੀ ਸ਼ਾਦੀ ਪਿੰਡ ਸੰਬੜੇਵਾਲ (ਜਿੱਥੇ ਦੇ ਸੰਤ ਅਤਰ ਸਿੰਘ ਜੀ ਹੋਏ ਹਨ) ਸ੍ਰ. ਬਹਾਦਰ ਸਿੰਘ ਦੀ ਲੜਕੀ ਨਾਲ ਹੋਈ। ਸ੍ਰ. ਬਹਾਦਰ ਸਿੰਘ ਨੇ ਕਿਹਾ ਕਿ ਭਗਤ ਸਿੰਘ ਨਾਮਧਾਰੀ ਪੁਣਾ ਛੱਡ ਦੇ, ਮੈਂ ਆਪਣੀ ਲੜਕੀ ਤਾਂ ਤੋਰਾਂਗਾ ਨਹੀਂ ਤਾਂ ਮੈਂ ਆਪਣੀ ਲੜਕੀ ਨਹੀਂ ਤੋਰਨੀ। ਸੰਤਾਂ ਕਿਹਾ ਤੇਰੀ ਮਰਜ਼ੀ ਹੈ ਲੜਕੀ ਤੋਰ ਜਾਂ ਨਾ ਤੋਰ ਮੈਂ ਮਰਨ ਤੀਕ ਨਾਮਧਾਰੀ ਪੁਣਾ ਨਹੀਂ ਛੱਡਾਂਗਾ। ਮੈਨੂੰ ਵਿਆਹ ਦੀ ਕੋਈ ਲੋੜ ਨਹੀਂ। ਇਹ ਰੇੜਕਾ ਸੱਤ ਸਾਲ ਪਿਆ ਰਿਹਾ। ਸੱਤ ਸਾਲ ਬਾਦ ਬਹਾਦਰ ਸਿੰਘ ਨੇ ਹਾਰ ਮੰਨ ਕੇ ਲੜਕੀ ਤੋਰ ਦਿੱਤੀ। ਸੰਤ ਜੀ ਨੇ ਆਪਣੀ ਸਿੰਘਣੀ ਨੂੰ ਸੰਤ ਕੇਸਰ ਸਿੰਘ ਤੋਂ ਭਜਨ ਦਵਾਇਆ ਤਾਂ ਆਪਣੇ ਘਰ ਆਪਣੀ ਪਤਨੀ ਲਿਆਂਦੀ।

### ਔਲਾਦ

ਆਪ ਦੇ ਘਰ ਇੱਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਰਣਜੀਤ ਸਿੰਘ ਰੱਖਿਆ। ਉਸ ਦੀ ਸ਼ਾਦੀ ਆਦਮਕੇ ਪਿੰਡ ਕੀਤੀ। ਸੰਤਾਂ ਨੇ ਵਿਆਹ ਇਨੀ ਸ਼ਾਨ ਨਾਲ ਕੀਤਾ ਕਿ ਇਨੀ ਸੰਗਤ ਕਿਤੇ ਘੱਟ ਹੀ ਇੱਕਠੀ ਹੋਈ ਹੋਵੇਗੀ। ਆਦਮਕੇ ਜਾਮਕਿਆਂ ਤੋਂ ਤਿੰਨ ਮੀਲ ਦੀ ਵਿੱਥ ਤੇ ਸੀ। ਮੇਰੇ ਪਿਤਾ ਸੂਬਾ ਸੋਹਣ ਸਿੰਘ ਦਸਦੇ ਸਨ ਕਿ ਤਿੰਨਾਂ ਮੀਲਾਂ ਵਿੱਚ ਸੰਗਤ ਹੀ ਸੰਗਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਉਸ ਵਿਆਹ ਵਿੱਚ ਸ਼ਾਮਲ ਹੋਏ ਸਨ। ਉਹ ਇੱਕ ਇਤਿਹਾਸਕ ਵਿਆਹ ਸੀ। ਕੁਝ ਸਮੇਂ ਬਾਅਦ ਸੰਤਾਂ ਦਾ ਲੜਕਾ ਆਪਣੇ ਨਾਨਕੇ ਸੰਬੜੇਵਾਲ ਗਿਆ ਤੇ ਉੱਥੇ ਹੀ ਉਸ ਦੀ ਮੌਤ ਹੋ ਗਈ।

### ਸੰਤਾਂ ਦੀ ਨਿਰਲੇਪਤਾ

ਜਦ ਸੰਤ ਭਗਤ ਸਿੰਘ ਜੀ ਨੂੰ ਆਪਣੇ ਪੁੱਤਰ ਦੀ ਮੌਤ ਦਾ ਪਤਾ ਲੱਗਾ ਤਾਂ ਅੱਖਾਂ ਵਿੱਚੋਂ ਇੱਕ ਅੱਥਰੂ ਨਾ ਕੇਰਿਆ। ਪੂਰੇ ਬ੍ਰਹਮ ਗਿਆਨੀਆਂ ਵਾਂਗ ਭਾਣਾ ਮੰਨਿਆ। ਗੁਰਬਾਣੀ ਵਿੱਚ ਲਿਖਿਆ ਹੈ–

ਪ੍ਰਭ ਕੀ ਆਗਿਆ ਆਤਮ ਹਿਤਾਵੈ॥
ਜੀਵਨ ਮੁਕਤਿ ਸੋਊ ਕਹਾਵੈ॥

ਤੈਸਾ ਹਰਖੁ ਤੈਸਾ ਉਸੁ ਸੋਗੁ॥
ਸਦਾ ਅਨੰਦੁ ਤਹ ਨਹੀ ਬਿਓਗੁ॥

ਸੰਤਾਂ ਆਪਣੇ ਪੁੱਤਰ ਨੂੰ ਆਪ ਇਸ਼ਨਾਨ ਕਰਵਾਇਆ, ਕੱਪੜੇ ਪਾਏ ਤੇ ਢੌਲਕੀ ਤਾਲ੍ਹ ਵਿੱਚ ਪਾ ਕੇ ਜਲੂਸ ਦੀ ਸ਼ਕਲ ਵਿੱਚ ਸਿਵਿਆਂ ਵਿੱਚ ਜਾ ਕੇ ਪੁੱਤਰ ਦਾ ਸਸਕਾਰ ਕੀਤਾ। ਇਸ ਤੋਂ ਅੱਗੇ ਫਕੀਰੀ ਦੀ ਕੀ ਮੰਜ਼ਿਲ ਹੈ। ਪੁੱਤਰ ਦੀ ਮੌਤ ਤੇ ਹੰਝੂ ਨਾ ਕੇਰਨੇ ਇਹ ਕਿਸੇ ਵਿਰਲੇ ਸਾਧੂ ਦੇ ਹਿੱਸੇ ਹੀ ਆਇਆ ਹੈ। ਹਰ ਕੋਈ ਇਹ ਸਦਮਾ ਨਹੀਂ ਸਹਾਰ ਸਕਦਾ।

## ਸੂਬਾ ਬਣਨਾ

ਜਿਲ੍ਹਾ ਸਿਆਲਕੋਟ ਬਹੁਤ ਵੱਡਾ ਜ਼ਿਲ੍ਹਾ ਸੀ। ਇੱਕ ਆਦਮੀ ਲਈ ਕੰਮ ਕਰਨਾ ਮੁਸ਼ਕਲ ਸੀ। ਉਸ ਤਰ੍ਹਾਂ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਏਥੇ ਸਿੱਖੀ ਦੀ ਪੰਡ ਖੁੱਲ ਗਈ ਸੀ। ਸਿਆਲਕੋਟ ਦਾ ਸੂਬਾ ਸ਼ੇਰ ਸਿੰਘ ਉਹ ਸਿਹਤ ਕਰਕੇ ਵੀ ਠੀਕ ਨਹੀਂ ਸੀ ਇਸ ਲਈ ਨਵੇਂ ਸੂਬੇ ਬਨਾਣ ਦੀ ਲੋੜ ਸਤਿਗੁਰੂ ਜੀ ਨੂੰ ਭਾਸੀ। ਉਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਘਰ ਪਾਠ ਕਰਨ ਦਾ ਹੁਕਮ ਸੀ ਤੇ ਪਾਠਾਂ ਦੇ ਭੋਗ ਜ਼ਿਲ੍ਹੇ ਵਿੱਚ ਇੱਕ ਥਾਂ ਪੈਂਦੇ ਸਨ।

## ਖੰਡੂ ਵਾਲੀ ਮੇਲਾ

ਪੰਡਤ ਜਗਤ ਸਿੰਘ ਜੀ ਦਾ ਪਿੰਡ ਖੰਡੂਵਾਲੀ ਸੀ। ਉਥੇ ਉਹਨਾਂ ਵਿਦਿਆਲਾ ਖੋਲ੍ਹਿਆ ਹੋਇਆ ਸੀ। ਇੱਥੋਂ ਬੜੇ ਸਿੰਘ ਵਿਦਿਆ ਪੜ੍ਹ ਕੇ ਸੰਸਾਰ ਪ੍ਰਸਿੱਧ ਬੁਲਾਰੇ ਬਣ ਗਏ ਜਿਨ੍ਹਾਂ ਚੋਂ ਪੰਡਤ ਗੋਪਾਲ ਸਿੰਘ ਜੀ ਵੀ ਹਨ। ਸਾਧ ਸੰਗਤ ਨੇ ਪਾਠਾਂ ਦਾ ਮੇਲਾ ਖੰਡੂਵਾਲੀ ਕਰਨ ਦਾ ਪ੍ਰੋਗਰਾਮ ਬਣਾਇਆ। ਬਹੁਤ ਭਾਰੀ ਮੇਲਾ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਉਥੇ ਦਰਸ਼ਨ ਦਿੱਤੇ। ਸਤਿਗੁਰੂ ਨੇ ਇੱਥੇ ਸੰਤ ਭਗਤ ਸਿੰਘ ਨੂੰ ਤਹਿਸੀਲ ਪਸਰੂਰ ਦਾ ਅਤੇ ਮੇਰੇ ਪਿਤਾ ਜੀ ਨੂੰ ਡਸਕਾ ਤਹਿਸੀਲ ਦਾ ਸੂਬਾ ਥਾਪਿਆ ਸੀ।

## ਪ੍ਰਚਾਰ ਦੌਰੇ

ਇੱਕ ਵਾਰੀ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ ਦੀਵਾਨ ਲਾਇਆ ਹੋਇਆ ਸੀ। ਸੂਬਾ ਭਗਤ ਸਿੰਘ ਤੇ ਸੂਬਾ ਮੰਗਲ ਸਿੰਘ ਜੀ ਕੀਰਤਨ ਕਰ ਰਹੇ ਸਨ। ਸੰਗਤ ਦਾ ਬੜਾ ਭਾਰੀ ਇੱਕਠ ਹੋਇਆ ਸੀ। ਦੀਵਾਨ ਦਾ ਰੰਗ ਬੱਝਾ ਹੋਇਆ ਸੀ। ਜਥੇਦਾਰ ਮੂਲ ਸਿੰਘ ਗਰਮੂਲੇ ਵਾਲੇ ਦੀਵਾਨ ਵਿੱਚ ਆ ਗਏ। ਰੌਣਕ ਵੇਖ ਕੇ ਕਹਿਣ ਲੱਗੇ ਤੁਹਾਡਾ ਹੋਰ ਸਭ ਕੁਝ ਠੀਕ ਹੈ ਇੱਕੋ ਗਲ ਮਾੜੀ ਹੈ ਜੋ ਤੁਸੀਂ ਕੰਨ ਵਿੱਚ ਕਹਿੰਦੇ ਹੋ, "ਕਾਨਿਆਂ, ਮਾਨਿਆਂ ਕੂਰ, ਤੂੰ ਮੇਰਾ ਚੇਲਾ ਮੈਂ ਤੇਰਾ ਗੁਰ।" ਸੂਬਾ ਭਗਤ ਸਿੰਘ ਜੀ ਕਹਿਣ ਲੱਗੇ ਆਦਿ ਕਾਲ ਤੋਂ ਗੁਰਮੰਤ੍ਰ ਕੰਨ ਵਿੱਚ ਦਿੱਤਾ ਜਾਂਦਾ ਹੈ। ਗੁਰਬਾਣੀ ਵਿੱਚ ਲਿਖਿਆ ਹੈ "ਮਨਹਿ ਪ੍ਰਕਾਸ਼ ਭਇਆ, ਭਰਮ ਨਾਸਿਆ, ਸਤਿਗੁਰੂ ਮੰਤ੍ਰ ਦੀਓ ਕਾਨ।"

ਮੂਲ ਸਿੰਘ ਨੂੰ ਪੁੱਛੋ ਕਿ ਕੰਨਾਂ ਤੋਂ ਬਿਨਾਂ ਹੋਰ ਗੁਰਮੰਤ੍ਰ ਦਾ ਕੀ ਸਾਧਨ ਹੈ ? ਜਥੇਦਾਰ ਮੂਲ ਸਿੰਘ ਕੰਨ ਵਲੇਟ ਕੇ ਦੀਵਾਨ ਵਿੱਚੋਂ ਚਲੇ ਗਏ।

**ਦੋਆਬੇ ਦਾ ਦੌਰਾ**

ਸੰਤ ਭਗਤ ਸਿੰਘ ਜੀ, ਸੰਤ ਟਹਿਲ ਸਿੰਘ ਜੀ, ਸੂਬਾ ਸੋਹਣ ਸਿੰਘ ਜੀ, ਸੰਤ ਅਤਰ ਸਿੰਘ ਜੀ ਨੇ ਲਾਇਲਪੁਰ ਤੋਂ ਸਰਹੰਦ ਸ਼ਹੀਦੀ ਜੋੜਮੇਲੇ ਤੇ ਆਉਣਾ ਸੀ। ਰਾਹ ਵਿੱਚ ਦੋਆਬੇ ਦੇ ਪਿੰਡਾਂ ਦਾ ਦੌਰਾ ਕਰਨ ਲੱਗੇ। ਇੱਕ ਪਿੰਡ ਸੂਬਾ ਜੀ ਦਾ ਦੀਵਾਨ ਲੱਗਾ ਹੋਇਆ ਸੀ। ਦੀਵਾਨ ਦਾ ਰਸ ਬਣਿਆ ਹੋਇਆ ਸੀ। ਸੰਗਤ ਹਜ਼ਾਰਾਂ ਦੀ ਤਦਾਦ ਵਿੱਚ ਜੁੜੀ ਹੋਈ ਸੀ। ਇੱਕ ਸਿੰਘ ਸਾਹਿਬ ਆ ਕੇ ਕਹਿਣ ਲੱਗੇ ਸਾਧ ਸੰਗਤ ਜੀ, ਪੰਜ ਪ੍ਰਕਾਰ ਦੇ ਨੰਨੇ ਹਨ। ਇਨ੍ਹਾਂ ਤੋਂ ਬਚ ਕੇ ਰਹੋ।

ਨੰਨਾ ਨਿਹੰਗ, ਨੰਨਾ ਨਿਰਮਲੇ , ਨੰਨਾ ਨਿਰੰਕਾਰੀ, ਨੰਨਾ ਨਾਮਧਾਰੀਏ, ਨੰਨਾ ਨਿੰਦਕ। ਸੂਬਾ ਭਗਤ ਸਿੰਘ ਜੀ ਬੜੇ ਹਾਜ਼ਰ ਜਵਾਬ ਸਨ। ਉਨ੍ਹਾਂ ਉਸੇ ਵੇਲੇ ਜੁਆਬ ਦਿੱਤਾ ਸਾਧ ਸੰਗਤ ਜੀ ਪੰਜ ਪ੍ਰਕਾਰ ਦੇ ਸੱਸੇ ਹੁੰਦੇ ਹਨ। ਉਨਾਂ ਦਾ ਡੰਗਿਆ ਬੰਦਾ ਪਾਣੀ ਨਹੀਂ ਮੰਗਦਾ। ਸੱਸਾ ਸੱਪ, ਸੱਸਾ ਸੌਂਕਣ, ਸੱਸਾ ਸੀਢੇ, ਸੱਸਾ ਸਾਹਨ ਤੇ ਸੱਸਾ ਸਿੰਘ ਸਭੀਏ। ਇਹ ਚੋਹਾਂ ਪਾਸਿਆਂ ਦੀਆਂ ਮਨਘੜਤ ਦਲੀਲਾਂ ਸਨ ਜਿਸ ਨਾਲ ਇੱਕ ਦੂਜੇ ਦੇ ਪੱਖ ਦਾ ਅਧਾਰ ਬਣਿਆ ਰਹੇ। ਪਰ ਉਦੋਂ ਇਨੀ ਈਰਖਾ ਨਹੀਂ ਸੀ। ਇੱਕ ਸਟੇਜ ਤੇ ਵੀ ਕਦੀ ਪ੍ਰਚਾਰ ਹੁੰਦਾ ਰਿਹਾ ਹੈ।

**ਜਾਮਕੇ ਚੀਮਿਆਂ ਵਿਖੇ ਮੇਲਾ**

ਇੱਕ ਵਾਰੀ ਸਾਡੇ ਪਿੰਡ ਜ਼ਾਮਕੇ ਬਹੁਤ ਭਾਰੀ ਮੇਲਾ ਹੋਇਆ। ਸਿੰਘ ਸਭੀਆਂ ਇਰਾਦਾ ਬਣਾਇਆ ਕਿ ਇਹਨਾਂ ਦਾ ਮੇਲਾ ਨਹੀਂ ਹੋਣ ਦੇਣਾ। ਉਨ੍ਹਾਂ ਵੀ ਕਾਨਫਰੰਸ ਰੱਖ ਦਿੱਤੀ। ਸਿੰਘ ਸਭਾ ਦੇ ਲੀਡਰ ਟਹਿਲ ਸਿੰਘ ਨਿਹੰਗ, ਲਾਭ ਸਿੰਘ ਫਖਰ ਤੇ ਕੀਰਤਨ ਲਈ ਬੀਬੀ ਰੂਪ ਕੌਰ ਨੂੰ ਸੱਦਿਆ। ਏਧਰੋਂ ਸੂਬਾ ਭਗਤ ਸਿੰਘ, ਜਥੇਦਾਰ ਅਤਰ ਸਿੰਘ, ਸੰਤ ਭੂਰੀ ਵਾਲੇ ਤੇ ਹੋਰ ਕਈ ਸੰਤ ਮਹਾਤਮਾ ਆਏ। ਸਿੰਘ ਸਭੀਆਂ 50, 60 ਮੁੰਡੇ ਡਾਂਗਾਂ ਦੇ ਕੇ ਦੀਵਾਨ ਬੰਦ ਕਰਨ ਲਈ ਭੇਜੇ। ਜਦੋਂ ਉਹ ਦੀਵਾਨ ਕੋਲ ਆਏ ਤਾਂ ਕਿਸੇ ਦੀ ਹਿੰਮਤ ਨਾ ਪਈ। ਉਹ ਦੀਵਾਨ ਤੋਂ ਪ੍ਰਭਾਵਤ ਹੋ ਗਏ ਤੇ ਸੰਤ ਭਗਤ ਸਿੰਘ ਦਾ ਲੈਕਚਰ ਸੁਣ ਕੇ ਉਹਨਾਂ ਦੀ ਦਾਦ ਦੇਂਦੇ ਵਾਪਸ ਮੁੜ ਗਏ।

**ਚੱਕ ਸਰਗੋਧੇ ਦਾ ਹੋਲਾ**

ਚੱਕ ਜ਼ਿਲ੍ਹਾ ਸਰਗੋਧੇ ਦਾ ਹੋਲਾ ਨੇੜੇ ਆ ਗਿਆ। ਸੰਗਤਾਂ ਉਥੇ ਹੁੰਮ ਹੁਮਾ ਕੇ ਆ ਰਹੀਆਂ ਸਨ। ਪ੍ਰਬੰਧਕਾਂ ਮਿਸਟਰ ਥਾਪਰ S.P. ਕੋਲ ਆ ਕੇ ਮੇਲੇ ਦੀ ਮਨਜ਼ੂਰੀ ਲਈ ਦਰਖਾਸਤ ਦਿੱਤੀ। ਭਾਵੇਂ ਨੱਥਾ ਸਿੰਘ ਨੇ ਨਾਮਧਾਰੀ ਪੰਥ ਦੀ ਬੜੀ ਨਿਖੇਧੀ ਕੀਤੀ ਪਰ S.P. ਨੇ ਮੇਲੇ ਦੀ ਪ੍ਰਵਾਨਗੀ ਦੇ ਦਿੱਤੀ। ਮੇਲਾ ਆਰੰਭ ਹੋ ਗਿਆ। S.P. ਨੇ ਇੱਕ ਪੁਲਸ ਪਾਰਟੀ ਮੇਲੇ ਦੀ ਨਿਗਰਾਨੀ ਰੱਖਣ ਲਈ ਚੱਕ ਭੇਜ ਦਿੱਤੀ। ਸੂਬਾ ਭਗਤ ਸਿੰਘ ਜੀ ਦਾ

ਦੀਵਾਨ ਲੱਗਾ ਹੋਇਆ ਸੀ। ਨੱਥਾ ਸਿੰਘ ਬੜਾ ਗੁਸਤਾਖ, ਬਦਦਿਮਾਗ ਅਤੇ ਸ਼ਰਾਰਤੀ ਕਿਸਮ ਦਾ ਸਿਪਾਹੀ ਸੀ। ਉਦਾਂ ਵੀ ਪੱਕਾ ਸਰਕਾਰ ਪੱਖੀ ਸੀ। ਉਹ ਭਰੇ ਦੀਵਾਨ ਵਿੱਚ ਆ ਕੇ ਕਹਿਣ ਲੱਗ, "ਉਇ ਕੂਕਿਓ ਕਿਓਂ ਕੰਜਰਾਂ ਵਾਂਗ ਨੱਚ ਰਹੇ ਹੋ ? ਗੁਰਬਾਣੀ ਦੀ ਬੇਅਦਬੀ ਕਰ ਰਹੇ ਹੋ ? ਕੁਝ ਸ਼ਰਮ ਕਰੋ। ਬੰਦ ਕਰੋ ਇਹ ਕੰਜਰਾਂ ਵਾਂਗ ਨੱਚਣਾ।" ਸੂਬਾ ਭਗਤ ਸਿੰਘ ਜੀ ਬਿਲਕੁਲ ਖਾਮੋਸ਼ ਰਹੇ, ਉਸ ਦੁਸ਼ਟ ਨੂੰ ਖਿਮਾਂ ਕਰ ਦਿੱਤਾ। ਬਾਣੀ ਵਿੱਚ ਆਉਂਦਾ ਹੈ :

"ਖਿਮਾ ਗਹੀ ਬਰਤ ਸੀਲ ਸੰਤੋਖੰ।
ਰੋਸ਼ਨ ਵਿਆਪੇ ਨਹਿ ਜਮ ਦੋਖੰ।"

ਦੂਸਰੇ ਦਿਨ ਉਹ ਪਾਂਬਰ ਫਿਰ ਕਹਿਣ ਲੱਗਾ, "ਉਇ ਕੂਕਿਓ, ਕਿਉਂ ਕੰਜਰਾਂ ਵਾਂਗ ਨੱਚ ਰਹੇ ਹੋ।" ਸੂਬਾ ਭਗਤ ਸਿੰਘ ਨੇ ਕਿਹਾ ਸਰਦਾਰਾ ਇਹ ਅਸਲ ਮਸਤੀ ਹੈ

"ਅਕ ਧਤੂਰਾ ਸੁਰਾ ਪਾਨ, ਉਤਰ ਜਾਇ ਪ੍ਰਭਾਤ,
ਨਾਮ ਖੁਮਾਰੀ ਨਾਨਕਾ, ਚੜੀ ਰਹੇ ਦਿਨ ਰਾਤ"

(ਜਨਮਸਾਖੀ)

ਨੱਥਾ ਸਿੰਘ ਕਹਿੰਦਾ ਹੈ ਕਿ ਜੇ ਮੈਨੂੰ ਮਸਤੀ ਚਾੜ੍ਹੋ ਤਾਂ ਮੈਂ ਮੰਨਾਂਗਾ ਨਹੀਂ ਤਾਂ ਪਾਖੰਡ ਹੀ ਹੈ। ਸੂਬਾ ਜੀ ਨੇ ਦੀਵਾਨ ਵਿੱਚ ਨੱਥਾ ਸਿੰਘ ਨੂੰ ਭਜਨ ਦਿੱਤਾ। ਫੂਕ ਮਾਰਨ ਦੀ ਦੇਰ ਸੀ ਨੱਥਾ ਸਿੰਘ ਦੀ ਸੁੱਧ ਬੁੱਧ ਭੁੱਲ ਗਈ। ਪੱਗ ਕਿਤੇ ਡਿੱਗ ਪਈ, ਵਾਲ ਖਿਲਰ ਗਏ, ਕੱਪੜੇ ਫਾੜ ਲਏ। ਦੰਦਾਂ 'ਚੋਂ ਲਹੂ ਵੱਗ ਰਿਹਾ ਸੀ। ਸੰਤਾਂ ਦੇ ਚਰਨਾਂ ਤੇ ਲੇਟ ਰਹੇ ਨੂੰ ਉਸ ਦੇ ਸਾਥੀਆਂ ਚੁੱਕ ਕੇ ਆਪਣੇ ਡੇਰੇ ਪਹੁੰਚਾਇਆ। ਸੂਬਾ ਜੀ ਦੀ ਰਸਨਾ ਵਿੱਚ ਬੜੀ ਤਾਸੀਰ ਸੀ। ਹਜ਼ਾਰਾਂ ਆਦਮੀਆਂ ਨੂੰ ਸਿੰਘ ਸਜਾਇਆ। ਅੱਜ ਤੀਕ ਪੁਰਾਣੇ ਬਜ਼ੁਰਗ ਜਦ ਸੰਤਾਂ ਨੂੰ ਯਾਦ ਕਰਦੇ ਹਨ ਤਾਂ ਅੱਖਾਂ 'ਚੋਂ ਹੰਝੂ ਆ ਜਾਂਦੇ ਹਨ। ਕਾਸ਼ ਕਿ ਅੱਜ ਵੀ ਕੋਈ ਸੂਬਾ ਭਗਤ ਸਿੰਘ ਵਰਗਾ ਮਸਤੀ ਵੰਡਣ ਵਾਲਾ ਪੰਥ ਨੂੰ ਲੱਭੇ।

## ਸੰਤ ਕਰਤਾਰ ਸਿੰਘ ਰੰਗ ਬਿਰੰਗੀ

ਸੰਤ ਸ਼ਬਦ ਉਸ ਦੇ ਨਾਮ ਨਾਲ ਢੁਕਦਾ ਹੈ, ਜਿਸਦੇ ਅੰਦਰ ਸ਼ਾਂਤੀ ਹੋਵੇ ਤੇ ਈਰਖਾ ਦਵੈਤ ਤੋਂ ਰਹਿਤ ਹੋਵੇ। ਗੁਰੂ ਗ੍ਰੰਥ ਸਾਹਿਬ ਵਿਚ ਸੰਤ ਦੀ ਨਿਸ਼ਾਨੀ ਇਹ ਹੈ "ਜਿਨ੍ਹਾਂ ਸਾਸ ਗਰਾਸ ਨਾ ਵਿਸਰੇ ਹਰਿ ਨਾਮਾਂ ਮਨ ਮੰਤ॥ ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ" ਬਾਣੇ ਪਾ ਕੇ ਸੰਤ ਅਖਵਾਉਣ ਵਾਲੇ ਬੜੇ ਹਨ, ਪਰ ਅੰਦਰ ਕਿਸੇ ਦਾ ਰੰਗਿਆ ਹੁੰਦਾ ਹੈ। ਜਿਸ ਸੰਤ ਦਾ ਮੈਂ ਜ਼ਿਕਰ ਕਰ ਰਿਹਾ ਹਾਂ, ਉਹ ਬਾਹਰੋਂ ਵੀ ਰੰਗ-ਬਿਰੰਗੇ ਕਪੜੇ ਪਾਉਂਦਾ ਸੀ ਤੇ ਅੰਦਰੋਂ ਵੀ ਰੰਗਿਆ ਹੋਇਆ ਸੀ। ਇਸ ਦੇ ਪਿਤਾ ਦਾ ਨਾਮ ਸ੍. ਸ਼ਾਮ ਸਿੰਘ, ਪਿੰਡ ਮਸਤੇ ਕੋਟ, ਜ਼ਿਲ੍ਹਾ ਸਿਆਲਕੋਟ ਪਾਕਿਸਤਾਨ ਸੀ। ਛੋਟੀ ਉਮਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ਭਜਨ ਪੁੱਛ ਕੇ ਭਜਨ ਦਾ ਹੀ ਰੂਪ ਹੋ ਗਿਆ। ਸਤਿਗੁਰੂ ਪ੍ਰਤਾਪ ਸਿੰਘ ਦੀ ਬਖ਼ਸ਼ਸ਼ ਸਦਕਾ ਰੰਗ ਗੂੜ੍ਹਾ ਚੜ੍ਹਦਾ ਗਿਆ। ਸੰਤ ਰੰਗ ਬਿਰੰਗੀ ਦਸਦੇ ਸਨ ਕਿ ਮੈਂ 12 ਸਾਲ ਭੈਣੀ ਸਾਹਿਬ ਦੇ ਟਿਬਿਆਂ ਵਿੱਚ ਹੀ ਬੰਦਗੀ ਕੀਤੀ ਸੀ। ਇਹ ਟਿੱਬੇ ਸਿਵਿਆਂ ਦੀ ਤਰਫ਼ ਸਨ। ਸਿੱਖਾਂ ਲੱਭ ਕੇ ਅੱਠੀਂ ਪਹਿਰੀ ਪ੍ਰਸ਼ਾਦਿ ਛਕਾ ਜਾਣਾ। ਜੇ ਹਨੇਰੀ ਨਾਲ ਰੇਤ ਉੱਤੇ ਪੈ ਜਾਣੀ ਤਾਂ ਅੱਧਾ ਰੇਤ ਵਿਚ ਹੀ ਦਬਿਆ ਰਹਿਣਾ। 12 ਸਾਲ ਘੋਰ ਤਪੱਸਿਆ ਕੀਤੀ, ਪਰਮ ਸੰਤਾਂ ਦੀ ਪੰਗਤੀ ਵਿਚ ਦਾਖਲ ਹੋ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 12 ਸਾਲ ਬਾਅਦ ਛੁੱਟੀ ਦੇ ਦਿੱਤੀ ਕਿ ਜਿਥੇ ਤੇਰੀ ਮਰਜ਼ੀ ਏ, ਨਿਵਾਸ ਕਰ। ਸੰਤ ਦਸਦੇ ਸਨ ਕਿ ਮੈਂ ਕੂਕਿਆਂ ਦੇ ਚੱਕ ਨੂੰ ਹੋ ਗਿਆ ਜਿਥੋਂ ਦੇ ਭਾਈ ਵਜ਼ੀਰ ਸਿੰਘ ਅਤੇ ਸੂਬਾ ਗੁਰਬਖਸ਼ ਸਿੰਘ ਸਨ। ਪਿੰਡੋਂ ਬਾਹਰ ਇਕ ਝਿੜੀ ਸੀ, ਜਿਸਦੀ ਇਹ ਗੱਲ ਪ੍ਰਸਿੱਧ ਸੀ ਕਿ ਉਥੋਂ ਕੋਈ ਇਕੱਲਾ-ਦੁਕੱਲਾ ਲੰਘ ਨਹੀਂ ਸੀ ਸਕਦਾ। ਏਥੇ ਭੂਤ ਪ੍ਰੇਤਾਂ ਦਾ ਪਹਿਰਾ ਸੀ। ਕਈ ਆਦਮੀ ਏਥੋਂ ਲੰਘਦੇ ਡਰ ਨਾਲ ਮਰ ਜਾਂਦੇ ਸਨ। ਸੰਤ ਜੀ ਨੇ ਸਿੱਧੇ ਝਿੜੀ ਵਿਚ ਨਿਵਾਸ ਜਾ ਕੀਤਾ। ਪਿੰਡ ਦੇ ਲੋਕਾਂ ਨੇ ਕਿਹਾ, ਸੰਤ ਜੀ ਏਥੇ ਰਾਤ ਰਹਿ ਕੇ ਆਦਮੀ ਜਿਉਂਦਾ ਨਹੀਂ ਮੁੜਿਆ। ਤੁਸੀਂ ਮੌਤ ਨੂੰ ਵਾਜਾਂ ਨਾ ਮਾਰੋ ਅਤੇ ਪਿੰਡ ਚਲ ਕੇ ਨਿਵਾਸ ਕਰੋ। ਸੰਤਾਂ ਕਿਹਾ ਕਿ ਮੈਨੂੰ ਮੰਜੀ ਬਿਸਤਰਾ ਲਿਆ ਦਿਓ, ਜੇ ਮਰ ਗਿਆ ਤਾਂ ਸਵੇਰੇ ਸੱਸਕਾਰ ਕਰ ਦਿਉ, ਪਰ ਮੈਨੂੰ ਪੂਰਨ ਭਰੋਸਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਅੰਗ ਸੰਗ ਹਨ। ਕੋਈ ਦੁਨੀਆਂ ਦੀ ਤਾਕਤ ਮੇਰੇ 'ਤੇ ਅਸਰ ਨਹੀਂ ਕਰ ਸਕਦੀ। ਪਿੰਡ ਦੇ ਲੋਕਾਂ ਨੇ ਮੰਜਾ ਬਿਸਤਰਾ ਲਿਆ ਦਿੱਤਾ। ਸੰਤ ਬੈਠ ਕੇ ਭਜਨ ਕਰਨ ਲੱਗ ਪਏ। ਜਦ ਅੱਧੀ ਰਾਤ ਹੋਈ ਤਾਂ ਇਕ ਛਪੜੀ 'ਚੋਂ ਪੰਦਰਾਂ ਵੀਹ ਭੂਤ ਪ੍ਰੇਤ ਬਾਹਰ ਨਿਕਲ ਕੇ ਸੰਤਾਂ ਦੀ ਮੰਜੀ ਦੁਆਲੇ ਘੁੰਮਣ ਲੱਗ ਪਏ। ਕਾਫੀ ਚਿਰ ਭੂਤਨੇ ਜਦ ਚੱਕਰ ਕਟਦੇ ਰਹੇ ਤਾਂ ਰੰਗ ਬਰੰਗੀ ਕਿਹਾ, ਪਿਆਰਿਓ ਏਦਾਂ ਗੱਲ ਨਹੀਂ ਚੰਗੀ, ਕੋਈ ਗੱਲ ਕਰੋ ਤਾਂ ਸਾਰੇ ਭੂਤਨੇ ਹੱਥ ਬੰਨ੍ਹ ਕੇ ਖਲੋ ਗਏ। ਸੰਤਾਂ ਨੇ ਕਿਹਾ ਕਿ ਮੈਂ ਵੀ ਹੁਣ ਏਥੇ ਰਹਿਣਾ ਹੈ, ਤੁਸਾਂ ਵੀ ਏਥੇ ਰਹਿਣਾ ਹੈ, ਨਾ ਤੁਸੀਂ ਮੈਨੂੰ ਕੁਝ ਕਹੋ, ਨਾ ਮੈਂ ਤੁਹਾਨੂੰ ਕੁਝ ਆਖਦਾ ਹਾਂ, ਆਪਾਂ ਸਲਾਹ ਕਰ ਲਈਏ। ਭੂਤਨੇ ਨਮਸਕਾਰ ਕਰਕੇ ਅਲੋਪ ਹੋ ਗਏ। ਰੰਗ ਬਿਰੰਗੀ ਨੂੰ ਲੋਕ ਵੇਖਣ ਆਏ ਕਿ ਭੂਤਾਂ ਨੇ ਸਾਧ ਦਾ ਕੰਮ

ਕਰ ਦਿੱਤਾ ਹੋਵੇਗਾ। ਚਲੋ ਉਸ ਦੀ ਲਾਸ਼ ਲੈ ਆਈਏ। ਜਦ ਸਾਰਾ ਪਿੰਡ ਉੱਥੇ ਪੁੱਜਾ ਤਾਂ ਸੰਤ ਆਪਣੀ ਮਸਤੀ ਵਿਚ ਭਜਨ ਕਰ ਰਹੇ ਸਨ ਤੇ ਉਹ ਸ਼ਬਦ ਪੜ੍ਹ ਰਹੇ ਸਨ, "ਤਾਤੀ ਵਾਉ ਨਾ ਲਗਈ ਪਾਰਬ੍ਰਹਮ ਸਰਣਾਈ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ" ਸੰਤਾਂ ਜਦ ਰਾਤ ਦੀ ਸਾਰੀ ਵਾਰਤਾ ਸੁਣਾਈ ਤਾਂ ਲੋਕ ਚਰਨਾਂ ਤੇ ਡਿੱਗੇ ਤੇ ਕਹਿਣ ਲੱਗੇ, ਧੰਨ ਸਤਿਗੁਰੂ ਪ੍ਰਤਾਪ ਸਿੰਘ ਤੇ ਧੰਨ ਉਸਦੇ ਸਿੱਖ। ਸੰਤ ਜੀ ਕਈ ਸਾਲ ਇਸ ਝਿੜੀ ਵਿਚ ਰਹੇ। ਸਾਧ ਸੰਗਤ ਬਹੁਤ ਸੇਵਾ ਕਰਦੀ ਰਹੀ।

**ਮਹੇੜੂ ਨਿਵਾਸ**

ਮਹੇੜੂ ਚਹੇੜੂ ਤੋਂ 2 ਮੀਲ ਦੀ ਵਿੱਥ ਤੇ ਦੱਖਣ ਵਾਲੇ ਪਾਸੇ ਇਕ ਪਿੰਡ ਹੈ, ਇਹ ਰਿਆਸਤ ਕਪੂਰਥਲੇ ਦੀ ਹੱਦ ਦਾ ਆਖਰੀ ਪਿੰਡ ਸੀ। ਏਥੇ ਗੌਰਮਿੰਟ ਦਾ ਹਾਈ ਸਕੂਲ ਹੈ, ਮੈਂ ਏਥੇ 17 ਸਾਲ ਪੜ੍ਹਾਇਆ ਹੈ। ਰੰਗ ਬਿਰੰਗੀ ਜੀ ਮੇਰੇ ਕੋਲ ਆ ਕੇ ਕਾਫੀ ਨਿਵਾਸ ਕਰਦੇ ਰਹੇ ਹਨ। ਰਾਤ ਨੂੰ ਇੱਕ ਵਜੇ ਉਠ ਕੇ ਕੋਇਲ ਵਰਗੀ ਅਵਾਜ਼ ਵਿਚ ਸ਼ਬਦ ਪੜ੍ਹਨੇ ਤਾਂ ਸ਼ਾਰਾ ਪਿੰਡ ਉਠ ਕੇ ਬੈਠ ਜਾਂਦਾ ਤੇ ਸਾਧ ਦੀ ਰਸਨਾ ਤੋਂ ਸ਼ਬਦ ਪ੍ਰੇਮ ਨਾਲ ਸਰਵਨ ਕਰਨੇ। ਮਹੇੜੂ ਪਿੰਡ ਸਾਰਾ ਹੀ ਸੰਤਾਂ ਦਾ ਸੇਵਕ ਬਣ ਗਿਆ, ਜਿਸ ਘਰੋਂ ਮਰਜ਼ੀ ਹੁੰਦੀ ਰੋਟੀ ਪਾਣੀ ਛੱਕ ਲੈਂਦੇ ਸਨ। ਮਹੇੜੂ ਦੀ ਜੂਹ ਵਿਚ ਇਕ ਖੂਹ ਸੀ, ਉਸਨੂੰ ਟਿੱਬੀ ਦਾ ਨਾਮ ਵੀ ਦਿੱਤਾ ਜਾਦਾ ਸੀ। ਉਥੇ ਸ੍ਰ. ਗੁਰਬਚਨ ਸਿੰਘ ਤੇ ਭਗਤ ਸਿੰਘ ਦੋ ਭਰਾ ਰਹਿੰਦੇ ਸਨ ਪਰ ਸੰਤਾਂ ਦਾ ਸਾਰਾ ਪ੍ਰਵਾਰ ਸੇਵਕ ਸੀ। ਇਕ ਵਾਰੀ ਸ੍ਰ. ਗੁਰਬਚਨ ਸਿੰਘ ਨੇ ਇਕ ਓਵਰ ਕੋਟ ਬਾਹਰ ਦਾ ਸੰਤਾਂ ਨੂੰ ਗਲ ਪਾਣ ਲਈ ਦਿੱਤਾ, ਪਰ ਕੁਝ ਦਿਨਾਂ ਬਾਅਦ ਕਿਸੇ ਲੋੜਵੰਦ ਨੂੰ ਦੇ ਦਿੱਤਾ। ਲੋੜ ਤੋਂ ਵੱਧ ਪੈਸਾ ਕੋਲ ਨਹੀਂ ਸਨ ਰਖਦੇ। ਇਕ ਦਿਨ ਮੈਨੂੰ ਕਹਿੰਦੇ ਨੇ ਕਿ ਮੈਂ ਫਗਵਾੜੇ ਜਾਣਾ ਹੈ, ਕਿਰਾਇਆ ਦੇ। ਮੈਂ ਪੰਜ ਰੁਪਏ ਦਾ ਨੋਟ ਦਿੱਤਾ ਤੇ ਕਹਿਣ ਲੱਗੇ ਫਗਵਾੜੇ ਦਾ ਕਿਰਾਇਆ ਚਾਰ ਆਨੇ ਹੈ, ਮੈਂ ਪੰਜ ਰੁਪਏ ਕੀ ਕਰਨੇ ਹਨ, ਕੇਵਲ 4 ਆਨੇ ਦਿਉ। 4 ਆਨੇ ਲੈ ਕੇ ਚਲੇ ਗਏ। ਇਕ ਦਿਨ ਸ੍ਰ. ਅਮਰ ਸਿੰਘ ਜਲੰਧਰ ਵਾਲੇ ਤੋਂ ਕਿਰਾਇਆ ਮੰਗਿਆ। ਸੰਤ ਅਮਰ ਸਿੰਘ ਜੀ ਨੇ 10 ਰੁ. ਦਿੱਤੇ, ਪਰ ਸੰਤਾਂ ਦਸ ਰੁਪੈ ਮੋੜ ਕੇ ਕਿਹਾ ਕਿ ਚਹੇੜੂ ਦਾ ਕਰਾਇਆ ਇਕ ਰੁਪਿਆ ਹੈ, ਨੌਂ ਰੁਪਏ ਵਾਪਸ ਕਰ ਦਿੱਤੇ। ਇਸ ਤਰ੍ਹਾਂ ਕਈ ਮਿਸਾਲਾਂ ਹਨ। ਸਿਆਲ ਦੀ ਬਹਾਰ ਸੀ, ਸੰਤਾਂ ਭੈਣੀ ਸਾਹਿਬ ਆਉਣਾ ਸੀ। ਬੁੱਕਲ ਮਾਰਨ ਲਈ ਕੋਲ ਕੋਈ ਕਪੜਾ ਨਹੀਂ ਸੀ, ਮੇਰੀ ਸਿੰਘਣੀ ਕੋਲੋਂ ਨਵਾਂ ਖੇਸ ਲੈ ਗਏ। ਚਹੇੜੂ ਅੱਡੇ ਤੇ ਇੱਕ ਨੰਗਾ ਫਕੀਰ ਮਿਲ ਗਿਆ, ਆਪਣਾ ਖੇਸ ਉਸਨੂੰ ਦੇ ਦਿੱਤਾ ਤੇ ਆਪ ਠਰੂੰ-ਠਰੂੰ ਕਰਦੇ ਭੈਣੀ ਸਾਹਿਬ ਪਹੁੰਚ ਗਏ। ਆਪ ਨੇ ਸਾਰਾ ਜੀਵਨ ਮਾਇਆ ਨਾਲ ਪਿਆਰ ਨਹੀਂ ਕੀਤਾ ਤੇ ਕਮਲ ਵਾਂਗ ਅਲੇਪ ਰਹੇ।

**ਪੀਰ ਦੀ ਕਬਰ**

ਮੇਰੇ ਨਾਲ ਪਿਆਰ ਹੋਣ ਕਰਕੇ ਮੇਰੇ ਪਿੰਡ ਸੰਤਾਂ ਦਾ ਆਮ ਆਉਣ ਸੀ। ਇਸ ਤੋਂ ਬਿਨਾਂ ਸੰਤਾਂ ਦੀ ਜ਼ਮੀਨ ਵੀ ਏਥੇ ਹੀ ਅਲਾਟ ਹੋਈ ਸੀ। ਸੁਲਤਾਨਪੁਰ ਤੇ ਬੂਸੋਵਾਲ ਦੇ

ਰਾਹ ਵਿਚ ਇੱਕ ਬਾਰਵੀਂ ਦੇ ਪੀਰ ਦੀ ਕਬਰ ਸੀ। ਉਥੇ ਲੋਕ ਵੀਰਵਾਰ ਨੂੰ ਮੱਥਾ ਟੇਕਣ ਆਉਂਦੇ ਸਨ ਤੇ ਬੜਾ ਮੇਲਾ ਲੱਗਦਾ ਸੀ।

ਸੰਤਾਂ ਨੇ ਪੀਰ ਦੀ ਕਬਰ ਤੇ ਪੰਜ ਜੁੱਤੀਆਂ ਮਾਰੀਆਂ ਤੇ ਕਹਿਣ ਲੱਗੇ, ਨਿਕਲ ਬਾਹਰ ਜਿਹੜਾ ਤੂੰ ਪੀਰ ਏਂ ? ਪਰ ਕੁਝ ਨ ਹੋਇਆ। ਸੰਤ ਆਪਣੀ ਮੌਜ ਨਾਲ ਬੂਸੋਵਾਲ ਆ ਗਏ। ਇਕ ਨੌਂਗੱਜੇ ਪੀਰ ਦੀ ਕਬਰ ਨਡਾਲੇ ਕੋਲ ਹੈ। ਉਥੇ ਤਾਂ ਬਹੁਤ ਹੀ ਇੱਕਠ ਹੁੰਦਾ, ਲੋਕ ਸੁਖਣਾ ਵਾਲੇ ਆਉਂਦੇ ਹਨ। ਰੰਗ ਬਰੰਗੀ ਜੀ ਇਕ ਦਿਨ ਉਸਦੀ ਕਬਰ ਤੇ ਗਏ ਕਬਰ ਤੇ ਸ਼ਰਧਾਲੂਆਂ ਨੇ ਹਰਾ ਕਪੜਾ ਚਾੜ੍ਹ ਕੇ ਕਬਰ ਉੱਤੋਂ ਢੱਕੀ ਹੋਈ ਸੀ। ਸੰਤਾਂ ਉਹ ਕੱਪੜਾ ਕਬਰ ਤੋਂ ਉਤਾਰ ਲਿਆ ਤੇ ਪੈਸੇ ਵੀ ਇੱਕਠੇ ਕਰ ਲਏ। ਉਹ ਪੈਸੇ ਨਿਆਣਿਆਂ ਨੂੰ ਵੰਡ ਦਿੱਤੇ ਤੇ ਹਰੇ ਕੱਪੜੇ ਦੇ ਕਛਹਿਰੇ ਤੇ ਕੁੜਤੇ ਸੁਆ ਕੇ ਗਲ ਪਾ ਲਏ। ਇਸ ਤਰ੍ਹਾਂ ਉਹ ਪ੍ਰਚਾਰ ਕਰਦੇ ਕਿ ਕਬਰਾਂ ਵਿਚ ਕੁਝ ਨਹੀਂ ਪਿਆ।

ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ, "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਜ ਮਨ ਨੈਕ ਨ ਆਨੈ।"

## ਗੁਰਬਾਣੀ ਨਾਲ ਪਿਆਰ

ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਥੇ ਦੇ ਖ਼ਾਸ ਮੈਂਬਰ ਸਨ। ਜਦ ਆਸਾ ਦੀ ਵਾਰ ਦਾ ਕੀਰਤਨ ਹੋਣਾ ਤਾਂ ਆਪਦੀ ਆਵਾਜ਼ ਖਾਸ ਕਸ਼ਿਸ਼ ਰਖਦੀ ਸੀ ਤੇ ਦਿਲਾਂ ਨੂੰ ਮੋਹ ਲੈਂਦੀ ਸੀ। ਆਪ ਨੂੰ ਗੁਰਬਾਣੀ ਬਹੁਤ ਯਾਦ ਸੀ।

## ਮੰਡੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਗਾਣਾ

ਮੈਂ ਅੱਗੇ ਲਿਖਿਆ ਹੈ ਕਿ ਆਮ ਤੌਰ ਤੇ ਰੰਗ ਬਰੰਗੀ ਜੀ ਸਤਿਗੁਰੂ ਜੀ ਦੇ ਨਾਲ ਹੀ ਰਹਿੰਦੇ ਸਨ। ਇਕ ਵਾਰੀ ਸਤਿਗੁਰੂ ਜੀ ਮੰਡੀ ਗਏ। ਕਿਸੇ ਕਾਰਨ ਕਰਕੇ ਸਤਿਗੁਰੂ ਜੀ ਬਰਾਜੇ ਹੀ ਰਹੇ। ਚੰਡੀ ਦੀ ਵਾਰ ਦਾ ਸਮਾਂ ਹੋ ਗਿਆ। ਕੋਈ ਵੀ ਸਤਿਗੁਰੂ ਜੀ ਨੂੰ ਉਠਾਣ ਦਾ ਹੀਆ ਨਾ ਕਰੇ। ਰਤਨ ਸਿੰਘ ਜੀ ਨੇ ਰੰਗ ਬਰੰਗੀ ਨੂੰ ਕਿਹਾ ਕਿ ਤੁਸੀਂ ਗੁਰੂ ਜੀ ਨੂੰ ਉਠਾਓ। ਰੰਗ ਬਰੰਗੀ ਸਤਿਗੁਰੂ ਜੀ ਦੇ ਚਰਨ ਫੜ ਕੇ ਕਹਿਣ ਲੱਗੇ ਕਿ ਚੰਡੀ ਦੀ ਵਾਰ ਪੜ੍ਹੋ। ਸਤਿਗੁਰੂ ਜੀ ਇਕ ਦਮ ਉਠ ਕੇ ਕਹਿਣ ਲੱਗੇ, ਕਾਨਿਆਂ ਸੂਰਾ ਲਿਆ ਪਾਣੀ ਦਾ ਗੜਵਾ। ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਚੰਡੀ ਦੀ ਵਾਰ ਦਾ ਪਾਠ ਕਰ ਲਿਆ। ਸਤਿਗੁਰੂ ਜੀ ਕਹਿਣ ਲੱਗੇ, ਕਾਨਿਆ ਸੂਰਾ ਅੱਜ ਤੂੰ ਚੰਡੀ ਦੀ ਵਾਰ ਦਾ ਨਿੱਤਨੇਮ ਟੁੱਟਣ ਤੋਂ ਬਚਾ ਲਿਆ ਹੈ। ਸਤਿਗੁਰੂ ਜੀ ਦੀਆਂ ਬੇਅੰਤ ਖੁਸ਼ੀਆਂ ਦਾ ਪਾਤਰ ਬਣਿਆ। ਇਕ ਵਾਰੀ ਰੰਗ ਬਰੰਗੀ ਜੀ ਦੇ ਦੋਵੇਂ ਕਛਹਿਰੇ ਪਾਟ ਗਏ ਤੇ ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਦੇ ਕਛਹਿਰੇ ਲੱਕ ਪਾ ਲਏ। ਸੰਤ ਰਤਨ ਸਿੰਘ ਨੇ ਸਤਿਗੁਰੂ ਕੋਲ ਸ਼ਕਾਇਤ ਕੀਤੀ। ਸਤਿਗੁਰੂ ਜੀ ਕਹਿਣ ਲੱਗੇ, ਰਤਨ ਸਿੰਘਾ ਰੰਗ ਬਰੰਗੀ ਦੀ ਕਿਹੜੀ ਮਾਂ ਬੈਠੀ ਏ, ਜਿਸ ਉਸ ਨੂੰ ਕਛਹਿਰੇ ਦੇਣੇ ਹਨ। ਉਸ ਸਾਡੇ ਕੋਲੋਂ ਹੀ ਲੈਣੇ ਹਨ।

**ਪੁੱਤਰਾਂ ਦੇ ਵਰ**

ਆਪ ਦੀ ਰਸਨਾ ਤੇ ਪ੍ਰਭੂ ਦਾ ਵਾਸਾ ਸੀ "ਪ੍ਰਭ ਜੀ ਬਸਹਿ ਸਾਧ ਕੀ ਰਸਨਾ।" ਜੋ ਮੂੰਹੋਂ ਕਹਿਣਾ, ਉਹ ਠੀਕ ਹੋ ਜਾਣਾ। ਕਈਆਂ ਲੋੜਵੰਦਾਂ ਨੂੰ ਪੁੱਤਰਾਂ ਦੇ ਵਰ ਦਿੱਤੇ, ਜੋ ਪੂਰੇ ਹੁੰਦੇ ਸਨ। ਰੰਗ ਬਰੰਗੀ ਕਿਸੇ ਨੂੰ ਸਰਾਪ ਨਹੀਂ ਸਨ ਦਿੰਦੇ।

**ਹਿਸਾਬ ਦੇ ਸਾਫ**

ਆਪ ਨੇ ਜੇ ਕਿਸੇ ਕੋਲੋਂ ਪੈਸੇ ਉਧਾਰ ਲਏ ਤਾਂ ਉਸ ਨੂੰ ਵਾਪਸ ਜ਼ਰੂਰ ਕਰਦੇ, ਜੇ ਕੋਈ ਮੱਥਾ ਟੇਕੇ, ਤਾਂ ਉਹ ਵਖਰੀ ਗੱਲ ਸੀ। ਜਦ ਆਪ ਦੀ ਜ਼ਮੀਨ ਅਲਾਟ ਹੋਈ ਸੀ ਤਾਂ ਆਪ ਨੂੰ 500 ਰੁਪਏ ਦੀ ਲੋੜ ਪਈ। ਆਪਨੇ ਹਰਦਾਸਪੁਰ ਪਿੰਡ ਜਾ ਕੇ ਉੱਥੋਂ ਸੰਤ ਗੁਰਦਿਤ ਸਿੰਘ ਜੀ ਤੋਂ 500 ਰੁਪਏ ਲੈ ਕੇ ਆਪਣਾ ਕੰਮ ਪੂਰਾ ਕੀਤਾ। ਆਪਨੇ 500 ਰੁਪਏ ਜ਼ਮੀਨ ਵੇਚ ਕੇ ਸੰਤ ਗੁਰਦਿੱਤ ਸਿੰਘ ਜੀ ਦਾ ਕਰਜ਼ਾ ਪੂਰਾ ਕੀਤਾ। ਸੰਤ ਕਹਿਣ ਲੱਗੇ ਕਿ 500 ਰੁਪਏ ਪਿੱਛੇ ਫੇਰ ਜਨਮ ਲੈਣਾ ਨ ਪਵੇ, ਇਸ ਲਈ ਕਰਜ਼ਾ ਇਕ ਪੈਸੇ ਦਾ ਨਹੀਂ ਰਖਣਾ ਚਾਹੀਦਾ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅੰਤ ਸਮਾਂ**

ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਸਰੀਰ ਛੱਡ ਕੇ ਅਕਾਲ ਪੁਰਖ ਦੀ ਜੋਤ ਵਿਚ ਲਿਵਲੀਨ ਹੋ ਗਏ ਤਾਂ ਰੰਗ ਬਿਰੰਗੀ ਬਹੁਤ ਚਿਰ ਕਿਸੇ ਨਾਲ ਬੋਲੇ ਨਹੀਂ, ਵੈਰਾਗੀ ਹੀ ਰਹਿਣਾ। ਉਨ੍ਹਾਂ ਦਿਨਾਂ ਵਿਚ ਮੇਰੇ ਕੋਲ ਮਹੇੜੂ ਆ ਟਿਕੇ। ਸਤਿਗੁਰੂ ਪ੍ਰਤਾਪ ਸਿੰਘ ਨਾਲ ਆਪ ਦਾ ਅਥਾਹ ਪਿਆਰ ਸੀ, ਹਰ ਵਕਤ ਸਤਿਗੁਰੂ ਜੀ ਦੇ ਹੀ ਬਚਨ ਕਰਕੇ ਪ੍ਰਸੰਨ ਰਹਿੰਦੇ।

**ਅੰਤਿਮ ਸਮਾਂ**

ਆਖਰੀ ਵਾਰ ਜਦ ਮਹੇੜੂ ਆਏ ਤਾਂ ਕਹਿਣ ਲੱਗੇ, ਮਾਸਟਰ ਜੀ ਪਾਪਲੀਨ ਦੇ ਦੋ ਚੋਲੇ ਤੇ ਦੋ ਕਛਹਿਰੇ ਸਵਾ ਦਿਉ। ਹੁਕਮ ਦੀ ਪਾਲਨਾ ਹੋਣ ਤੇ ਬੜੇ ਖੁਸ਼ ਹੋਏ, ਕਹਿਣ ਲੱਗੇ, ਇਹ ਆਖਰੀ ਕਪੜੇ ਤੇਰੇ ਕੋਲੋਂ ਲਏ ਹਨ। ਹੁਣ ਫੇਰ ਏਥੇ ਨਹੀਂ ਆਉਣਾ। ਆਪ ਸਿੱਧੇ ਭੈਣੀ ਸਾਹਿਬ ਚਲੇ ਗਏ। ਉਥੇ ਜਾ ਕੇ ਥੋੜ੍ਹੇ ਬੀਮਾਰ ਹੋ ਗਏ। ਸੰਤ ਕ੍ਰਿਪਾਲ ਸਿੰਘ ਰਵਦਾਸੀਏ ਦੇ ਘਰ ਡੇਰਾ ਲਾਇਆ। ਸਤਿਗੁਰੂ ਜਗਜੀਤ ਸਿੰਘ ਨੂੰ ਯਾਦ ਕੀਤਾ, ਗਰੀਬ ਨਿਵਾਜ਼ ਨੇ ਦਰਸ਼ਨ ਦਿੱਤੇ, ਰੰਗ ਬਰੰਗੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ, ਮੇਰੇ ਨਾਲ ਘੁੱਟ ਕੇ ਜੱਫੀ ਪਾਉ। ਸਤਿਗੁਰੂ ਜੀ ਨੇ ਜੱਫੀ ਪਾਈ, ਆਖਰੀ ਤਮੰਨਾ ਪੂਰੀ ਹੋਈ। ਸਤਿਗੁਰੂ ਚਲੇ ਗਏ। ਸੰਤ ਰੰਗ ਬਰੰਗੀ ਜੀ ਦੇਹ ਤਿਆਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਬਿਰਾਜੇ। ਇਹੋ ਜਿਹੇ ਸਾਧੂ ਵਿਰਲੇ ਹੀ ਸੰਸਾਰ ਵਿੱਚ ਆਉਂਦੇ ਹਨ। ਰੰਗ ਬਰੰਗੀ ਜੀ ਖੁਸ਼ੀ ਗਮੀ, ਗਰੀਬੀ ਅਮੀਰੀ, ਉਸਤਤ-ਨਿੰਦਾ ਨੂੰ ਇਕੋ ਜਾਨਣ ਵਾਲੇ ਬਿਹੰਗਮ ਸਾਧੂ ਸਨ। ਆਪ ਨੇ ਸਾਰੀ ਉਮਰ ਸ਼ਾਦੀ ਨਹੀਂ ਕਰਵਾਈ। ਸਤਿਗੁਰੂ ਜੀ ਤੇ ਪੂਰਨ ਭਰੋਸਾ ਰਖਿਆ।

"ਸੇਵਕ ਕੀ ਓੜਕ ਨਿਬਹੀ ਪ੍ਰੀਤ"

## ਸੰਤ ਮਿਲਖਾ ਸਿੰਘ

ਨਾਮਧਾਰੀ ਪੰਥ ਵਿਚ ਸੰਤ ਮਿਲਖਾ ਸਿੰਘ ਜੀ ਦਾ ਨਾਮ ਬੜਾ ਪ੍ਰਸਿੱਧ ਹੈ। ਆਮ ਤੌਰ ਤੇ ਮਸਤੀ ਵਿਚ ਰਹਿਣ ਕਰਕੇ ਮਸਤਾਨਾ ਸ਼ਬਦ ਨਾਲ ਵੀ ਆਪ ਨੂੰ ਯਾਦ ਕੀਤਾ ਜਾਂਦਾ ਹੈ। ਆਪ ਦਾ ਨਗਰ ਲੰਮੇ ਢਏ, ਜ਼ਿਲ੍ਹਾ ਸਿਆਲਕੋਟ ਵਿਚ ਸੀ। ਸ: ਰਾਮ ਸਿੰਘ ਖੈਰਪੁਰ ਵਾਲਿਆਂ ਦੇ ਚਾਚੇ ਤਾਏ ਦੇ ਪੁਤ੍ਰ ਸਨ, ਆਪ ਦਾ ਕੱਦ ਸਰੂ ਵਰਗਾ ਸੀ। ਸੱਤ ਫੁੱਟ ਲੰਮਾ ਖੂਬਸੂਰਤ ਇਹ ਸਾਧ ਦੇਵਤਾ ਪ੍ਰਤੀਤ ਹੁੰਦਾ ਸੀ। ਸੰਤ ਖਜ਼ਾਨ ਸਿੰਘ ਮਾਹਰਾਜ ਬੀਰ ਸਿੰਘ ਜੀ ਦਾ ਹਜ਼ੂਰੀ ਸੇਵਕ ਸੰਤਾਂ ਦਾ ਭਤੀਜਾ ਲੱਗਦਾ ਸੀ। ਛੋਟੀ ਉਮਰ ਵਿਚ ਹੀ ਆਪ ਨੂੰ ਵੈਰਾਗ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਦੀ ਕਿਰਪਾ ਨਾਲ ਭਜਨ ਪੁੱਛਿਆ। ਭਜਨ ਦੀ ਐਸੀ ਰੰਗਣ ਚੜ੍ਹੀ ਕਿ ਕਈ ਚਿਰ ਆਪ ਦੀ ਮਸਤੀ ਨਹੀਂ ਉਤਰੀ ਸੀ। ਸਾਅਦੀ ਦੀ ਇਹ ਪੰਗਤੀ ਆਪ ਤੇ ਹੂ-ਬ-ਹੂ ਢੁੱਕ ਗਈ।

"ਗਰ ਤੂੰ ਖਾਹੀ ਹੁਰੀ ਵਾ ਬਖਸ਼ਦੰਗੀ
ਬੰਦਗੀ ਕੁਨ ਬੰਦਗੀ ਕੁਨ ਬੰਦਗੀ।"

ਨਾਮ ਵਿਚ ਰੱਤੇ ਸੰਤ ਨੂੰ ਦੁਨੀਆਂ ਦੇ ਰਸ ਬੇ ਸੁਆਦੇ ਤੇ ਫਿੱਕੇ ਪ੍ਰਤੀਤ ਹੋਣ ਲਗੇ, ਨਾਮ ਦੇ ਰਸ ਵਿਚ ਲਿਵਲੀਨ ਹੋ ਗਏ। ਗੁਰਬਾਣੀ ਵਿਚ ਜ਼ਿਕਰ ਹੈ :

"ਜਾ ਕੋ ਰਸ ਹਰਿਰਸ ਹੈ ਆਇਓ
ਸੋ ਅਨ ਰਸ ਨਾਹੀ ਲਪਟਾਇਓ"

ਦੁਨੀਆਂ ਵਲੋਂ ਮਨ ਚੁਕਿਆ ਗਿਆ। ਆਪਣੀ ਪਤਨੀ ਨੂੰ ਸੁਹਰੇ ਘਰ ਜਾ ਕੇ ਛੱਡ ਆਏ ਅਤੇ ਕਹਿਣ ਲੱਗੇ, ਇਹ ਮੇਰੀ ਅੱਜ ਤੋਂ ਭੈਣ ਤੇ ਮੈਂ ਇਸ ਦਾ ਭਰਾ ਹਾਂ। ਸਾਰੀ ਉਮਰ ਇਸਤਰੀ ਵਲ ਵੇਖਿਆ ਨਹੀਂ। ਸੁਆਸ ਸੁਆਸ ਨਾਮ ਜਪਣਾ ਤੇ ਸਤਿਗੁਰੂ ਪ੍ਰਤਾਪ ਸਿੰਘ ਨਾਲ ਪਿਆਰ ਤੇ ਭਰੋਸਾ, ਆਪ ਦੇ ਜੀਵਨ ਦਾ ਅਧਾਰ ਬਣ ਗਿਆ।

### ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਦਾ ਸਰਾਪ

ਕਈ ਵਾਰੀ ਬਹੁਤੀ ਵਸਤ ਛੋਟੇ ਭਾਂਡੇ ਵਿਚ ਪੈ ਜਾਏ ਤਾਂ ਉਸ ਵਿਚ ਸਮਾਂਦੀ ਨਹੀਂ। ਜਦ ਸੰਤਾਂ ਨੂੰ ਮਸਤੀ ਦਾ ਹੜ੍ਹ ਆ ਗਿਆ ਤਾਂ ਇਕ ਦਿਨ ਗੁਜਰਾਂਵਾਲੇ ਨਾਮਧਾਰੀ ਧਰਮਸ਼ਾਲਾ ਵਿਚ ਗਏ। ਉਥੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਨਿਵਾਸ ਕਰਦੇ ਸਨ। ਸੰਤ ਮਿਲਖਾ ਸਿੰਘ ਸੰਤਾਂ ਨੂੰ ਬੜੇ ਅੜਬ ਢੰਗ ਨਾਲ ਪੇਸ਼ ਆਇਆ, ਕਹਿਣ ਲੱਗਾ ਕਿ ਤੂੰ ਵੱਡਾ ਸੰਤ ਬਣਿਆ ਫਿਰਦਾ ਹੈਂ, ਮੈਂ ਤੇਰੀ ਸੰਤਗੀਰੀ ਵੇਖਾਂ। ਸੰਤਾਂ ਨੂੰ ਚੁੱਕ ਕੇ ਮੰਜੀ ਦੀ ਦੌਣ ਵਿਚ ਸਿਰ ਦੇ ਦਿੱਤਾ। ਸੰਤਾ ਕਿਹਾ ਉਹ ਖੂਨੀਆਂ ਛੱਡ ਦੇ, ਕਿਉਂ ਮੈਨੂੰ ਮਾਰ ਦੇਣ ਲੱਗਾ ਹੈਂ। ਸੰਤ ਆਪਣੀ ਆਤਮਿਕ ਸ਼ਕਤੀ ਨਾਲ ਉਹਦੇ ਹੇਠੋਂ ਨਿਕਲ ਗਏ। ਖੂਨੀ ਸ਼ਬਦ ਆਪ ਤੇ ਵਰਤ ਗਿਆ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰਾਪ

ਰਾਮਸਰ ਦੇ ਕੰਢੇ ਬੋਹੜ ਦੇ ਥਲੇ ਸ੍ਰੀ ਭੈਣੀ ਸਾਹਿਬ ਦੀਵਾਨ ਲੱਗਾ ਹੋਇਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨੋਕ ਝੋਕ ਹੋ ਗਈ। ਮਸਤਾਨਾ ਸਤਿਗੁਰੂ ਜੀ ਨੂੰ ਕਹਿੰਦਾ ਹੈ ਕਿ ਇਕ ਨੂੰ ਚੀਨੀ ਵਾਲੇ ਪ੍ਰਦੇਸ ਕਢਿਆ ਹੈ, ਤੁਸੀ ਆਪਣੀ ਖ਼ੈਰ ਮੰਗੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਮੈਂ ਤੇ ਪ੍ਰਦੇਸ ਜਾਂਦਾ ਹੀ ਜਾਵਾਂਗਾ, ਤੂੰ ਆਪਣੀ ਤਿਆਰੀ ਪ੍ਰਦੇਸ ਜਾਣ ਦੀ ਕਰ।

**ਭੂਪਾਲ ਵਾਲੇ ਕਤਲ ਕਰਨਾ**

ਭੂਪਾਲ ਵਾਲਾ ਪਿੰਡ ਡਸਕੇ ਤੇ ਸੰਬੜੇ ਵਾਲ ਦੀ ਸੜਕ ਤੇ ਐਕ ਨਦੀ ਦੇ ਕੰਢੇ ਤੇ ਵਸਿਆ ਹੋਇਆ ਸੀ। ਏਥੇ ਨਾਮਧਾਰੀਆਂ ਦਾ ਚੰਗਾ ਪ੍ਰਤਾਪ ਸੀ। ਸੰਤ ਮਿਲਖਾ ਸਿੰਘ ਇਕ ਹੋਰ ਸਿੰਘ ਨਾਲ ਭੂਪਾਲ ਵਾਲੇ ਗਏ। ਇਕ ਚੁਬਾਰੇ ਤੇ ਬੈਠ ਕੇ ਸ਼ਰਦਾਈ ਘੋਟ ਰਹੇ ਸਨ।

ਦੂਜਾ ਸਿੰਘ ਕਹਿੰਦਾ ਹੈ ਕਿ ਮੈਂ ਰੱਬ ਹਾਂ। ਮਿਲਖਾ ਸਿੰਘ ਜੀ ਕਹਿੰਦੇ ਹਨ, ਮੈਂ ਰੱਬ ਹਾਂ। ਜਿਦ ਬਾਜੀ ਸ਼ੁਰੂ ਹੋ ਗਈ। ਸੰਤ ਮਿਲਖਾ ਸਿੰਘ ਕਹਿੰਦੇ ਹਨ, ਜੇ ਤੂੰ ਰੱਬ ਹੈ ਤਾਂ ਤਗੜਾ ਹੋ ਮੈਂ ਤੇਰੇ ਸਿਰ ਵਿਚ ਮਤੈਹਰ ਮਾਰਦਾ ਹਾਂ, ਜੇ ਤੂੰ ਬਚ ਗਿਉਂ ਤਾਂ ਤੂੰ ਰੱਬ, ਨਹੀਂ ਤਾਂ ਮੈਂ ਰੱਬ। ਮਿਲਖਾ ਸਿੰਘ ਨੇ ਉਸ ਸਿੰਘ ਦੇ ਸਿਰ ਵਿਚ ਮਤੈਹਰ ਠੋਕੀ, ਉਹ ਸੱਟ ਖਾ ਕੇ ਚੁਬਾਰੇ ਤੋਂ ਥੱਲੇ ਡਿੱਗ ਪਿਆ। ਡਿਗਦੇ ਹੀ ਜਾਨ ਨਿਕਲ ਗਈ। ਸੰਤ ਮਿਲਖਾ ਸਿੰਘ ਨੂੰ ਚੌਦਾਂ ਸਾਲ ਲਈ ਕਾਲੇ ਪਾਣੀ ਦੀ ਸਜ਼ਾ ਹੋਈ। ਚੌਦਾਂ ਸਾਲ ਸਰਾਪ ਕਰਕੇ ਕਾਲੇ ਪਾਣੀਆਂ ਦੇ ਧੱਕੇ ਖਾਧੇ। ਸਤਿਗੁਰੂ ਜੀ ਦਾ ਬਚਨ ਤੇ ਚਵਿੰਡੇ ਵਾਲਿਆਂ ਦਾ ਬਚਨ ਸੱਚ ਹੋਇਆ।

**ਜੇਲ੍ਹ ਦੇ ਦਰੋਗੇ ਨੂੰ ਬਚਾਉਣਾ**

ਕਾਲੇ ਪਾਣੀ 12 ਸਾਲ ਹੋ ਗਏ। ਇਕ ਦਿਨ ਜੇਲ੍ਹ ਦਾ ਦਰੋਗਾ ਤੇ ਉਸ ਦੀ ਮੇਮ ਰਖਸ਼ੇ ਉਤੇ ਸਮੁੰਦਰ ਦੇ ਕੰਢੇ-ਕੰਢੇ ਸੈਰ ਕਰ ਰਹੇ ਸਨ। ਦੇਵ ਨੇਤੀ ਰਖਸ਼ਾ ਸਮੁੰਦਰ ਦੀ ਢਲਾਣ ਵਲ ਰੁੜ ਗਿਆ। ਸੰਤ ਮਿਲਖਾ ਸਿੰਘ ਨੇ ਭੱਜ ਕੇ ਰਖਸ਼ੇ ਨੂੰ ਪਿਛੋਂ ਫੜ ਲਿਆ ਤੇ ਆਪਣੇ ਜ਼ੋਰ ਨਾਲ ਪਿੱਛਾਂਹ ਹੀ ਰਖਸ਼ੇ ਨੂੰ ਕੱਢ ਲਿਆ। ਜੇ ਸੰਤ ਰਖਸ਼ਾ ਨ ਫੜਦੇ ਤਾਂ ਦਰੋਗਾ ਤੇ ਮੇਮ ਦੋਵੇਂ ਹੀ ਸਮੁੰਦਰ ਵਿਚ ਡੁੱਬ ਜਾਂਦੇ, ਦਰੋਗਾ ਬੜਾ ਖੁਸ਼ ਹੋਇਆ।

ਦਰੋਗੇ ਨੇ ਕਿਹਾ, ਸੰਤ ਜੀ ਕੁਝ ਮੰਗ ਲਉ। ਸੰਤ ਮਿਲਖਾ ਸਿੰਘ ਜੀ ਨੇ ਆਖਿਆ, ਮੇਰੇ ਦੇਸ ਪੰਜਾਬ ਭੇਜ ਦਿਉ। ਦਰੋਗੇ ਨੇ ਉਸ ਨੂੰ ਰਿਹਾ ਕਰਕੇ ਪੰਜਾਬ ਭੇਜ ਦਿੱਤਾ।

**ਪ੍ਰਕਾਸ਼**

ਮੈਂ ਛੋਟਾ ਜਿਹਾ ਸੀ, ਮੇਰੇ ਨਾਲ ਸੰਤ ਮਿਲਖਾ ਸਿੰਘ ਜੀ ਤੇ ਉਹਨਾਂ ਦੇ ਭਤੀਜੇ ਬਹੁਤ ਪਿਆਰ ਕਰਦੇ ਸਨ। ਇਕ ਦਿਨ ਮੈਂ ਉਨ੍ਹਾਂ ਦੇ ਪਿੰਡ ਲੰਮੇ ਢਹੇ ਗਿਆ। ਲੰਮੇ ਢਹੇ ਸਾਡੇ ਪਿੰਡ ਤੋਂ 1 ਮੀਲ ਦੇ ਫਾਸਲੇ ਤੇ ਸੀ। ਮੈਨੂੰ ਸੰਤਾਂ ਦੇ ਭਤੀਜਿਆਂ ਨੇ ਰਾਤ ਰੱਖ ਲਿਆ, ਮੈਂ ਰਾਤ ਇਸ ਸ਼ਰਤ ਤੇ ਰਿਹਾ ਕਿ ਮੈਂ ਸੰਤਾਂ ਦੇ ਕਮਰੇ ਵਿਚ ਸੌਣਾ ਏਂ। ਸੰਤ ਮੰਨ ਗਏ, ਪਰ ਮੈਨੂੰ ਕਹਿਣ ਲੱਗੇ ਕਿ ਰਾਤ ਅੱਖਾਂ ਨਹੀਂ ਖੋਲ੍ਹਣੀਆਂ। ਮੈਂ ਸੌ ਗਿਆ ਜਦ ਅੱਧੀ ਰਾਤ ਹੋਈ ਤਾਂ ਕਮਰੇ ਵਿਚ ਏਨਾ ਪ੍ਰਕਾਸ਼ ਹੋਇਆ ਕਿ ਮੇਰੀਆਂ ਅੱਖੀਆਂ ਚੁੰਧਿਆ ਗਈਆਂ, ਗੁਰਬਾਣੀ ਦੀ ਇਹ ਸੰਗਤ ਪ੍ਰਤੱਖ ਹੋਈ

"ਨਾਮ ਜਪਤ ਕੋਟ ਸੂਰ ਉਜਿਆਰਾ॥"

ਮੈਂ ਪ੍ਰਤੀਤ ਕੀਤਾ ਕਿ ਸੰਤ ਅਕਾਲ ਪੁਰਖ ਨਾਲ ਅਭੇਦ ਹਨ। ਸੰਤ ਜੋ ਰਸਨਾ 'ਚੋਂ ਆਖਦੇ, ਉਹ ਸੱਚ ਹੋ ਜਾਂਦਾ।

### ਸਜਾਦੇ ਪਿੰਡ ਦੀ ਸਾਖੀ

ਸਜਾਦਾ ਪਿੰਡ ਪਸਰੂਰ ਤਹਿਸੀਲ 'ਚ ਸੀ। ਉਸ ਪਿੰਡ 'ਚ ਇਕ ਸਿੱਖ ਦੀ ਲੜਕੀ ਬੜੀ ਸਖਤ ਬੀਮਾਰ ਹੋ ਗਈ। ਉਥੇ ਸੰਤ ਪ੍ਰਤਾਪ ਸਿੰਘ ਸੋਕਣ ਵਿੰਡਾਂ ਦਾ ਆ ਗਿਆ। ਇਹ ਬੜੀ ਭਜਨੀਕ ਤੇ ਚੰਗੀ ਬਿਰਤੀ ਦਾ ਸਾਧੂ ਸੀ। ਇਹ ਨੰਗੇ ਪੈਰ ਰਹਿੰਦਾ ਸੀ ਤੇ ਪੈਰਾਂ ਤੀਕ ਲੰਮਾ ਚੋਲਾ ਰਖਦਾ ਸੀ। ਸੰਤ ਪ੍ਰਤਾਪ ਸਿੰਘ ਨੇ ਲੜਕੀ ਦੇ ਪਿਉ ਨੂੰ ਕਿਹਾ ਕਿ ਜੇ ਲੜਕੀ ਰਾਜ਼ੀ ਕਰਨੀ ਹੈ ਤਾਂ ਅਖੰਡ ਪਾਠ ਰੱਖੋ, ਕੁੜੀ ਠੀਕ ਹੋ ਜਾਏਗੀ। ਅਖੰਡ ਪਾਠ ਅਜੇ ਅਰੰਭ ਹੋਇਆ ਤਾਂ ਦੂਜੇ ਦਿਨ ਸੰਤ ਮਿਲਖਾ ਸਿੰਘ ਜੀ ਉਥੇ ਆ ਗਏ। ਸੰਤ ਮਿਲਖਾ ਸਿੰਘ ਨੇ ਸੰਤ ਪ੍ਰਤਾਪ ਸਿੰਘ ਨੂੰ ਕਿਹਾ ਕਿ ਤੂੰ ਦਰਗਾਹ 'ਚੋਂ ਹੁਕਮ ਲਿਆ ਹੈ ਕਿ ਲੜਕੀ ਬੱਚ ਜਾਵੇਗੀ ਤਾਂ ਪ੍ਰਤਾਪ ਸਿੰਘ ਨੇ ਕਿਹਾ ਕਿ ਹੁਕਮ ਤੇ ਨਹੀਂ ਲਿਆ। ਸੰਤ ਮਿਲਖਾ ਸਿੰਘ ਅੱਖਾਂ ਮੀਟ ਕੇ 15 ਮਿੰਟ ਖਲੋਤੇ ਰਹੇ ਤੇ ਅੱਖਾ ਖੋਹਲ ਕੇ ਕਹਿਣ ਲੱਗੇ, ਪ੍ਰਤਾਪ ਸਿੰਘ ਕਲ੍ਹ ਅਖੰਡ ਪਾਠ ਦਾ ਭੋਗ ਪੈਣਾ ਹੈ ਤੇ ਪਰਸੋਂ ਕੁੜੀ ਮਰ ਜਾਣੀ ਹੈ। ਲੋਕਾਂ ਨੂੰ ਝੂਠੇ ਲਾਰੇ ਨਾ ਲਾਇਆ ਕਰੋ। ਅਗਲੇ ਦਿਨ ਉਹ ਲੜਕੀ ਅਕਾਲ ਚਲਾਣਾ ਕਰ ਗਈ। ਸੰਤ ਮਿਲਖਾ ਸਿੰਘ ਦੀ ਭਵਿਖਬਾਣੀ ਠੀਕ ਨਿਕਲੀ।

### ਗਿੱਲਾਂ ਦਾ ਹੋਲਾ

ਹੋਲੇ ਦਾ ਮੇਲਾ ਬੜਾ ਭਾਰੀ ਲੱਗਾ। ਸੰਗਤ ਦੂਰ ਦਰਾਜ਼ ਤੋਂ ਮੇਲੇ ਵਿਚ ਹਾਜ਼ਰ ਹੋਈ। ਮੇਲੇ ਦਾ ਬੜਾ ਰੰਗ ਬਣਿਆ। ਸੰਤ ਮਿਲਖਾ ਸਿੰਘ ਅਤੇ ਇਨ੍ਹਾਂ ਨਾਲ ਹੋਰ ਛੇ ਸੰਤ ਮਸਤਾਨੇ ਸਨ।

ਗਲਾਸ ਵਜਾ ਕੇ ਸ਼ਬਦ ਪੜ੍ਹ ਰਹੇ ਸਨ, ਸਾਰੀ ਸੰਗਤ ਇਨ੍ਹਾਂ ਦੇ ਦਵਾਲੇ ਖੜੀ ਹੋ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਤਾ ਲਗਾ ਕਿ ਮਸਤਾਨਿਆਂ ਵਖਰਾ ਦੀਵਾਨ ਲਾ ਲਿਆ ਹੈ ਤਾਂ ਸਤਿਗੁਰੂ ਜੀ ਨੇ ਹੁਕਮ ਦਿੱਤਾ ਕਿ ਮਸਤਾਨਿਆਂ ਨੂੰ ਅੰਦਰ ਬੰਦ ਕਰ ਕੇ ਜੰਦਰਾ ਮਾਰ ਦਿਉ। ਹੁਕਮ ਦੀ ਪਾਲਨਾ ਹੋਈ। ਮਸਤਾਨਿਆਂ ਵੀ ਪ੍ਰਸ਼ਾਦਾ ਨ ਛਕਿਆ ਤੇ ਸਤਿਗੁਰੂ ਜੀ ਨੇ ਵੀ ਅੰਨ ਨੂੰ ਮੂੰਹ ਨ ਲਾਇਆ। ਦੂਜੇ ਦਿਨ ਮਸਤਾਨਿਆਂ ਨੂੰ ਸਤਿਗੁਰੂ ਜੀ ਦੇ ਪੇਸ਼ ਕੀਤਾ।

ਸੰਤ ਮਿਲਖਾ ਸਿੰਘ ਜੀ ਕਹਿਣ ਲੱਗੇ, ਸੱਚੇ ਪਾਤਸ਼ਾਹ! ਸ਼ੁਕਰ ਹੈ ਕਿ ਆਪ ਨੇ ਸਾਨੂੰ ਏਥੇ ਸੰਗਲ ਮਾਰ ਕੇ ਦਰਗਾਹ ਦੇ ਸੰਗਲਾਂ ਤੋਂ ਬਚਾ ਲਿਆ ਹੈ। ਆਪ ਦੀ ਅਪਾਰ ਕਿਰਪਾ ਹੈ। ਅੱਜ ਕਲ੍ਹ ਦੇ ਸਿੱਖ ਹੁੰਦੇ ਤਾਂ ਨਾਰਾਜ਼ ਹੋ ਕੇ ਫਿਰ ਸੰਗਤ ਵਿਚ ਹੀ ਨਾ ਆਉਂਦੇ, ਪਰ ਪੂਰਨ ਸਿੱਖਾਂ ਦੀ ਇਹ ਹੀ ਨਿਸ਼ਾਨੀ ਹੈ :

"ਏ ਨਸ਼ਾਨੀ ਸਾਧ ਕੀ ਜਿਤ ਭੇਟਤ ਤਰੀਏ
ਜਮ ਕੰਕਰ ਨੇੜ ਨ ਆਵਈ ਫਿਰ ਬਹੁੜ ਨ ਮਰੀਏ।"

### ਸ਼ੇਖੂਪੁਰ ਬਗਦਾਦ ਦਾ ਹੋਲਾ

ਸ਼ੇਖੂਪੁਰਾ ਬਗਦਾਦ ਗੁਜਰਾਂਵਾਲੇ ਜ਼ਿਲ੍ਹੇ ਵਿਚ ਸੀ। ਸੇਠ ਤਰਲੋਕ ਸਿੰਘ ਜੀ ਦਾ ਪ੍ਵਾਰ ਉਥੋਂ ਦਾ ਰਹਿਣ ਵਾਲਾ ਸੀ। ਆਖਰੀ ਹੋਲਾ ਏਥੇ ਹੋਇਆ ਸੀ। ਉਸ ਸਾਲ 1947 ਵਿਚ ਪਾਕਿਸਤਾਨ ਬਣ ਗਿਆ ਸੀ। ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੇਸ਼ੀਨਗੋਈ ਕੀਤੀ ਸੀ ਕਿ ਜਿਨ੍ਹਾਂ ਨੂੰ ਆਪਣੀ ਧੀਆਂ ਭੈਣਾਂ ਦੀ ਇੱਜ਼ਤ ਦੀ ਲੋੜ ਹੈ, ਉਹ ਰਾਵੀ ਤੋਂ

ਪਾਰ ਹੋ ਜਾਉ। ਜਿਨ੍ਹਾਂ ਹੁਕਮ ਸਤਿ ਕਰ ਮੰਨਿਆਂ, ਉਹ ਰਾਜੀ ਖੁਸ਼ੀ ਹਿੰਦੋਸਤਾਨ ਆ ਗਏ। ਬਾਕੀ ਜਿਸ ਤਰ੍ਹਾਂ ਆਏ, ਉਹ ਸਭ ਜਾਣਦੇ ਹਨ। ਸੰਤ ਮਿਲਖ਼ਾ ਸਿੰਘ ਦੇ ਮਸਤਾਂ ਦਾ ਟੋਲਾ ਵੀ ਹੋਲੇ ਦਰਸ਼ਨ ਕਰਨ ਗਿਆ। ਜਦ ਮੇਲੇ ਤੋਂ ਵਾਪਸ ਆ ਰਹੇ ਸਨ ਤਾਂ ਰਸਤੇ 'ਚ ਇਕ ਪਿੰਡ ਵਿਚ ਸ਼ਰਦਾਈ ਰਗੜੀ। ਸ਼ਾਮ ਦਾ ਵੇਲਾ ਸੀ। ਉਸ ਪਿੰਡ ਦੇ ਕਾਫ਼ੀ ਨੌਜਵਾਨ ਸ਼ਰਦਾਈ ਪੀਣ ਲਈ ਜਮਾਂ ਹੋ ਗਏ। ਸੰਤਾਂ ਨੇ ਸੋਚਿਆ ਸ਼ਰਦਾਈ ਥੋੜ੍ਹੀ ਹੈ, ਪੀਣ ਵਾਲੇ ਬਹੁਤ ਆ ਗਏ ਹਨ, ਉਨ੍ਹਾਂ ਨੇ ਆਪਣੀ ਜੁੱਤੀ ਸ਼ਰਦਾਈ ਵਾਲੀ ਬਾਲਟੀ ਵਿਚ ਫੇਰ ਦਿੱਤੀ ਤੇ ਕਿਹਾ ਕਿਨ੍ਹਾਂ ਨੇ ਸ਼ਰਦਾਈ ਪੀਣੀ ਹੈ ? ਸਾਰੇ ਮੁੰਡੇ ਚਲੇ ਗਏ, ਸ਼ਰਦਾਈ ਕਿਸੇ ਨਾ ਪੀਤੀ। ਇਸ ਮਸਤਾਂ ਦੇ ਜਥੇ ਨੇ ਸ਼ਰਦਾਈ ਛੱਕ ਲਈ ਤੇ ਜੈਕਾਰੇ ਬੁਲਾਂਦੇ ਅਗੇ ਤੁਰ ਪਏ। ਇਹ ਬਚਨ ਮੈਨੂੰ ਮੇਰੇ ਚਾਰੇ ਖਜ਼ਾਨ ਸਿੰਘ ਨੇ ਸੁਣਾਇਆ ਸੀ। ਉਹ ਵੀ ਇਸ ਜੱਥੇ ਨਾਲ ਮੇਲੇ ਤੋਂ ਵਾਪਸ ਆ ਰਹੇ ਸਨ।

### ਪਾਕਿਸਤਾਨ 'ਚੋਂ ਹਿੰਦੋਸਤਾਨ

ਸੰਤ ਮਿਲਖਾ ਸਿੰਘ ਡਸਕੇ ਕੈਂਪ ਵਿਚ ਆ ਗਏ। ਸਾਰੇ ਪਾਕਿਸਤਾਨ ਵਿਚ ਹਿੰਦੂਆਂ ਸਿੱਖਾਂ ਦੇ ਕਤਲ ਹੋ ਰਹੇ ਸਨ। ਥਾਂ-ਥਾਂ ਲਾਸ਼ਾਂ ਖਿਲਰੀਆਂ ਸਨ। ਜਿਸ ਕਾਫਲੇ ਨਾਲ ਸੰਤ ਮਿਲਖਾ ਸਿੰਘ ਜੀ ਸਨ, ਉਸ ਦਾ ਕੋਈ ਨੁਕਸਾਨ ਨਹੀਂ ਹੋਇਆ। ਸੰਤ ਏਧਰ ਆ ਕੇ ਆਪਣੇ ਭਤੀਜਿਆਂ ਕੋਲ ਯੂ. ਪੀ. ਵਿਚ ਆ ਕੇ ਰਹਿਣ ਲੱਗੇ। ਇਕ ਵਾਰੀ ਕੇਵਲ ਜੀਵਨ ਨਗਰ ਦੇ ਇਲਾਕੇ ਵਿਚ ਆਏ।

### ਬੀੜ ਦੀ ਸਾਖੀ

ਇਹ ਸਾਖੀ ਸੰਤ ਹਜ਼ਾਰਾ ਸਿੰਘ ਸਾਫੀ ਨੇ ਦੱਸੀ। ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ, ਭਾਈ ਵਜ਼ੀਰ ਸਿੰਘ, ਭਾ. ਰਤਨ ਸਿੰਘ ਜੀ ਬੀੜ ਵਿਚ ਰਾਤ ਰਹੇ। ਸਵੇਰੇ ਇਕ ਸੁੰਦਰ ਪਾਣੀ ਦੇ ਛੱਪੜ ਵਿਚ ਸਤਿਗੁਰੂ ਜੀ ਇਸ਼ਨਾਨ ਕਰਨ ਲੱਗੇ ਤਾਂ ਸੰਤ ਮਿਲਖਾ ਸਿੰਘ ਤੜਕੇ ਦੋ ਵਜੇ ਉਸ ਛਪੜ ਤੇ ਨੰਗ ਮਨੰਗਾ ਆ ਗਿਆ। ਸਤਿਗੁਰੂ ਜੀ ਨੂੰ ਕਹਿਣ ਲੱਗਾ ਕਿ ਤੁਹਾਡਾ ਛਪੜ ਪਵਿਤਰ ਕਰ ਦਿਆਂ। ਸਤਿਗੁਰੂ ਕਹਿਣ ਲੱਗੇ, ਜਿਹੜਾ ਤੂੰ U.P. ਚੋਂ ਧਾਉਣ ਦੀ ਸਵਾਰੀ ਕਰ ਕੇ ਆ ਗਿਆ ਹੈਂ ਤੂੰ ਖਾਲੀ ਥੋੜ੍ਹਾ ਮੁੜਨਾ ਹੈ। ਛੱਪੜ ਵਿਚ ਪਿਸ਼ਾਬ ਕਰਕੇ ਉਥੇ ਹੀ ਗੁਪਤ ਹੋ ਗਿਆ। ਸਤਿਗੁਰੂ ਜੀ ਕਹਿਣ ਲੱਗੇ ਕਿ ਇਸ ਵੇਲੇ ਮਿਲਖਾ ਸਿੰਘ ਤੇ ਪੂਰਾ ਰੰਗ ਹੈ। **ਪਰ ਉਥੇ ਸਤਿਗੁਰੂ ਜੀ ਨੇ ਇਸ਼ਨਾਨ ਨਹੀ ਕੀਤਾ !**

### ਅਕਾਲ ਚਲਾਣਾ

19 ਜਨਵਰੀ 1960 ਮੰਗਲਵਾਰ 6 ਮਾਘ 2016

ਆਪ ਦਾ ਜਦ ਅੰਤਮ ਸਮਾਂ ਆਇਆ ਤਾਂ ਆਪਣੀ ਭਤੀਜ ਨੂੰਹ ਨੂੰ ਕਹਿਣ ਲੱਗੇ, ਧੀਏ ਮੈਨੂੰ ਸੇਵੀਆਂ ਚਾੜ੍ਹ ਕੇ ਖੁਆਉ। ਅਜ ਮੈਂ ਆਪ ਨਾਲੋਂ ਵਿਛੜ ਕੇ ਅਕਾਲ ਪੁਰਖ ਦੀ ਦਰਗਾਹ ਵਿਚ ਜਾ ਰਿਹਾ ਹਾਂ। ਬੀਬੀ ਨੇ ਬੰਦੇ ਬਾਹਰੋਂ ਬੁਲਾ ਲਏ। ਸੰਤ ਜੀ ਨੇ ਇਸ਼ਨਾਲ ਕਰਕੇ ਸੇਵੀਆਂ ਬੜੇ ਪ੍ਰੇਮ ਨਾਲ ਛਕੀਆਂ। ਫਿਰ ਆਪਣੇ ਸਾਰੇ ਪ੍ਰਵਾਰ ਨੂੰ ਕੋਲ ਬੁਲਾ ਕੇ ਨਾਮ ਬਾਣੀ ਦਾ ਉਪਦੇਸ਼ ਦਿੱਤਾ। ਸੰਤਾ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਨੂੰ ਨ ਭੁਲਿਉ। ਆਪ ਮੰਜੇ ਤੇ ਲੰਮੇ ਪੈ ਗਏ। ਸਾਰੇ ਪ੍ਰਵਾਰ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਮੂੰਹ ਤੇ ਚਾਦਰ ਲੈ ਲਈ। ਚਾਦਰ ਚੁੱਕੀ ਤਾਂ ਸੰਤ ਮਿਲਖਾ ਸਿੰਘ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ। ਧੰਨ ਸਤਿਗੁਰੂ ਪ੍ਰਤਾਪ ਸਿੰਘ ਜਿਨ੍ਹਾਂ ਏਨੇ ਵੱਡੇ ਭਗਤ ਪੈਦਾ ਕੀਤੇ।

# ਸੰਤ ਬਾਬਾ ਕਾਲਾ ਸਿੰਘ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਬਾਣੀ ਦਾ ਪ੍ਰਚਾਰ ਕਰਕੇ ਪੰਜਾਬ ਦੇ ਲੋਕਾਂ ਨੂੰ ਇਕ ਨਵੀਂ ਸੇਧ ਦਿੱਤੀ। ਭੁੱਲੇ ਭਟਕੇ ਲੱਖਾਂ ਜੀਵਾਂ ਨੂੰ ਪ੍ਰਮੇਸਰ ਪ੍ਰਾਇਨ ਬਣਾਇਆ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਦ ਸਤਿਗੁਰੂ ਹਰੀ ਸਿੰਘ ਨੇ ਪ੍ਰਚਾਰ ਮੁਹਿੰਮ ਨੂੰ ਸ਼ੁਰੂ ਰਖਿਆ ਤੇ ਅਨੇਕਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਪਾਸੇ ਤੋਰਿਆ। ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਕ ਮਹਾਨ ਵਿਅਕਤੀ ਨੇ ਜਨਮ ਲਿਆ ਜਿਸ ਦਾ ਨਾਮ ਅੱਜ ਤੀਕ ਸਾਰੇ ਪੰਜਾਬ ਵਿਚ ਲੋਕਾਂ ਦੇ ਕੰਨਾਂ ਵਿਚ ਗੂੰਜਦਾ ਹੈ। ਇਨ੍ਹਾਂ ਦਾ ਨਾਮ ਸੰਤ ਕਾਲਾ ਸਿੰਘ ਸੀ। ਆਪ ਦਾ ਜਨਮ 1904 ਬਿਕ੍ਰਮੀ ਨੂੰ ਪਿੰਡ ਮਤੱਦੀ ਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸ. ਸ਼ੇਰ ਸਿੰਘ ਅਤੇ ਮਾਤਾ ਦਾ ਨਾਮ ਬੀਬੀ ਰੱਤੋ ਸੀ। ਛੋਟੀ ਉਮਰ ਵਿਚ ਹੀ ਆਪ ਦੇ ਅੰਦਰ ਪ੍ਰਭੂ ਲਗਨ ਲੱਗ ਗਈ। ਬ੍ਰਿਤੀ ਬੜੀ ਅਡੋਲ, ਗੁਰਮੁਖਾਂ ਵਾਲਾ ਸੁਭਾ ਸੀ। ਹਰ ਇਕ ਨਾਲ ਖੁਸ਼ ਹੋ ਕੇ ਬੋਲਣਾ ਤੇ ਪਿਆਰ ਵੰਡਣਾ ਸਾਧੂਆਂ ਵਾਲੇ ਲਛਣ ਸਨ। ਆਪ ਹਰ ਮੱਸਿਆ ਗੁਰੂ ਕੇ ਬਾਗ ਜਾ ਕੇ ਸੰਗਤ ਦੀ ਸੇਵਾ ਕਰਦੇ। ਇਕ ਦਿਨ ਨਹਿਰ ਦੇ ਕਿਨਾਰੇ ਆਪ ਮਹੱਦੀ ਪੁਰ ਜਾ ਰਹੇ ਸੀ। ਅਚਨਚੇਤ ਸੂਬਾ ਲਹਿਣਾ ਸਿੰਘ ਜੀ ਉਥੇ ਆ ਗਏ। ਸੂਬਾ ਜੀ ਨੇ ਕਿਹਾ, ਕਾਲਾ ਸਿੰਘਾ ਆ ਤੇਰਾ ਜਨਮ ਮਰਨ ਕੱਟ ਦਿਆਂ, ਤੈਨੂੰ ਉਹ ਮਾਰਗ ਦਸੱਦਾ ਹਾਂ ਜਿਥੇ ਚਲ ਕੇ ਤੂੰ ਮੁਕਤ ਹੋ ਜਾਵੇਂਗਾ। ਸੂਬਾ ਜੀ ਨੇ ਭਜਨ ਦਿੱਤਾ ਪਰ ਬਾਬਾ ਕਾਲਾ ਸਿੰਘ ਦੀ ਤਸੱਲੀ ਨ ਹੋਈ। ਅੰਦਰ ਇਹ ਹੀ ਧੂਹ ਕਿ ਕੋਈ ਕਾਮਲ ਮੁਰਸ਼ਦ ਮਿਲੇ। ਭਾਈ ਨੰਦ ਲਾਲ ਨੇ ਲਿਖਿਆ ਹੈ, "ਮੁਰਸ਼ਦੇ ਕਾਮਲ ਇਲਾਜੇ ਦਿਲ ਕੁਨੱਦ, ਈਂ ਮੁਰਾਦੇ ਦਿਲ ਬਦਿਲ ਹਾਸਲ ਕੁਨੱਦ।" ਬਾਬਾ ਜੀ ਨੂੰ ਕਾਮਲ ਮੁਰਸ਼ਦ ਨ ਮਿਲ ਸਕਿਆ। ਇਕ ਦਿਨ ਬਾਬਾ ਕਾਲਾ ਸਿੰਘ ਨੇ ਗੁਰੂ ਕੇ ਬਾਗ ਦੇ ਮਹੰਤ ਅੱਗੇ ਆਪਣਾ ਦਿਲ ਫੋਲਿਆ ਅਤੇ ਕਿਹਾ ਕਿ ਦੱਸੋ ਇਸ ਸਮੇਂ ਕਿਹੜਾ ਕਾਮਲ ਗੁਰੂ ਹੈ ਜਿਸ ਦੇ ਦਰਸ਼ਨ ਕਰ ਕੇ ਮਨ ਤ੍ਰਿਪਤ ਹੋਵੇ। ਮਹੰਤ ਭਾਵੇਂ ਉਦਾਸੀ ਸੰਪਰਦਾਏ ਨਾਲ ਸਬੰਧਤ ਸੀ (ਉਸ ਸਮੇਂ ਸਾਰੇ ਗੁਰਦੁਵਾਰੇ ਉਦਾਸੀ ਸਾਧਾਂ ਦੇ ਕੰਟਰੋਲ ਵਿਚ ਹੁੰਦੇ ਸਨ) ਪਰ ਫਿਰ ਵੀ ਉਸ ਹੱਕ ਦੀ ਗੱਲ ਕੀਤੀ ਤੇ ਕਿਹਾ ਇਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਉਤੇ ਸਤਿਗੁਰੂ ਹਰੀ ਸਿੰਘ ਜੀ ਸ਼ਸ਼ੋਭਤ ਹਨ, ਉਹ ਭੈਣੀ ਸਾਹਿਬ ਨਿਵਾਸ ਕਰਦੇ ਹਨ। ਬੱਸ ਦਿਲ ਵਿਚ ਦਰਸ਼ਨਾਂ ਦੀ ਲਗਨ ਜਾਗ ਪਈ। ਹਰ ਸਮੇਂ ਸਤਿਗੁਰਾਂ ਦੀ ਯਾਦ ਵਿਚ ਬੇਹਬਲ ਰਹਿਣ ਲੱਗੇ। ਥੋੜ੍ਹੇ ਸਮੇਂ ਬਾਦ ਝੰਡੇਰ ਪਿੰਡ ਮੇਲਾ ਹੋਇਆ। ਸਤਿਗੁਰੂ ਹਰੀ ਸਿੰਘ ਜੀ ਨੇ ਉਥੇ ਦਰਸ਼ਨ ਦਿੱਤੇ। ਬੜੀ ਸੰਗਤ ਜੁੜੀ ਹੋਈ ਸੀ। ਬਾਬਾ ਕਾਲਾ ਸਿੰਘ ਜੀ ਵੀ ਝੰਡੇਰੀ ਪਹੁੰਚ ਗਏ। ਸਤਿਗੁਰੂ ਜੀ ਦੀ ਇੱਕੋ ਨਜ਼ਰ ਨੇ ਲੋਹੇ ਤੋਂ ਪਾਰਸ ਕਰ ਦਿੱਤਾ। ਦਰਸ਼ਨ ਕਰਦਿਆਂ ਅੰਦਰ ਠੰਡ ਪੈ ਗਈ। ਬਾਬਾ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਨਾਮ ਲੈਣ ਦੀ ਬੇਨਤੀ ਕੀਤੀ। ਸਤਿਗੁਰੂ ਜੀ

ਨੇ ਹੁਕਮ ਕੀਤਾ ਕਲ੍ਹ ਨੂੰ ਭੰਗਵੀਂ ਦਰਸ਼ਨ ਦਿਉ ਉਥੇ ਨਾਮ ਦਿੱਤਾ ਜਾਵੇਗਾ। ਬਾਬੇ ਨੂੰ ਅਗਲਾ ਦਿਨ ਲੱਖਾਂ ਸਾਲਾਂ ਵਰਗਾ ਪ੍ਰਤੀਤ ਹੋਣ ਲੱਗਾ। ਇਕ ਇਕ ਘੜੀ ਔਖੀ ਹੋ ਗਈ। ਗੁਰੂ ਅਰਜਨ ਦੇਵ ਜੀ ਦੀ ਇਕ ਪੰਗਤੀ ਰੱਟ ਰਹੇ ਸਨ,

"ਇਕ ਘੜੀ ਨ ਮਿਲਤੇ ਤਾਂ ਕਲਜੁਗ ਹੋਤਾ। ਹੁਣ ਕਦ ਮਿਲੀਐ ਪ੍ਰਿਆ ਤੁਧ ਭਗੌਵਤਾ" ਅਰਥਾਤ "ਸ਼ੂਬੇ ਫਰਾਖ ਮੇਂ ਯੂੰ ਦਿਲ ਕਾ ਦਾਗ ਜਲਤਾ ਹੈ। ਮਕਾਨ ਖਾਲੀ ਮੇਂ ਜੈਸੇ ਚਰਾਗ਼ ਜਲਤਾ ਹੈ।" ਆਂਖ ਪੁਰਨਮ ਹੈ, ਜਿਗਰ ਜਲਤਾ ਹੈ। ਕਿਆ ਕਿਆਮਤ ਹੈ ਕਿ ਬਰਸਾਤ ਮੇਂ ਘਰ ਚਲਤਾ ਹੈ, ਚਰਾਗ਼ ਜਲਤਾ ਹੈ ਦਰਦ ਫਰਾਖ ਵਿਚ ਰਾਤ ਗੁਜ਼ਰੀ। ਅੰਮ੍ਰਿਤ ਵੇਲੇ ਹੀ ਇਸ਼ਨਾਨ ਕਰਕੇ ਬਾਬਾ ਕਾਲਾ ਸਿੰਘ ਜੀ ਭੰਗਵੀ ਪਹੁੰਚ ਗਏ। ਸਤਿਗੁਰੂ ਹਰੀ ਸਿੰਘ ਜੀ ਦੀਵਾਨ ਵਿਚ ਦਰਸ਼ਨ ਦਿੱਤੇ।" ਬਾਬਾ ਜੀ ਨੇ ਖੜੇ ਹੋ ਕੇ ਫੇਰ ਭਜਨ ਲੈਣ ਲਈ ਬੇਨਤੀ ਕੀਤੀ।

ਸਤਿਗੁਰੂ ਜੀ ਨੇ ਮਹੰਤ ਜਵਾਹਰ ਸਿੰਘ ਨੂੰ ਕਿਹਾ ਕਿ ਮਹੰਤ ਜੀ ਕਾਲਾ ਸਿੰਘ ਨੂੰ ਭਜਨ ਦੇ ਦਿਉ। ਸੀ ਤਾਂ ਅੱਗੇ ਹੀ ਲੱਗੀ ਹੋਈ ਏ ਦੋਹਰਾ ਦਿਉ।

ਭਜਨ ਦੇਣ ਦੀ ਦੇਰ ਸੀ ਕਾਲਾ ਸਿੰਘ ਜੀ ਮਸਤਾਨੇ ਹੋ ਗਏ। ਬਸ "ਕਬੀਰ ਸਤਿਗੁਰੂ ਸੂਰਮੇ ਬਾਹਿਆ ਬਾਨਜੋ ਏਕ। ਲਾਗਤ ਹੀ ਭੋਇ ਗਿਰ ਪਰੇ ਪਰਾ ਕਲੇਜੇ ਛੇਕ।" ਵੈਰਾਗੀ ਦਸ਼ਾ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਮਹੱਦੀ ਪੁਰ ਚਰਨ ਪਾਣ ਦੀ ਯਾਚਨਾ ਕੀਤੀ, ਜੋ ਪ੍ਰਵਾਨ ਹੋਈ।

ਅਗਲੇ ਦਿਨ ਸਤਿਗੁਰੂ ਜੀ ਨੇ ਮਹੱਦੀ ਪੁਰ ਚਰਨ ਪਾ ਕੇ ਇਸ ਪਿੰਡ ਨੂੰ ਤੀਰਥ ਬਣਾ ਦਿੱਤਾ। ਹਜ਼ਾਰਾਂ ਦੀ ਤਾਦਾਦ ਵਿਚ ਸੰਗਤਾਂ ਨੇ ਗੁਰੂ ਜੀ ਦੇ ਦਰਸ਼ਨ ਕਰਕੇ ਜਨਮ ਸਫਲਾ ਕੀਤਾ। ਬਾਬਾ ਕਾਲਾ ਸਿੰਘ ਜੀ ਹੁਣ ਦਿਨ ਰਾਤ ਬੰਦਗੀ ਵਿਚ ਲਿਵਲੀਨ ਰਹਿਣ ਲੱਗੇ। ਬਾਬਾ ਜੀ ਦੀ ਇਹ ਅਵਸਥਾ ਹੋ ਗਈ

"ਕਿਆ ਸਵਨਾ ਕਿਆ ਜਾਗਨਾ
ਗੁਰਮੁਖ ਤੇ ਪ੍ਰਵਾਨ।
ਜਿਨਾ ਸਾਸ ਸਰਾਸ ਨ ਵਿਸਰੇ
ਸੇ ਪੂਰੇ ਪੁਰਖ ਪ੍ਰਧਾਨ"

ਬੰਦਗੀ ਕਰਕੇ ਪੂਰੇ ਪੁਰਖ ਪ੍ਰਧਾਨ ਬਣ ਗਏ। ਥੋੜ੍ਹੇ ਸਮੇਂ ਵਿਚ ਚੰਗੇ ਸਾਧੂਆਂ ਦੀ ਪੰਗਤੀ ਵਿਚ ਜਾ ਖਲੋਤੇ। ਵਿਹੜੇ ਵਿਚ ਖੂਹੀ ਲਾ ਲਈ ਅਤੇ ਵੱਡੀ ਸੋਧ ਰੱਖ ਲਈ। ਦੁਪਹਿਰ ਵੇਲੇ ਥੋੜ੍ਹਾ ਚਿਰ ਕੁੱਟੀਆ ਚੋਂ ਨਿਕਲਣਾ ਤੇ ਫਿਰ ਭਜਨ ਕਰਨ ਲਈ ਕੁੱਟੀਆ ਵਿਚ ਹੀ ਬਿਰਾਜਮਾਨ ਹੋ ਜਾਣਾ। ਕਈ ਕਈ ਦਿਨ ਆਪ ਨੇ ਭੋਜਨ ਵੀ ਨ ਛੱਕਣਾ। ਜੇ

ਕਿਸੇ ਭੋਜਨ ਖੁਵਾ ਦਿੱਤਾ ਤਾਂ ਠੀਕ, ਨਹੀਂ ਤਾਂ ਕਿਸੇ ਕੋਲੋਂ ਮੰਗਣ ਨਹੀਂ ਜਾਣਾ।

### ਪਹਿਰਾਵਾ

ਸੰਤ ਜੀ ਸਿਰ ਤੇ ਭੂਰਾ ਹੀ ਬੰਨ੍ਹਦੇ ਅਤੇ ਭੂਰੇ ਦੀ ਹੀ ਬੁੱਕਲ ਮਾਰ ਕੇ ਰੱਖਦੇ। ਬਾਬਾ ਜੀ ਕਹਿੰਦੇ ਕਿ ਅੰਦਰ ਦੀ ਸਫਾਈ ਚਾਹੀਦੀ ਹੈ ਬਾਹਰ ਦਾ ਕੀ ਏ। ਨਾਲੇ ਜਿਸ ਸ਼ਿੰਗਾਰ ਵਿਚ ਯਾਰ ਖੁਸ਼ ਹੋਵੇ ਉਹੀ ਠੀਕ ਹੈ।

### ਸੋਧ ਦੀ ਕਥਾ

ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਭੈਣੀ ਸਾਹਿਬ ਸੋਧ ਪ੍ਰਥਾਏ ਬਚਨ ਕਰ ਰਹੇ ਸਨ। ਸੋਧ ਰਖਣ ਨਾਲ ਮਨ ਵੀ ਸੋਧਿਆ ਜਾਂਦਾ ਹੈ। ਜੋ ਆਦਮੀ ਸ਼ੁੱਧ ਤੇ ਸਾਫ ਭੋਜਨ ਨਹੀਂ ਖਾਂਦਾ ਉਹਦਾ ਮੰਨ ਵੀ ਠੀਕ ਨਹੀਂ ਰਹਿ ਸਕਦਾ।

ਇੰਗਲਿਸ਼ ਦਾ ਇਕ ਮੁਹਾਵਰਾ ਹੈ :

"Tell me what you eat, I will tell you what you are."

ਸਤਿਗੁਰੂ ਜੀ ਬਾਬਾ ਕਾਲਾ ਸਿੰਘ ਦੀ ਸੋਧ ਦਾ ਜ਼ਿਕਰ ਕਰ ਰਹੇ ਸਨ ਤਾਂ ਬਾਬਾ ਜੀ ਨੇ ਵੀ ਦੀਵਾਨ ਵਿਚ ਆ ਕੇ ਜੈਕਾਰਾ ਬੁਲਾ ਦਿੱਤਾ। ਬਾਬਾ ਜੀ ਆਮ ਤੌਰ ਤੇ ਦੀਵਾਨ ਵਿਚ ਆ ਕੇ ਜੈਕਾਰਾ ਹੀ ਬੁਲਾਂਦੇ ਸਨ। ਬਾਬਾ ਜੀ ਸੋਧੀਆਂ ਵਿਚ ਬੈਠਣ ਲੱਗੇ ਤਾਂ ਸੰਤ ਭਗਤ ਸਿੰਘ ਨੇ ਸੋਧੀਆਂ ਵਿਚ ਬੈਠਣ ਤੋਂ ਰੋਕ ਦਿੱਤਾ। ਬਾਬਾ ਜੀ ਨੇ ਭਗਤ ਸਿੰਘ ਨੂੰ ਕਿਹਾ ਕਿ ਕਦੀ ਮਨ ਵੀ ਸੋਧਿਆ ਈ ? ਕਦੀ ਅੰਦਰ ਦੀ ਸੋਧ ਵੀ ਰਖੀ ਹੈ ਕਿ ਨਹੀ ? ਭਗਤ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਜਿੱਥੇ ਬੈਠਦੇ ਹਨ, ਇਨ੍ਹਾਂ ਨੂੰ ਬੈਠਣ ਦਿਉ। ਇਹ ਸੋਧ ਦੀਆਂ ਹੱਦਾਂ ਟੱਪ ਗਏ ਹਨ। ਬਾਬਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੂਰਨ ਖੁਸ਼ੀ ਪ੍ਰਾਪਤ ਕੀਤੀ।

### ਇਕ ਅਦੁੱਤੀ ਘਟਨਾ

ਸ. ਅਛਰ ਸਿੰਘ ਮਹੱਦੀਪੁਰ ਦਾ ਇਕ ਮਿਸਤਰੀ ਸਿੰਘ ਸੀ। ਉਸ ਦੱਸਿਆ ਕਿ ਇਕ ਦਿਨ ਬਾਬਾ ਜੀ ਪ੍ਰਸ਼ਾਦਿ ਤਿਆਰ ਕਰ ਰਹੇ ਸਨ। ਆਟਾ ਤਿੰਨ ਚਾਰ ਪ੍ਰਸ਼ਾਦਿਆਂ ਦਾ ਸੀ। ਅਚਾਨਕ ਗੱਗੋ ਮਾਲੂ ਅਤੇ ਭੰਗਵਾਂ ਦੇ ਛੇ ਸੱਤ ਸਰੀਰ ਆ ਗਏ। ਆਟਾ ਥੋੜ੍ਹਾ ਸੀ। ਅੱਛਰ ਸਿੰਘ ਕਹਿਣ ਲਗਾ ਜੀ ਆਟਾ ਥੋੜ੍ਹਾ ਹੈ। ਬਾਬਾ ਜੀ ਨੇ ਕਿਹਾ ਤੂੰ ਸਤਿਗੁਰੂ ਰਾਮ ਸਿੰਘ ਦਾ ਨਾਮ ਲੈ ਕੇ ਪ੍ਰਸ਼ਾਦਾ ਤਿਆਰ ਕਰ, ਏਥੇ ਕਦੀ ਤੋਟ ਨਹੀਂ ਆ ਸਕਦੀ। ਅੱਛਰ ਸਿੰਘ ਨੇ ਉਸੇ ਤਰ੍ਹਾਂ ਹੀ ਕੀਤਾ। ਸਾਰੇ ਸਿੰਘ ਪ੍ਰਸ਼ਾਦਾ ਛੱਕ ਗਏ ਪਰ ਆਟਾ ਫਿਰ ਵੀ ਬੱਚ ਗਿਆ। ਇਹੋ ਜਹੇ ਬਚਨ ਸੰਤਾਂ ਦੀ ਸ਼ਕਤੀ ਦਾ ਪ੍ਰਤੀਕ ਹੁੰਦੇ ਹਨ।

### ਸਾਧਾ ਸਿੰਘ ਨੂੰ ਸਰਾਪ

ਸ. ਸਾਧਾ ਸਿੰਘ ਮਹੱਦੀ ਪੁਰ ਦਾ ਹੀ ਰਹਿਣ ਵਾਲਾ ਸੀ। ਸੰਤ ਕਾਲਾ ਸਿੰਘ ਆਪਣੀ ਵਲਗਣ ਦਾ ਗੇਟ ਬੰਦ ਕਰਕੇ ਕੁੱਟੀਆ ਵਿਚ ਭਜਨ ਕਰਦੇ ਸਨ। ਇਕ ਦਿਨ ਸਾਧਾ

ਸਿੰਘ ਕੰਧ ਟੱਪ ਕੇ ਅੰਦਰ ਚਲਾ ਗਿਆ। ਸੰਤ ਜੀ ਦੀ ਬ੍ਰਿਤੀ ਉਖੜ ਗਈ। ਸੰਤਾਂ ਨੂੰ ਗੁੱਸਾ ਆ ਗਿਆ। ਸੰਤ ਜੀ ਨੇ ਸਹਿਜ ਸੁਭਾ ਕਹਿ ਦਿੱਤਾ, ਸੱਪ ਲੜਨਿਆਂ ਤੂੰ ਅੰਦਰ ਕਿਉਂ ਆਇਆ ਹੈਂ ? ਬੱਸ ਉਸ ਦਿਨ ਤੋਂ ਸੰਤ ਜੀ ਨੂੰ ਸੱਪ ਲੜਨ ਲਗ ਪਿਆ। ਜਦ ਪਹਿਲਾ ਜ਼ਖਮ ਠੀਕ ਹੋਣਾ ਤਾਂ ਫਿਰ ਸੱਪ ਲੜ ਜਾਣਾ। ਆਖਰ ਸੰਤਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਤਾਂ ਸੱਪ ਲੜਨੇ ਬੰਦ ਹੋਏ। ਇਸ ਤਰ੍ਹਾਂ ਮੱਹਦੀ ਪੁਰ ਦੇ ਲੋਕ ਸੰਤ ਜੀ ਦੇ ਸੇਵਕ ਬਣ ਗਏ।

**ਅੰਮ੍ਰਿਤਸਰ ਨਿਵਾਸਾ**

ਸੰਤ ਕਾਲਾ ਸਿੰਘ ਜੀ ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਆ ਕੇ ਇਕ ਚੁੱਘੀ ਬਣਾ ਕੇ ਤਪੱਸਿਆ ਕਰਨ ਲੱਗੇ। ਸੰਤ ਜੀ ਦਾ ਸਪੁਤ੍ਰ ਬੂੜ ਸਿੰਘ ਰਾਵਲਪਿੰਡੀ ਰਾਜਗੀਰੀ ਦਾ ਕੰਮ ਕਰਦਾ ਸੀ। ਉਸ ਦੇ ਮੰਨ ਵਿਚ ਸੰਤ ਜੀ ਦੇ ਦਰਸ਼ਨਾਂ ਦੀ ਬੜੀ ਸਿੱਕ ਪੈਦਾ ਹੋ ਗਈ। ਬੂੜ ਸਿੰਘ ਰਾਵਲਪਿੰਡੀ ਤੋਂ ਮਹੱਦੀ ਪੁਰ ਆਇਆ। ਪਿੰਡੋਂ ਪਤਾ ਲਗਾ ਕਿ ਸੰਤ ਜੀ ਅੰਮ੍ਰਿਤਸਰ ਹਨ। ਜਦ ਬੂੜ ਸਿੰਘ ਅੰਮ੍ਰਿਤਸਰ ਆਏ ਤਾਂ ਪਤਾ ਲੱਗਾ ਕਿ ਸੰਤ ਰਤਨ ਸਿੰਘ ਲਾਂਗਰੀ ਨੂੰ ਲੈਣ ਗਏ ਹਨ। ਬੂੜ ਸਿੰਘ ਬੜਾ ਨਿਰਾਸ ਹੋਇਆ ਤੇ ਬੜਾ ਦਰਦ ਭਰਿਆ ਹੌਕਾ ਭਰਿਆ। ਸੰਤ ਹਜ਼ਾਰਾ ਸਿੰਘ ਨੇ ਪੁਛਿਆ, "ਬੂੜ ਸਿੰਘ ਜੀ ਕਿਉਂ ਉਦਾਸ ਨਜ਼ਰ ਆ ਰਹੇ ਹੋ। ਉਨ੍ਹਾਂ ਕਿਹਾ ਕਿ ਪਿਤਾ ਦੇ ਦਰਸ਼ਨ ਕਰਨ ਆਇਆ ਸੀ, ਪਰ ਹੁਣ ਨਰਾਸ਼ ਵਾਪਸ ਜਾਣਾ ਪੈ ਗਿਆ ਹੈ। ਸੰਤ ਹਜ਼ਾਰਾ ਸਿੰਘ ਨੇ ਕਿਹਾ, ਉਦਾਸ ਨ ਹੋਵੋ, ਹੁਣੇ ਹੀ ਸੰਤ ਕਾਲਾ ਸਿੰਘ ਜੀ ਨੂੰ ਬੁਲਾ ਲੈਂਦੇ ਹਾਂ। ਸੰਤ ਹਜ਼ਾਰਾ ਸਿੰਘ ਨੇ ਕੋਠੇ ਤੇ ਚੜ੍ਹ ਕੇ ਉੱਚੀ ਅਵਾਜ਼ ਮਾਰੀ, ਸੰਤ ਕਾਲਾ ਸਿੰਘ ਜੀ ਆਪ ਦਾ ਪੁਤ੍ਰ ਆਪ ਨੂੰ ਮਿਲਣਾ ਚਾਹੁੰਦਾ ਹੈ। ਅੰਤਰਯਾਮੀ ਸੰਤ ਜੀ ਉਸੇ ਵਕਤ ਸ੍ਰੀ ਅੰਮ੍ਰਿਤਸਰ ਪੁੱਜ ਗਏ ਤਾਂ ਆਉਂਦਿਆਂ ਪੁਛਿਆ। ਅਵਾਜ਼ ਕਿਸ ਮਾਰੀ ਸੀ ਤਾਂ ਬੂੜ ਸਿੰਘ ਕਿਹਾ, ਸੰਤ ਹਜ਼ਾਰਾ ਸਿੰਘ ਜੀ ਨੇ ਅਵਾਜ਼ ਮਾਰੀ ਸੀ। ਸੰਤ ਜੀ ਨੇ ਕਿਹਾ, ਇਹ ਆਵਾਜ਼ ਮੈਂ ਸਾਂਗਲੇ ਸਟੇਸ਼ਨ ਤੇ ਸੁਣੀ ਸੀ ਤੇ ਪ੍ਰੇਮ ਵੱਸ ਹੋ ਕੇ ਪਿਛਾਂ ਪਰਤ ਆਇਆ ਹਾਂ। ਪਿਤਾ ਪੁਤ੍ਰ ਦਾ ਮਿਲਾਪ ਹੋਇਆ। ਸੰਤ ਜੀ ਨੇ ਬੂੜ ਸਿੰਘ ਨੂੰ ਬਹੁਤ ਖ਼ੁਸ਼ੀਆਂ ਦੇ ਕੇ ਨਿਹਾਲ ਕੀਤਾ।

**ਵਡਾਲੇ ਇਕ ਬੱਚੇ ਦੀਆਂ ਅੱਖਾਂ ਠੀਕ ਕੀਤੀਆਂ**

ਲਾਗਲੇ ਪਿੰਡ ਵਡਾਲੇ ਦਾ ਇਕ ਸਿੱਖ ਸੁੰਦਰ ਸਿੰਘ ਸੰਤ ਜੀ ਦਾ ਸੇਵਕ ਸੀ। ਸੰਤਾਂ ਨਾਲ ਉਸ ਦਾ ਬੜਾ ਪਿਆਰ ਸੀ। ਇਕ ਦਿਨ ਸੰਤ ਕਾਲਾ ਸਿੰਘ ਵਡਾਲੇ ਪਿੰਡ ਆਏ ਤਾਂ ਸੰਤ ਜੀ ਸਰਦਾਈ ਦਾ ਰਗੜਾ ਲਾ ਰਹੇ ਸਨ। ਇਕ ਸਿੱਖ ਜਵਾਹਰ ਸਿੰਘ ਆਪਣੇ ਪੁਤ੍ਰ ਨੂੰ ਲੈ ਕੇ ਸੰਤਾਂ ਕੋਲ ਹਾਜ਼ਰ ਹੋਇਆ। ਜਵਾਹਰ ਸਿੰਘ ਨੇ ਕਿਹਾ ਬਾਬਾ ਜੀ ਮੇਰੇ ਲੜਕੇ ਦੀ ਨਜ਼ਰ ਖਰਾਬ ਹੋ ਗਈ ਹੈ, ਕਿਸੇ ਦਵਾਈ ਨੇ ਅਸਰ ਨਹੀਂ ਕੀਤਾ। ਡਾਕਟਰਾਂ ਜਵਾਬ ਦੇ ਦਿੱਤਾ ਹੈ। ਸੰਤ ਕਾਲਾ ਸਿੰਘ ਜੀ ਨੇ ਸਰਦਾਈ ਦੇ ਗਲਾਸ ਚੋਂ ਇਕ ਕਤਰਾ

ਉਸ ਬੱਚੇ ਦੀਆਂ ਅੱਖੀਆਂ ਵਿਚ ਛੱਟਾ ਮਾਰਿਆ। ਬੱਚੇ ਦੀਆਂ ਅੱਖਾਂ ਬਿਲਕੁਲ ਠੀਕ ਹੋ ਗਈਆ। ਸਰਦਾਈ ਦਾ ਚੋਆ ਕੇਹੜੀ ਦਵਾਈ ਸੀ। ਏਥੇ ਸਾਇੰਸ ਫੇਲ ਹੋ ਜਾਂਦੀ ਹੈ ਅਤੇ ਆਤਮਿਕ ਗਿਆਨ ਅੱਗੇ ਲੰਘ ਜਾਂਦਾ ਹੈ। ਸੰਤ ਜੀ ਦਾ ਇਹ ਚਮਤਕਾਰ ਲੋਕਾਂ ਵਿਚ ਜੰਗਲ ਦੀ ਅੱਗ ਵਾਂਗੂ ਫੈਲ ਗਿਆ ਤੇ ਹਜ਼ਾਰਾਂ ਦੀ ਤਾਦਾਦ ਵਿਚ ਬਾਬਾ ਜੀ ਦੇ ਸੇਵਕ ਬਣ ਗਏ। ਇਸ ਤਰ੍ਹਾਂ ਅਨੇਕ ਸਾਖੀਆਂ ਆਪ ਦੇ ਨਾਮ ਨਾਲ ਜੁੜੀਆਂ ਹੋਈਆਂ ਹਨ। ਜੇ ਇਕ ਇਕ ਬਿਆਨ ਕਰੀਏ ਤਾਂ ਪੂਰੀ ਪੁਸਤਕ ਹੀ ਬਣ ਸਕਦੀ ਹੈ। ਸੰਤ ਜੀ ਨੇ ਅਨੇਕ ਜੀਵਾਂ ਨੂੰ ਨਾਮ ਦਾਨ ਦਿੱਤਾ ਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਿਆ। ਕਈਆਂ ਨੂੰ ਪੁਤਰਾਂ ਦਾ ਵਰ ਦੇ ਕੇ ਨਿਹਾਲ ਕੀਤਾ।

**ਵਹੀਲੇ ਪਿੰਡ ਦੀ ਸਾਖੀ**

ਸੰਤ ਕਾਲਾ ਸਿੰਘ ਜੀ ਦਾ ਇਕ ਸੇਵਕ ਵਹੀਲੇ ਰਹਿੰਦਾ ਸੀ। ਬਾਬਾ ਜੀ ਉਸ ਦੇ ਘਰ ਗਏ। ਸੰਤਾਂ ਦੇ ਘਰ ਦੇ ਕੋਲ ਹੀ ਇਕ ਲਛਮਣ ਸਿੰਘ ਦੀ ਕੋਠੀ ਸੀ। ਲਛਮਣ ਸਿੰਘ ਨੂੰ ਇਹ ਜ਼ਮੀਨ ਤੇ ਕੋਠੀ ਉਸ ਦੀ ਭੈਣ ਦੇ ਸਹੁਰਿਆਂ ਦੀ ਮਿਲੀ ਸੀ। ਉਸ ਦੀ ਭੈਣ ਰੰਡੀ ਹੋ ਗਈ ਤੇ ਉਹ ਜਾਇਦਾਦ ਤੇ ਕਾਬਜ਼ ਹੋ ਗਿਆ। ਮਾਇਆ ਆਉਣ ਨਾਲ ਬੜਾ ਹੰਕਾਰੀ ਹੋ ਗਿਆ। ਰੁਪੈ ਆਡਾਂ ਵਿਚ ਸੁੱਟ ਕੇ ਖੁਸ਼ ਹੋਵੇ। ਮਾਇਆ ਫਜ਼ੂਲ ਖਰਚੀ ਕਰਕੇ ਗਵਾਈ ਜਾਵੇ। ਇਕ ਦਿਨ ਬਾਬਾ ਕਾਲਾ ਸਿੰਘ ਜੀ ਆਪਣੇ ਸੇਵਕ ਦੇ ਘਰ ਸ਼ਰਦਾਈ ਰਗੜ ਰਹੇ ਸਨ। ਲਛਮਣ ਸਿੰਘ ਨੇ ਸੰਤਾਂ ਨੂੰ ਬੜੇ ਮਖੌਲ ਕੀਤੇ ਤੇ ਕਹਿਣ ਲੱਗਾ, ਵੇਖੋ ਪੱਗ ਇਸ ਦੀ ਕਿਵੇਂ ਡੁੱਚ ਬਣਿਆ ਬੈਠਾ ਹੈ। ਪਾਖੰਡੀ ਸਾਧ। ਸੰਤਾਂ ਕਿਹਾ ਕਿ ਲਛਮਣ ਸਿੰਘ ਇਸ ਕੋਠੀ ਦੀ ਇੱਟ ਨਾਲ ਇੱਟ ਨਹੀਂ ਰਹਿਣੀ। ਸਰਾਪ ਨਾਲ ਸਾਰਾ ਧਨ ਨਸ਼ਟ ਹੋ ਗਿਆ ਤੇ ਕੰਗਾਲ ਹੋ ਕੇ ਮਰਿਆ।

**ਸ. ਭੋਲਾ ਸਿੰਘ ਨੂੰ ਪੁੱਤਰ ਦੀ ਬਖਸ਼ਸ਼**

ਭੋਲਾ ਸਿੰਘ ਮਹੰਦੀਪੁਰ ਦਾ ਰਹਿਣ ਵਾਲਾ ਸੀ। ਸੰਤ ਜੀ ਦਾ ਬੜਾ ਸ਼ਰਧਾਲੂ ਸਿੰਘ ਸੀ। ਸੰਤ ਜੀ ਦੀ ਬੜੀ ਸੇਵਾ ਕਰਦਾ ਸੀ। ਅਸਲ ਵਿਚ ਸੇਵਾ ਇਕ ਬੜਾ ਵੱਡਾ ਸਾਧਨ ਹੈ ਜਿਸ ਨਾਲ ਗੁਰੂ ਪੀਰ ਜਾਂ ਸੰਤਾਂ ਨੂੰ ਖੁਸ਼ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਜ਼ਿਕਰ ਹੈ "ਵਿਚ ਦੁਨੀਆਂ ਸੇਵ ਕਮਾਈਏ, ਤਾਂ ਦਰਗਹ ਬੈਸਣ ਪਾਈਏ" ਜਾਂ "ਗੁਰ ਸੇਵਾ ਤੇ ਭਗਤ ਕਮਾਈ ਤਬ ਏ ਮਾਣਸ ਦੇਹੀ ਪਾਈ" ਸੰਤ ਜੀ ਭੋਲਾ ਸਿੰਘ ਦੀ ਸੇਵਾ ਤੇ ਅਤੀ ਪ੍ਰਸੰਨ ਹੋਏ ਅਤੇ ਕਹਿਣ ਲੱਗੇ ਤੂੰ ਪੁਤ੍ਰ ਮੰਗਦਾ ਸੀ। ਜਾ ਤੈਨੂੰ ਪੁਤ੍ਰ ਦਿੱਤਾ ਪਰ ਉਸਦਾ ਨਾਮ ਬੂਟਾ ਸਿੰਘ ਰਖਣਾ! ਉਸ ਦੇ ਘਰ ਪੁਤ੍ਰ ਹੋਇਆ। ਉਸ ਦਾ ਨਾਮ ਬੂਟਾ ਸਿੰਘ ਰਖਿਆ ਜੋ ਬੜੇ ਪ੍ਰਵਾਰ ਵਾਲਾ ਹੈ।

**ਮਾਈ ਗੰਗੋ ਨੂੰ ਉਪਦੇਸ਼**

ਮਾਈ ਗੰਗੋ ਸੰਤ ਕਾਲਾ ਸਿੰਘ ਦੀ ਨੂੰਹ ਲਗਦੀ ਸੀ। ਸੰਤ ਬੂੜ ਸਿੰਘ ਜੀ ਦੀ ਧਰਮ

ਪਤਨੀ ਸੀ। ਸੰਤਾ ਕਿਹਾ, "ਪੁਤ੍ਰ ਇਸ ਸਰੀਰ ਦਾ ਕੋਈ ਪਤਾ ਨਹੀਂ ਕਦ ਬਿਨਸ ਜਾਏ। ਸਾਡਾ ਅੰਤਮ ਸਮਾਂ ਨੇੜੇ ਆ ਗਿਆ ਹੈ। ਪੁਤ੍ਰ ਆਏ ਗਏ ਦੀ ਸੇਵਾ ਕਰਨੀ। ਸਾਧਾਂ ਨੂੰ ਇਸ ਤਰ੍ਹਾਂ ਹੀ ਪ੍ਰਸ਼ਾਦਾ ਪਾਣੀ ਛਕਾਂਦੇ ਰਹਿਣਾ। ਕੋਈ ਤੋਟ ਨਹੀਂ ਆਵੇਗੀ। ਕਿਸੇ ਨੂੰ ਨਿਰਾਸ਼ ਨਹੀਂ ਭੇਜਣਾ। ਸਾਧ ਦੀ ਖੁਸ਼ੀ ਰੱਬ ਦੀ ਖੁਸ਼ੀ ਹੈ। ਇਹ ਸਤਿਗੁਰੂ ਰਾਮ ਸਿੰਘ ਜੀ ਦਾ ਲੰਗਰ ਹੈ। ਇਸ ਵਿਚ ਬਰਕਤਾਂ ਹੀ ਬਰਕਤਾਂ ਹਨ। ਪੁੱਤਰ ਚੁੱਲ੍ਹੇ ਤੱਪਦੇ ਹੀ ਚੰਗੇ ਲਗਦੇ ਹਨ।" ਅੱਜ ਤੀਕ ਲੰਗਰ ਉਸ ਤਰ੍ਹਾਂ ਹੀ ਚਲ ਰਿਹਾ ਹੈ।

**ਬਾਬਾ ਲਹਿਣਾ ਸਿੰਘ ਝੰਡੇਰ ਨੂੰ ਵਰ**

ਇਕ ਦਿਨ ਬਾਬਾ ਲਹਿਣਾ ਸਿੰਘ ਕਾਫੀ ਸੰਗਤ ਨਾਲ ਬਾਬਾ ਕਾਲਾ ਸਿੰਘ ਜੀ ਦੇ ਦਰਸ਼ਨ ਨੂੰ ਆ ਗਿਆ। ਬਾਬਾ ਕਾਲਾ ਸਿੰਘ ਨੇ ਕਿਹਾ, ਲਹਿਣਾ ਸਿੰਘ ਕੁਝ ਮੰਗ ਲਉ। ਲਹਿਣਾ ਸਿੰਘ ਨੇ ਕਿਹਾ ਕਿ ਆਪ ਨੇ ਸਭ ਕੁਝ ਦਿੱਤਾ ਹੈ। ਫੇਰ ਬਚਨ ਹੋਇਆ ਕੁਝ ਮੰਗ ਲਉ ਤਾਂ ਸੰਤ ਲਹਿਣਾ ਸਿੰਘ ਕਹਿਣ ਲੱਗੇ ਕਿ ਮੈਨੂੰ ਆਪਣੇ ਵਰਗਾ ਕਰ ਲਉ। ਜਦ ਸਰੀਰ ਛੱਡੋ ਤਾਂ ਦਾਸ ਨੂੰ ਕੋਲ ਬੁਲਾ ਲੈਣਾ। ਮੈਂ ਚਾਂਹਦਾ ਹਾਂ ਆਖਰੀ ਵਾਰ ਆਪ ਦੇ ਦਰਸ਼ਨ ਹੋ ਸਕਣ। ਬਾਬਾ ਜੀ ਨੇ ਦੋਵੇ ਬੇਨਤੀਆਂ ਪ੍ਰਵਾਨ ਕਰ ਲਈਆਂ। ਸੰਤ ਲਹਿਣਾ ਸਿੰਘ ਖੁਸ਼ੀ ਖੁਸ਼ੀ ਵਾਪਸ ਪਰਤ ਗਏ।

**ਬਾਬਾ ਜੀ ਦਾ ਅੰਤਮ ਸਮਾਂ**

19 ਮਘਰ 1997 ਬ੍ਰਿਕਮੀ ਨੂੰ ਅੰਮ੍ਰਿਤ ਵੇਲੇ ਸੰਤ ਕਾਲਾ ਸਿੰਘ ਜੀ ਨੇ ਆਪਣੇ ਪੁੱਤਰ ਬੂੜ ਸਿੰਘ ਨੂੰ ਕਿਹਾ ਕਿ ਸੰਤ ਲਹਿਣਾ ਸਿੰਘ ਝੰਡੇਰਾਂ ਵਾਲਿਆਂ ਨਾਲ ਮੇਰਾ ਬਚਨ ਹੋਇਆ ਹੈ ਕਿ ਅੰਤਮ ਸਮੇਂ ਦਰਸ਼ਨ ਦੇ ਕੇ ਚੜਾਈ ਕਰਨੀ। ਸੋ ਹੁਣ ਮੇਰਾ ਅੰਤ ਸਮਾਂ ਆ ਗਿਆ ਹੈ। ਉਨ੍ਹਾਂ ਨੂੰ ਕੋਈ ਸਿੰਘ ਭੇਜ ਕੇ ਬੁਲਾ ਲਿਆ ਜਾਵੇ। ਸੰਤ ਬੂੜ ਸਿੰਘ ਜੀ ਨੇ ਕਰਮ ਸਿੰਘ ਨੂੰ ਝੰਡੇਰਾ ਸੰਤ ਲਹਿਣਾ ਸਿੰਘ ਕੋਲ ਭੇਜ ਦਿੱਤਾ। ਜਦ ਲਹਿਣਾ ਸਿੰਘ ਨੂੰ ਕਰਮ ਸਿੰਘ ਨੇ ਸੰਦੇਸ਼ ਦਿੱਤਾ ਤਾਂ ਸੰਤ ਲਹਿਣਾ ਸਿੰਘ ਨੇ ਕਿਹਾ ਕਿ ਕਾਲੇ ਨੂੰ ਕ੍ਹਹਿ ਦੇਵੇ ਕਿ ਇੰਨੀ ਕੇਹੜੀ ਕਾਹਲ ਹੈ ? ਮੇਰਾ ਅੱਜ ਵੇਹਲ ਨਹੀਂ ਮੈ ਕੱਲ ਨੂੰ ਆਵਾਂਗਾ। ਸੰਤ ਕਾਲਾ ਸਿੰਘ ਜੀ ਨੇ ਇਕ ਦਿਨ ਹੋਰ ਉਡੀਕ ਕੀਤੀ। ਸੰਤ ਲਹਿਣਾ ਸਿੰਘ ਆ ਕੇ ਜੱਫੀ ਪਾ ਕੇ ਮਿਲੇ ਤੇ ਸੰਤਾਂ ਕਿਹਾ ਮੇਰੇ ਸਸਕਾਰ ਦੀ ਤਿਆਰੀ ਕਰੋ। ਸੰਤ ਰਾਜ਼ੀ ਖੁਸ਼ੀ ਨੌ ਬਰ ਨੌ ਸ੍ਰੀਰ ਛੱਡਣ ਦੀ ਤਿਆਰੀ ਵਿਚ ਹੋ ਗਏ। ਸੰਤ ਜੀ ਨੇ ਆਪ ਇਸ਼ਨਾਨ ਕੀਤਾ। ਬਾਬਾ ਜੀ ਦੇ ਹੁਕਮ ਨਾਲ ਸੰਤ ਅੱਛਰ ਸਿੰਘ, ਬੰਤਾ ਸਿੰਘ ਨੇ ਬਾਲਣ ਸਿਵਿਆਂ ਵਿਚ ਪਹੁੰਚਾ ਦਿੱਤਾ। ਸੰਤਾਂ ਲੰਮੇ ਪੈ ਕੇ ਸਰੀਰ ਛੱਡ ਦਿੱਤਾ,

"ਜਿਉ ਜਲ ਮੇ ਜਲ ਆਏ ਖਟਾਨਾ ਤਿਉ ਜੋਤੀ ਸੰਗ ਜੋਤ ਸਮਾਨਾ"

## ਸੰਤ ਬੂੜ ਸਿੰਘ ਜੀ

ਪੰਜਾਬੀ ਦੀ ਕਹਾਵਤ ਹੈ ਕਿ "ਮਾਂ ਪਰ ਧੀ ਪਿਤਾ ਪਰ ਘੋੜਾ, ਬਹੁਤਾ ਨਹੀ ਤੇ ਥੋੜਾ ਥੋੜਾ" ਪੁਤਰਾਂ ਤੇ ਪਿਤਾ ਦਾ ਅਸਰ ਹੁੰਦਾ ਹੈ ਪਰ ਕਈ ਵਾਰ ਪ੍ਰਹਿਲਾਦ ਵਾਂਗ ਕਲਰ ਵਿਚ ਵੀ ਕਮਲ ਪੈਦਾ ਹੋ ਜਾਂਦੇ ਹਨ ਤੇ ਕਈ ਵਾਰੀ ਚੰਗਿਆਂ ਦੇ ਘਰ ਵੀ ਮੰਦੇ ਜੰਮ ਪੈਂਦੇ ਹਨ। ਪਰ ਕਿਤੇ ਕਿਤੇ ਬੂਟੇ ਦੀ ਥਾਂ ਬੂਟਾ ਵੀ ਲੱਗ ਜਾਂਦਾ ਹੈ। ਆਪ ਦੇ ਪਿਤਾ ਸੰਤ ਕਾਲਾ ਸਿੰਘ ਜੀ ਮਹਾਨ ਬੰਦਗੀ ਵਾਲੇ ਪੁਰਸ਼ ਸਨ। ਸੋ ਬੂਟੇ ਤੋਂ ਬੂਟਾ ਵੱਧੀਆ ਪੈਦਾ ਹੋਇਆ। ਆਪ ਦਾ ਜਨਮ ਸੰਤ ਕਾਲਾ ਸਿੰਘ ਦੇ ਘਰ ਪਿੰਡ ਮਹੱਦੀ ਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ 1937 ਬਿਕਰਮੀ ਮੁਤਾਬਕ 1880 ਈਸਵੀ ਵਿਚ ਹੋਇਆ। ਆਪ ਦੀ ਮਾਤਾ ਦਾ ਨਾਮ ਬੀਬੀ ਕਰਮ ਕੌਰ ਸੀ। 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਅਨੁਸਾਰ ਆਪ ਛੋਟੀ ਉਮਰ ਵਿਚ ਭਗਤੀ ਵਿਚ ਜੁੜ ਗਏ। ਸੰਤ ਕਾਲਾ ਸਿੰਘ ਜੀ ਨੇ ਆਪ ਨੂੰ ਲਕੜੀ ਦਾ ਕੰਮ ਸਿਖਾਇਆ। ਆਪ ਇਸ ਕੰਮ ਵਿਚ ਕਾਫੀ ਪ੍ਰਬੀਨ ਹੋ ਗਏ ਸਨ।

### ਰਾਵਲਪਿੰਡੀ ਜਾਣਾ

ਜਦੋਂ ਆਪ ਚੰਗੇ ਕਾਰੀਗਰ ਹੋ ਗਏ ਤਾਂ ਆਪ ਰਾਵਲਪਿੰਡੀ ਕੰਮ ਕਰਨ ਲਈ ਚਲੇ ਗਏ। ਆਪ ਨੇ ਰਾਵਲਪਿੰਡੀ ਚੰਗਾ ਨਾਮਨਾ ਖਟਿਆ। ਇਕ ਵਾਰੀ ਰਾਵਲਪਿੰਡੀ ਤੋਂ ਆਪਣੇ ਪਿਤਾ ਜੀ ਦੇ ਦਰਸ਼ਨ ਕਰਨ ਲਈ ਆਏ ਤਾਂ ਆਪ ਅੰਮ੍ਰਿਤਸਰ ਆਏ ਹੋਏ ਸਨ। ਜਦ ਬੂੜ ਸਿੰਘ ਜੀ ਅੰਮ੍ਰਿਤਸਰ ਆਏ ਤਾਂ ਆਪ ਦੇ ਪਿਤਾ ਲਾਇਲਪੁਰ ਸੰਤ ਰਤਨ ਸਿੰਘ ਲਾਂਗਰੀ ਨੂੰ ਲੈਣ ਲਈ ਚਲੇ ਗਏ ਸਨ।

ਸੰਤ ਬੂੜ ਸਿੰਘ ਜੀ ਕਾਫੀ ਨਿਰਾਸ਼ ਹੋ ਗਏ। ਉਥੇ ਸੰਤ ਹਜ਼ਾਰਾ ਸਿੰਘ ਮਿਲ ਪਏ। ਉਨ੍ਹਾਂ ਆਖਿਆ, ਨਿਰਾਸ ਨ ਹੋਵੋ, ਹੁਣੇ ਹੀ ਸੰਤਾਂ ਨੂੰ ਬੁਲਾ ਲੈਂਦੇ ਹਾਂ। ਸੰਤ ਹਜ਼ਾਰਾ ਸਿੰਘ ਨੇ ਕੋਠੇ ਤੇ ਚੜ੍ਹ ਕੇ ਅਵਾਜ਼ ਮਾਰੀ ਤਾਂ ਸੰਤ ਤੀਜੀ ਆਵਾਜ਼ ਸੁਣਨ ਨਾਲ ਅੰਮ੍ਰਿਤਸਰ ਆ ਗਏ ਅਤੇ ਸੰਤ ਕਾਲਾ ਸਿੰਘ ਦੀਆਂ ਖੁਸ਼ੀਆਂ ਲਈਆਂ। ਇਹੋ ਜਿਹੇ ਮਹਾਨ ਪੁਰਖ ਕਦੀ ਕਦੀ ਦੁਨੀਆਂ ਤੇ ਆਉਂਦੇ ਹਨ। "ਹਜ਼ਾਰੋਂ ਸਾਲ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ, ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇ ਦੀਦਾਵਰ ਪੈਦਾ"

### ਰੇਲਵੇ ਵਿਚ ਨੌਕਰੀ

ਆਪ ਨੇ ਰੇਵਲੇ ਵਿਚ ਨੌਕਰੀ ਕਰ ਲਈ। ਆਪ ਦੇ ਹੁਨਰ ਦੀ ਏਥੇ ਧਾਂਕ ਪੈ ਗਈ। ਇਕ ਅੰਗਰੇਜ਼ ਨੇ ਜੰਦਰਾ ਬਣਾਇਆ। ਉਸ ਨੇ ਐਲਾਨ ਕੀਤਾ ਕਿ ਜਿਹੜਾ ਇਹ ਜੰਦਰਾ ਖੋਲ੍ਹ ਦੇਵੇ ਉਸ ਨੂੰ 20 ਰੁਪੈ ਇਨਾਮ ਦਿਆਂਗਾ। ਬੜੇ ਬੜੇ ਕਾਰੀਗਰ ਜ਼ੋਰ ਲਾ ਥੱਕੇ ਪਰ ਜੰਦਰਾ ਕੋਈ ਵੀ ਖੋਲ੍ਹ ਨਾ ਸਕਿਆ। ਸੰਤ ਬੂੜਾ ਸਿੰਘ ਜੀ ਨੇ ਉਹ ਜੰਦਰਾ ਖੋਲ੍ਹ ਕੇ 20 ਰੁਪੈ ਇਨਾਮ ਪ੍ਰਾਪਤ ਕਰ ਲਿਆ। ਉਹ 20 ਰੁਪੈ ਆਪ ਨੇ ਭੈਣੀ ਸਾਹਿਬ ਲੰਗਰ ਵਿਚ

ਭੇਜ ਕੇ ਸਤਿਗੁਰਾਂ ਦੀ ਖੁਸ਼ੀ ਪ੍ਰਾਪਤ ਕੀਤੀ। ਆਪਨੇ ਨੌਕਰੀ ਛੱਡ ਦਿੱਤੀ ਤੇ ਵੱਡੀ ਸੋਧ ਰੱਖ ਲਈ।

### ਹਕੀਮੀ ਕਰਨੀ

ਆਪ ਨੇ ਮਹੱਦੀ ਪੁਰ ਆ ਕੇ ਹਕੀਮੀ ਸ਼ੁਰੂ ਕਰ ਦਿੱਤੀ। ਹਕੀਮੀ ਦਾ ਕੰਮ ਇਲਾਕੇ ਵਿਚ ਚੰਗਾ ਚੱਲਿਆ। ਸੰਤ ਕਾਲਾ ਸਿੰਘ ਜੀ ਨੇ ਕਿਹਾ ਬੂੜ ਸਿੰਘਾ ਤੇਰੀ ਸੁਰਤ ਬੀਮਾਰਾਂ ਵਲ ਹੀ ਰਹਿੰਦੀ ਏ। ਹਕੀਮੀ ਛੱਡ ਦੇ ਅਤੇ ਭਜਨ ਕਰਿਆ ਕਰ। ਸੰਤ ਬੂੜ ਸਿੰਘ ਨੇ ਹਕੀਮੀ ਛੱਡ ਦਿੱਤੀ ਅਤੇ ਬਹੁਤ ਬੰਦਗੀ ਕੀਤੀ। ਇਕ ਦਿਨ ਸੰਤ ਕਾਲਾ ਸਿੰਘ ਨੇ ਖੁਸ਼ ਹੋ ਕੇ ਆਖਿਆ ਬੂੜ ਸਿੰਘ ਤੈਨੂੰ ਮੈਂ ਆਪਣੀ ਬੰਦਗੀ ਦਾ ਚੌਥਾ ਹਿੱਸਾ ਦਿੱਤਾ ਤੇ ਨਾਲ ਕਿਹਾ ਇਸ ਨੂੰ ਸਾਂਭ ਕੇ ਰਖਣਾ।

### ਬਸਰੇ ਜਾਣਾ

ਸੰਤ ਬੂੜ ਸਿੰਘ ਇਕ ਵਾਰੀ ਸਮੁੰਦਰੀ ਜਹਾਜ਼ ਰਾਹੀਂ ਬਸਰੇ ਚੱਲੇ। ਸੋਧ ਵੱਡੀ ਹੋਣ ਕਰਕੇ ਜਹਾਜ਼ ਵਿਚ ਕੋਈ ਚੀਜ਼ ਖਾਣ ਲਈ ਨਹੀਂ ਸੀ। ਇਕ ਦਿਨ ਕੁਝ ਸਾਥੀਆਂ ਸਲਾਹ ਕਰ ਕੇ ਕੁਝ ਆਲੂ ਉਬਾਲ ਕੇ ਸੰਤ ਲਈ ਤਿਆਰ ਕੀਤੇ, ਪਰ ਕਿਸੇ ਸ਼ਰਾਰਤੀ ਨੇ ਆਲੂ ਰਿਝਦਿਆਂ ਵਿਚ ਆਂਡਾ ਪਾ ਦਿੱਤਾ ਪਰ ਆਪ ਨੂੰ ਪਤਾ ਲਗ ਗਿਆ। ਆਪਨੇ ਕਈ ਦਿਨ ਕੋਈ ਚੀਜ਼ ਸੇਵਨ ਨ ਕੀਤੀ ਅਤੇ ਭੁੱਖੇ ਹੀ ਬਸਰੇ ਤੀਕ ਗਏ। ਆਪ ਕਹਿੰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ "ਜਾਂ ਕੀ ਰਹਿਤ ਨ ਜਾਣੀਏ, ਗੁਰ ਮੰਤ੍ਰ ਨਹੀਂ ਚੀਤ। ਤਾ ਕਾ ਭੋਜ ਖਾਇ ਕੇ ਵਿਸਰੇ ਹਰ ਸਿਉਂ ਪ੍ਰੀਤ" ਆਪਨੇ ਬਸਰੇ ਵੀ ਸੁੱਚ ਸੋਧ ਨਹੀਂ ਛੱਡੀ ਅਤੇ ਆਪਣੇ ਧਰਮ ਨੂੰ ਕਾਇਮ ਰੱਖਿਆ। ਸਤਿਗੁਰਾਂ ਦੀ ਕ੍ਰਿਪਾ ਨਾਲ ਆਪਣੇ ਇਰਾਦੇ ਤੇ ਦ੍ਰਿੜ੍ਹ ਰਹੇ ਪਰ ਸਿੱਖੀ ਵਿਚ ਕਾਇਮ ਰਹੇ।

### 1955 ਦਾ ਹੜ੍ਹ

ਸੰਤ ਕਾਲਾ ਸਿੰਘ ਜੀ ਦੇ ਚੜ੍ਹਾਈ ਕਰਨ ਤੋਂ ਪਿੱਛੋਂ ਆਪ ਨੇ 1940 ਵਿਚ ਗੁਰਦੁਆਰੇ ਦੀ ਬਿਲਡਿੰਗ ਸਮਾਧ ਸ਼ੁਰੂ ਕੀਤੀ ਜੋ ਤਿੰਨ ਮੰਜ਼ਲਾਂ ਤੀਕ ਪੁੰਹਚ ਗਈ। 1955 ਵਿਚ ਪੰਜਾਬ ਵਿਚ ਬੜਾ ਭਿਆਨਕ ਹੜ੍ਹ ਆਇਆ ਜਿਸ ਦਾ ਅਸਰ ਸਾਰੇ ਪੰਜਾਬ ਤੇ ਹੋਇਆ। ਮਹੱਦੀ ਪੁਰ ਦੇ ਡੇਰੇ ਦੇ ਆਲੇ ਦੁਆਲੇ ਪਾਣੀ ਹੀ ਪਾਣੀ ਸੀ। ਹੜ੍ਹ ਦਾ ਏਨਾ ਜ਼ੋਰ ਪਿਆ ਕਿ ਸਮਾਧ ਪੰਜ ਫੁੱਟ ਟੇਢੀ ਹੋ ਗਈ। ਸੰਤ ਕਾਲਾ ਸਿੰਘ ਜੀ ਨੇ ਸੰਗਤਾਂ ਨੂੰ ਕਿਹਾ ਕਿ ਸਾਰੇ ਬੈਠ ਕੇ ਅਰਦਾਸ ਕਰੋ। ਸੰਤ ਜੀ ਵੀ ਅਰਦਾਸ ਕਰਕੇ ਭਜਨ ਵਿਚ ਲੀਨ ਹੋ ਗਏ। ਸੰਤ ਬੂੜ ਸਿੰਘ ਜੀ ਨੂੰ ਸੰਤ ਕਾਲਾ ਸਿੰਘ ਦੇ ਦਰਸ਼ਨ ਖਿੜਕੀ ਵਿਚੋਂ ਹੋਏ। ਫਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਦੇ ਦਰਸ਼ਨ ਹੋਏ। ਸਮਾਧ ਹੌਲੀ ਹੌਲੀ ਸਿੱਧੀ ਹੋਣੀ ਸ਼ੁਰੂ ਹੋ ਗਈ। ਇਹ ਕਰਾਮਾਤ ਵੇਖ ਕੇ ਸਾਰੇ ਚਕ੍ਰਿਤ ਹੋ

ਗਏ। ਸੰਤ ਬੂੜ ਸਿੰਘ ਜੀ ਨੇ ਮਹੱਦੀਪੁਰ ਦੇ ਮਿਸਤ੍ਰੀ ਸੰਤ ਅੱਛਰ ਸਿੰਘ ਨੂੰ ਕਿਹਾ ਕਿ ਸ਼ਾਲ ਲੈ ਕੇ ਵੇਖ ਅਜੇ ਸਮਾਧ ਕਿੰਨੀ ਟੇਢੀ ਹੈ। ਅਛਰ ਸਿੰਘ ਨੇ ਕਿਹਾ ਅਜੇ ਦੋ ਸੂਤ ਦਾ ਫਰਕ ਏ। ਸੰਤਾਂ ਕਿਹਾ ਕਿ ਫੇਰ ਵੇਖ, ਜਦ ਫੇਰ ਨਾਪਿਆ ਤਾਂ ਸਮਾਧ ਬਿਲਕੁਲ ਸਿੱਧੀ ਹੋ ਗਈ। ਸਾਰੀ ਸੰਗਤ ਨੇ ਧੰਨ ਸਤਿਗੁਰੂ ਰਾਮ ਸਿੰਘ ਤੇ ਧੰਨ ਸੰਤ ਕਾਲਾ ਸਿੰਘ ਦਾ ਉਚਾਰਨ ਕੀਤਾ।

**ਬੰਦਗੀ ਦੀ ਅਖੀਰ**

ਸੰਤ ਬੂੜ ਸਿੰਘ ਜੀ ਨੇ ਬਹੁਤ ਹੀ ਬੰਦਗੀ ਕੀਤੀ। ਪਿੰਡ ਵਾਲੇ ਦਸੱਦੇ ਹਨ ਕਿ ਸੰਤ ਸਾਰੀ ਸਾਰੀ ਰਾਤ ਬੰਦਗੀ ਕਰਦੇ ਰਹਿੰਦੇ ਸਨ। ਬੰਦਗੀ ਕਰਦੇ ਹੀ ਰੱਬ ਰੂਪ ਹੋ ਗਏ। ਇਨ੍ਹਾਂ ਆਪਣੇ ਸਮੇਂ ਬਹੁਤ ਸਾਧ ਸੰਗਤ ਨੂੰ ਭਜਨ ਦਿੱਤਾ ਤੇ ਅੰਮ੍ਰਿਤ ਛਕਾ ਕੇ ਰੱਬ ਵਾਲੇ ਪਾਸੇ ਲਾਇਆ।

ਸੰਤ ਜੀ ਆਪਣੀ ਉਮਰ ਦੇ 88 ਸਾਲ ਭੋਗ ਕੇ 1968 ਈ. ਨੂੰ ਪੰਜ ਭੂਤਕ ਸ਼ੀਰ ਤਿਆਗ ਕੇ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ। ਭਾਈ ਗੁਰਦਾਸ ਜੀ ਦੀ ਇਹ ਪੰਗਤੀ ਆਪ ਤੇ ਹੀ ਢੁੱਕਦੀ ਹੈ, "ਗੁਰਮੁਖ ਜਨਮ ਸਵਾਰ ਦਰਗਹਿ ਚਲਿਆ, ਸੱਚੀ ਦਰਗਹ ਜਾਇ ਸੱਚਾ ਪਿੜ ਮਲਿਆ।" ਹੁਣ ਉਹਨਾਂ ਦੇ ਦੋ ਸਪੁਤ੍ਰ ਸੂਬਾ ਭਗਤ ਸਿੰਘ ਤੇ ਸੰਤ ਜਗਤ ਸਿੰਘ ਨੇ ਆਪਣੇ ਪੂਰਬਜਾਂ ਦੀ ਰੀਤੀ ਨੂੰ ਕਾਇਮ ਰਖਿਆ ਹੈ। ਸੰਗਤਾਂ ਦੀ ਬੇਅੰਤ ਸੇਵਾ ਕਰ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਇਨ੍ਹਾਂ ਦਾ ਪਿਆਰ ਬਣਿਆ ਰਹੇ।

## ਜਥੇਦਾਰ ਕਿਸ਼ਨ ਸਿੰਘ ਚੂਹੇ ਝਾੜ

ਉਰਦੂ ਦਾ ਇਕ ਸ਼ੇਅਰ ਹੈ– "ਸਰ ਬਲੰਦੀ ਪੇ ਜਾਤਾ ਹੈ ਖੁਦਾ ਕੇ ਕਮਾਲ ਸੇ। ਨਜ਼ਰੋਂ ਸੇ ਗਿਰਤਾ ਹੈ ਅਪਨੇ ਅਮਾਲ ਸੇ" ਜਿਸ ਵਿਅਕਤੀ ਤੇ ਅਕਾਲ ਪੁਰਖ ਦੀ ਕ੍ਰਿਪਾ ਹੁੰਦੀ ਹੈ ਉਹ ਸੰਸਾਰ ਵਿਚ ਪ੍ਰਸਿੱਧੀ ਖੱਟਦਾ ਹੈ। ਆਪਣੇ ਕੁਕਰਮਾਂ ਕਰਕੇ ਸੰਸਾਰ ਦੀਆਂ ਨਜ਼ਰਾਂ ਚੋਂ ਗਿਰ ਜਾਂਦਾ ਹੈ। ਗੁਰਬਾਣੀ ਅਨੁਸਾਰ

"ਹੁਕਮ ਮਿਲੇ ਵਡਿਆਈ", ਅਕਾਲ ਪੁਰਖ ਦੀ ਮੇਹਰ ਨਾਲ ਵਡਿਆਈ ਮਿਲਦੀ ਹੈ ਪਰ ਇਸ ਵਡਿਆਈ ਨੂੰ ਆਪਣੇ ਕ੍ਰਿਦਾਰ ਨਾਲ ਸੰਭਾਲ ਕੇ ਰਖਣਾ ਪੈਂਦਾ ਹੈ। ਸੱਚੀ ਵਡਿਆਈ ਦਾ ਪਾਤ੍ਰ ਇਕ ਉਹ ਵਿਅਕਤੀ ਹੈ ਜਿਸ ਦਾ ਮੈਂ ਵਰਨਣ ਕਰਨ ਲਗਾ ਹਾਂ ਜੋ ਇਕ ਮਾਮੂਲੀ ਜਹੇ ਘਰ ਚੋਂ ਉਠ ਕੇ ਨਾਮਧਾਰੀ ਸੰਪਰਦਾਇ ਵਿਚ ਇਕ ਖਾਸ ਅਸਥਾਨ ਪ੍ਰਾਪਤ ਕਰ ਗਿਆ। ਇਨ੍ਹਾਂ ਦਾ ਨਾਮ ਹੈ ਜਥੇਦਾਰ ਕਿਸ਼ਨ ਸਿੰਘ ਚੂਹੇ ਝਾੜ। ਇਨ੍ਹਾਂ ਦੇ ਨਗਰ ਦਾ ਨਾਮ ਚੂਹੇ ਝਾੜ ਸੀ। ਇਸ ਲਈ ਇਸ ਨਾਮ ਨਾਲ ਜਾਣੇ ਜਾਂਦੇ ਰਹੇ। ਆਪ ਦਾ ਜਨਮ 1894 ਈਸਵੀਂ ਨੂੰ ਸ. ਸ਼ਾਮ ਸਿੰਘ ਦੇ ਘਰ ਹੋਇਆ। ਆਪ ਦੀ ਮਾਤਾ ਦਾ ਨਾਮ ਦਲ ਕੌਰ ਸੀ। ਛੋਟੀ ਉਮਰ ਵਿਚ ਹੀ ਧਾਰਮਿਕ ਰੁਚੀਆਂ ਦੇ ਮਾਲਕ ਸਨ। ਬਚਪਨ ਵਿਚ ਪਿੰਡ ਦੇ ਗਰੰਥੀ ਤੋਂ ਪੰਜਾਬੀ ਦੀ ਪੜ੍ਹਾਈ ਕੀਤੀ। ਆਦਿ ਗਰੰਥ ਦਾ ਪਾਠ ਸਿਖਿਆ। ਆਪ ਕਿੱਸੇ ਮੂੰਹ ਜ਼ਬਾਨੀ ਯਾਦ ਕਰਕੇ ਸੱਥਾਂ, ਮੇਲਿਆਂ ਮਸਾਦਿਆਂ ਵਿਚ ਗਉਣ ਲਗ ਪਏ। ਆਪ ਦਾ ਕੱਦ ਮਦਰਾ ਜਿਹਾ ਸੀ ਤੇ ਸੁਰ ਕੋਇਲ ਵਰਗੀ·ਮਿੱਠੀ ਸੀ। ਜਦੋਂ ਕਦੀ ਉੱਚੀ ਸੁਰ ਰੱਖ ਕੇ ਜ਼ਿੰਦਗੀ ਬਲਾਸ ਚੋਂ ਬੈਂਤ ਪੜ੍ਹਦੇ ਤਾਂ ਲੋਕਾਂ ਨੂੰ ਕੀਲ ਕੇ ਬਿਠਾ ਦੇਂਦੇ। ਕਿੱਸਿਆਂ ਕਹਾਣੀਆਂ ਚੋਂ ਆਪ ਨੂੰ ਆਤਮਿਕ ਅਨੰਦ ਦੀ ਝਲਕ ਨ ਪਈ। ਗੁਰਬਾਣੀ ਚੋਂ ਜਦ ਪੜ੍ਹਨਾ :

"ਜੇ ਸਉ ਚੰਦਾ ਉਗਵੇ ਸੂਰਜ ਚੜੇ ਹਜਾਰ, ਏਤੇ ਚਾਨਣ ਹੁੰਦਿਆਂ ਗੁਰ ਬਿਨ ਘੋਰ ਅੰਧਾਰ" ਤਾਂ ਆਪ ਨੇ ਕਈ·ਕਈ ਦਿਨ ਇਹ ਸੋਚਣਾ ਕਿ ਉਹ ਕਿਹੜਾ ਗੁਰੂ ਹੈ ਜੋ ਆਤਮਿਕ ਅਵਸਥਾ ਦਾ ਗਿਆਨ ਦੇਵੇ।

### ਸੰਤ ਭੂਰੀਆਂ ਵਾਲਿਆਂ ਦੀ ਸਰਨ ਵਿਚ

ਆਪ ਦੀ ਸਿੰਘਣੀ ਧਾਰਮਿਕ ਰੁਚੀਆਂ ਵਾਲੀ ਸੀ। ਬੜੀ ਸਾਊ, ਨੇਕ ਤੇ ਗੁਰਬਾਣੀ ਪੜ੍ਹ ਸੁਣ ਕੇ ਪ੍ਰਸੰਨ ਰਹਿੰਦੀ, ਪਰ ਦੇਹ ਧਾਰੀ ਗੁਰੂ ਦੀ ਉਸ ਦੇ ਅੰਦਰ ਬੜੀ ਪ੍ਰਬਲ ਇੱਛਾ ਸੀ ਕਿ ਗੁਰੂ ਕਿੱਥੋਂ ਮਿਲੇ। ਮਾਨਾਂ ਵਾਲਾ ਸਰਦਾਰਾਂ ਦਾ ਨਗਰ ਬਹੁਤ ਨੇੜੇ ਸੀ। ਸੰਤ ਭੂਰੀ ਵਾਲਿਆਂ ਦਾ ਪ੍ਰਤਾਪ ਇਲਾਕੇ ਵਿਚ ਬਹੁਤ ਸੀ। ਇਕ ਦਿਨ ਚੂਹੇ ਝਾੜ ਦੀਵਾਨ ਕੀਤਾ। ਸੰਤ ਜੀ ਦੀ ਰਸਨਾ ਤੇ ਰੱਬ ਵੱਸਦਾ ਸੀ "ਪ੍ਰਭ ਜੀ ਬਸੇ ਸਾਧ ਕੀ ਰਸਨਾ" ਆਪ ਦੇ ਪ੍ਰਚਾਰ ਦਾ ਲੋਕਾਂ ਤੇ ਬੜੀ ਛੇਤੀ ਅਸਰ ਹੁੰਦਾ, ਜਿਵੇਂ ਕਾਮਲ ਹਕੀਮ ਦੀ ਦਵਾਈ ਅਸਰ ਕਰਦੀ ਹੈ। ਸੰਤ ਜੀ ਦੇ ਜੀਵਨ ਤੋਂ ਪ੍ਰਭਾਵਤ ਹੋ ਕੇ ਏਥੇ ਪੰਜ ਸਰੀਰਾਂ ਨੇ ਭਜਨ ਪੁੱਛਿਆ। ਉਨ੍ਹਾਂ ਚੋਂ ਪ੍ਰਸਿੱਧ ਭਾਈ ਨਰੈਣ ਸਿੰਘ ਅਤੇ ਸੰਤ ਦਲ ਸਿੰਘ ਜੀ ਸਨ। ਇਹ

ਬੜੇ ਪ੍ਰੇਮੀ ਸਿੰਘ ਸਨ। ਇਨ੍ਹਾਂ ਦੇ ਉੱਦਮ ਸਦਕਾ ਤੇ ਸੰਤ ਸੁੰਦਰ ਸਿੰਘ ਭੂਰੀ ਵਾਲਿਆਂ ਦੀ ਕ੍ਰਿਪਾ ਨਾਲ ਚੂਹੇ ਝਾੜ ਸਾਰਾ ਪਿੰਡ ਹੀ ਨਾਮਧਾਰੀ ਸਜ ਗਿਆ। ਸੰਤ ਕਿਸ਼ਨ ਸਿੰਘ ਜੀ ਦੀ ਪਤਨੀ ਬੀਬੀ ਈਸ਼ਰ ਕੌਰ ਨੇ ਭਜਨ ਪੁੱਛ ਲਿਆ ਤੇ ਪੂਰੀ ਮਰਿਆਦਾ ਦੀ ਧਾਰਨੀ ਹੋ ਗਈ। ਜਥੇਦਾਰ ਕਿਸ਼ਨ ਸਿੰਘ ਵੀ ਸੰਤ ਭੂਰੀਆਂ ਵਾਲਿਆਂ ਦੇ ਦਰਸ਼ਨ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਦੀ ਸ਼ਰਨ ਆ ਗਏ। ਸੰਤਾਂ ਦੀ ਯਾਦ ਸ਼ਕਤੀ ਬਹੁਤ ਸੀ। ਬਹੁਤ ਸਾਰੀ ਬਾਣੀ ਯਾਦ ਕਰਕੇ ਜਥੇਦਾਰ ਬਣ ਗਏ। ਆਪਣੇ ਪਿੰਡ ਰੋਜ਼ ਰਾਤ ਨੂੰ ਦੀਵਾਨ ਲਾਉਣੇ ਤੇ ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ। ਸਾਰੇ ਨਗਰ ਦੇ ਲੋਕ ਹੀ ਨਾਮਧਾਰੀ ਬਣ ਗਏ।

### ਪਲੇਗ ਦੀ ਬੀਮਾਰੀ

ਪੰਜਾਬ ਵਿਚ ਪਲੇਗ ਦੀ ਬੀਮਾਰੀ ਪੈ ਗਈ। ਜੱਥੇਦਾਰ ਦੇ ਘਰੋਂ ਬੀਬੀ ਈਸ਼ਰ ਕੌਰ ਸਵਰਗਵਾਸ ਹੋ ਗਈ ਤੇ ਜਥੇਦਾਰ ਦੇ ਤਿੰਨ ਪੁੱਤਰ ਵੀ ਪਲੇਗ ਦੀ ਭੇਟ ਹੋ ਗਏ। ਜਥੇਦਾਰ ਨੇ ਫਿਰ ਵਿਆਹ ਕਰਵਾਇਆ ਤੇ ਦੂਜੇ ਵਿਆਹ ਚੋਂ ਤਿੰਨ ਪੁੱਤਰ ਤੇ ਇਕ ਪੁੱਤਰੀ ਨੇ ਜਨਮ ਲਿਆ। ਵੱਡਾ ਪੁੱਤਰ ਸ. ਗੁਰਦੀਪ ਸਿੰਘ ਕੋਆਪ੍ਰੇਟਿਵ ਬੈਂਕ ਚੋਂ ਇਨਸਪੈਕਟਰ ਤੇ ਫਿਰ ਮੈਨਜਰ ਰੀਟਾਇਰ ਹੋਏ ਸਨ। ਇਸ ਤੋਂ ਛੋਟੇ ਬਾਜ ਸਿੰਘ ਤੇ ਬਲਦੇਵ ਸਿੰਘ ਹਨ।

### ਪ੍ਰਸਿੱਧੀ

ਜਥੇਦਾਰ ਕਿਸ਼ਨ ਸਿੰਘ ਜੀ ਦੀ ਮਿਹਨਤ ਤੇ ਬੰਦਗੀ ਸਦਕਾ ਆਪ ਦਾ ਨਾਮ ਬੜਾ ਪ੍ਰਸਿੱਧ ਹੋ ਗਿਆ। ਸੰਗਤ ਆਪ ਦਾ ਦੀਵਾਨ ਬੜੇ ਸ਼ੌਕ ਨਾਲ ਸੁਣਦੀ ਸੀ। ਜਥੇਦਾਰ ਜੀ ਸਾਰੀ ਸਾਰੀ ਰਾਤ ਦੀਵਾਨ ਲਾ ਕੇ ਵੀ ਥੱਕਦੇ ਨਹੀਂ ਸਨ।

### ਪਾਕਿਸਤਾਨ ਤੋਂ ਬਾਅਦ

ਪਾਕਿਸਤਾਨ ਬਣਿਆ ਤਾਂ ਆਪ ਮੌਜੂ ਖੇੜੇ (ਸਰਸਾ) ਜਾ ਕੇ ਅਬਾਦ ਹੋਏ ਪਰ ਕੁਝ ਕਾਰਨਾਂ ਕਰਕੇ ਆਪ ਦੋ ਸਾਲ ਤੋਂ ਵਧ ਉਥੇ ਟਿਕ ਨ ਸਕੇ ਅਤੇ ਪੱਕੀ ਅਲਾਟਮੈਂਟ ਸੁਲਤਾਨਪੁਰ ਲੋਧੀ ਦੇ ਬਿਲਕੁਲ ਨੇੜੇ ਛੋਟੇ ਜਹੇ ਪਿੰਡ ਅਦਾਲਤ ਚੱਕ ਵਿਚ ਰਿਹਾਇਸ਼ ਕਰ ਲਈ। ਏਥੇ ਆ ਕੇ ਹੜ੍ਹਾਂ ਦਾ ਕਾਫੀ ਮੁਕਾਬਲਾ ਕਰਨਾ ਪਿਆ ਪਰ ਆਪ ਦ੍ਰਿੜ੍ਹਤਾ ਨਾਲ ਏਥੇ ਬੈਠੇ ਰਹੇ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਨ੍ਹਾਂ ਤੇ ਕਾਫੀ ਮਿਹਰ ਹੈ।

### ਸੁਲਤਾਨਪੁਰ ਦੇ ਇਲਾਕੇ ਵਿਚ ਪ੍ਰਚਾਰ

ਆਪ ਖੇਤੀ ਬਾੜੀ ਵੀ ਕਰਦੇ ਰਹੇ ਤੇ ਨਾਲ ਹੀ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ ਰਹੇ। ਸੂਬਾ ਸੋਹਣ ਸਿੰਘ ਜੀ ਬੂਸੋਵਾਲ (ਸੁਲਤਾਨਪੁਰ) ਪੱਕੀ ਅਲਾਟਮੈਂਟ ਤੇ ਆ ਗਏ। ਹੁਣ ਏਨ੍ਹਾਂ ਦਾ ਸੋਹਣਾ ਜੁੱਟ ਬਣ ਗਿਆ। ਏਨ੍ਹਾਂ ਦੋਹਾਂ ਸਜਨਾਂ ਨੇ ਆਪੋ ਵਿਚ ਪੱਗ ਵਟਾਈ ਹੋਈ ਸੀ ਤੇ ਭਰਾਵਾਂ ਵਾਂਗ ਪਿਆਰ ਸੀ। ਇਨ੍ਹਾਂ ਦੇ ਪ੍ਰਚਾਰ ਦਾ ਸਦਕਾ ਬੂਸੋਵਾਲ, ਅਲੂਵਾਲ ਅਦਾਲਤ ਚੱਕ ਵਿਚ ਕਾਫੀ ਸਿੰਘ ਸਜ ਗਏ। ਆਪ ਜਿੱਥੇ ਵੀ

ਦੀਵਾਨ ਲਈ ਜਾਂਦੇ ਕੋਈ ਪੈਸਾ ਕਿਸੇ ਕੋਲੋਂ ਨਹੀ ਸਨ ਲੈਂਦੇ। ਨਿਰਇਛਤ ਸੇਵਾ ਕਰਦੇ। ਅੱਜਕਲ੍ਹ ਦੇ ਪ੍ਰਚਾਰਕ ਹਜ਼ਾਰਾਂ ਰੁਪੈ ਪਹਿਲਾਂ ਲੈ ਕੇ ਫਿਰ ਦੀਵਾਨ ਲਗਾਉਂਦੇ ਹਨ। ਇਹੀ ਕਾਰਨ ਹੈ ਕਿ ਕਿਸੇ ਪ੍ਰਚਾਰਕ ਦਾ ਲੋਕਾਂ ਤੇ ਕੋਈ ਅਸਰ ਨਹੀਂ ਹੁੰਦਾ ਲੋਕ ਧਰਮ ਤੇ ਮਰਿਆਦਾ ਤੋਂ ਬਹੁਤ ਦੂਰ ਹੁੰਦੇ ਜਾ ਰਹੇ ਹਨ।

**1955 ਦੇ ਹੜ੍ਹ**

ਜਦ 1955 ਵਿਚ ਪੰਜਾਬ ਵਿਚ ਬਹੁਤ ਭਿਆਨਕ ਹੜ੍ਹ ਆਇਆ ਤਾਂ ਬਹੁਤ ਭਿਆਨਕ ਤਬਾਹੀ ਹੜ੍ਹਾਂ ਨਾਲ ਹੋਈ। ਲੋਕਾਂ ਦੀ ਫਸਲ ਕੋਠੇ ਮਠੜੇ, ਮਾਲ ਡੰਗਰ ਹੜ੍ਹ ਦੀ ਭੇਟ ਹੋ ਗਏ। ਲੋਕਾਂ ਲਈ ਪਾਕਿਸਤਾਨ ਨਵੇਂ ਸਿਰੇ ਬਣਿਆ। ਖਾਣ ਲਈ ਆਟਾ ਵੀ ਨਹੀਂ ਸੀ। ਲੋਕਾਂ ਬੜੀ ਤੰਗੀ ਕਟੀ। ਉਸ ਦਰਦਨਾਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸੇਵਕਾਂ ਦੀ ਪੂਰੀ ਮਦਦ ਕੀਤੀ। ਲੋਕਾਂ ਨੂੰ ਕਣਕ ਕਪੜਿਆਂ ਨਾਲ ਮਦਦ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਹਰਾਜ ਬੀਰ ਸਿੰਘ ਨੂੰ ਉਸ ਨਾਜ਼ਕ ਸਮੇਂ ਸੁਲਤਾਨਪੁਰ ਭੇਜਿਆ ਤਾਂ ਕਿ ਸ. ਕ੍ਰਿਸ਼ਨ ਸਿੰਘ ਤੇ ਸੂਬਾ ਸੋਹਣ ਸਿੰਘ ਦੀ ਮਾਲੀ ਸਹਾਇਤਾ ਕੀਤੀ ਜਾਵੇ। ਇਨ੍ਹਾਂ ਦੋਹਾਂ ਵਿਅਕਤੀਆਂ ਨੇ ਕਿਸੇ ਕਿਸਮ ਦੀ ਮਾਲੀ ਸਹਾਇਤਾ ਲੈਣ ਤੋਂ ਇਨਕਾਰ ਕਰ ਦਿੱਤਾ। ਮਹਾਰਾਜ ਜੀ ਨੂੰ ਕਿਹਾ ਕਿ ਸਤਿਗੁਰੂ ਜੀ ਦਾ ਧੰਨਵਾਦ ਕਰਨਾ ਜਿਨ੍ਹਾਂ ਦੁੱਖ ਸਮੇਂ ਸਾਨੂੰ ਯਾਦ ਕੀਤਾ ਹੈ। ਏਥੋਂ ਇਹ ਸਿੱਧ ਹੁੰਦਾ ਹੈ ਕਿ ਆਪ ਦੇ ਅੰਦਰ ਲਾਲਚ ਦੀ ਮਾਸਾ ਅੰਸ਼ ਵੀ ਨਹੀ ਸੀ। ਆਪ 20 ਸੰਤਬਰ 1983 ਨੂੰ ਪ੍ਰਭੂ ਦੀ ਜੋਤ ਵਿਚ ਲੀਨ ਹੋ ਗਏ। ਆਪ ਸਾਰੀ ਉਮਰ ਸਤਿਗੁਰੂ ਪ੍ਰਤਾਪ ਸਿੰਘ ਦੇ ਚਰਨਾਂ ਦੇ ਭੌਰੇ ਬਣੇ ਰਹੇ। ਅਗੋਂ ਪ੍ਰਵਾਰ ਤੇ ਪੂਰੀ ਕ੍ਰਿਪਾ ਹੈ। ਹਰ ਸਾਲ ਉਨ੍ਹਾਂ ਦੀ ਯਾਦ ਸ. ਗੁਰਦੀਪ ਸਿੰਘ ਜੀ ਸਮੇਤ ਮਨਾਂਦੇ ਹਨ। ਅੰਦਰ ਪੂਰੀ ਸਿੱਖੀ ਹੈ। ਆਪਣੇ ਪਿਤਾ ਦੀ ਲੀਹ ਤੇ ਚਲ ਕੇ ਆਪਣਾ ਜੀਵਨ ਸਫਲ ਕਰ ਰਹੇ ਹਨ।

## ਮਾਸਟਰ ਨਿਹਾਲ ਸਿੰਘ ਜੀ ਦੀ ਆਪਣੀ ਜ਼ੁਬਾਨੀ ਅਧੂਰੀ ਕਹਾਣੀ

ਸੂਰਜ ਚੜ੍ਹਿਆ, ਸੂਰਜ ਡੁੱਬਿਆ, ਰਾਤ ਪਈ, ਤਾਰੇ ਚਮਕੇ, ਦਿਨ ਚੜ੍ਹਿਆ, ਧੰਦਾ ਆਰੰਭਿਆ। ਇਸ ਦੇ ਨਾਲ ਹੀ ਜੰਮਿਆਂ ਦੀਆਂ ਵਧਾਈਆਂ ਤੇ ਵਿਆਹਾਂ ਦੇ ਗੀਤ, ਮੋਇਆਂ ਦੀਆਂ ਅਲਾਹੁਣੀਆਂ, ਮਿੱਤਰਾਂ ਦੀਆਂ ਸਲਾਹੁਣੀਆਂ, ਵਿਰੋਧੀਆਂ ਦੇ ਉਲਾਹਮੇ, ਸਫਲਤਾਵਾਂ ਦੀਆਂ ਖੁਸ਼ੀਆਂ, ਅਸਫਲਤਾਵਾਂ ਦੇ ਝੋਰੇ, ਜਿਤਾਂ ਦੀਆਂ, ਹਾਰਾਂ ਦੀਆਂ ਖਬਰਾਂ, ਤੂਫਾਨ, ਭੂਚਾਲ ਦੀਆਂ ਦਿਲ ਹਿਲਾਉ ਵਾਰਦਾਤਾਂ, ਸੁਣਦਿਆਂ ਨਿਰੰਕਾਰੀ ਜੋਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਸ ਅਦਨੇ ਨਾਚੀਜ਼ ਨੂੰ ਆਉਣ ਵਾਲੇ ਭਿਅੰਕਰ ਸਮੇਂ ਤੋਂ ਬਚਾਉਣ ਤੇ ਆਪਣੇ ਚਰਨਾਂ ਨਾਲ ਜੋੜਨ ਦੀ ਕ੍ਰਿਪਾਲਤਾ ਕੀਤੀ। ਤੇ ਕੀਤੀ ਵੀ ਉਸ ਧਰਤੀ ਤੋਂ ਜਿਸ ਦੇ ਵਸਨੀਕਾਂ ਨੂੰ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਕਟੇ ਦੀ ਜੀਭ ਭਾਵ ਬੋਲੀ ਤੋਂ ਮਿੱਠੇ ਤੇ ਮਿਸਰੀ ਪਰ ਅੰਦਰੋ ਤੂਮੇ ਦੀ ਗੁੱਦਾ।

ਕਿੱਥੇ ਰਾਵਲਪਿੰਡੀ ਕਿਥੇ ਸ੍ਰੀ ਭੈਣੀ ਸਾਹਿਬ ਜੀ, ਇਹ ਉਸ ਦੀ ਆਪਣੀ ਲੀਲਾ ਹੈ, ਜਿਨ੍ਹਾਂ ਨੇ 1947 ਵਿੱਚ ਭਾਂਬੜਾ ਤੋਂ ਇਉਂ ਕੱਢਿਆ ਜਿਵੇਂ ਮੱਖਣ ਚੋਂ ਵਾਲ, ਨਹੀਂ ਤਾਂ ਭਲਾ "ਸੱਤਜੁਗੀ" ਦੇ ਐਡੀਟਰੀ ਵਾਸਤੇ ਹੋਰ ਕੋਈ ਨਹੀਂ ਸੀ ਲੱਭਦਾ। ਉਹ ਤਾਂ ਜਿਸਦੇ ਸਿਰ ਤੇ ਛੜੀ ਰੱਖ ਦੇਵੇ, ਉਹ ਗੂੰਗੇ ਬੋਲਿਆਂ ਤੋਂ ਵੀ ਪੰਡਤਾਂ ਨੂੰ ਪਿਛਾਂਹ ਸੁਟਵਾ ਸਕਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਂਨੀ ਸੌ ਤੀਜੇ ਦਹਾਕੇ ਦੇ ਅੰਤਲੇ ਦਿਨਾਂ ਵਿੱਚ ਵਿਸ਼ਵ ਭਲਾਈ ਤੇ ਸਤਜੁਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸਵਾ ਲੱਖ ਪਾਠਾਂ ਦਾ ਸਿਲਸਿਲਾ ਆਰੰਭਿਆ। ਸਿੰਘਾਂ ਤੇ ਬੀਬੀਆਂ ਨੂੰ ਪਾਠ ਦਿੱਤਾ ਤੇ ਨਾਲ ਹੀ ਪਾਠ ਦੀ ਵਿਧੀ ਵੀ ਦੱਸੀ। ਸਤਿਕਾਰ ਨਾਲ ਪਰ ਬਿਨ੍ਹਾਂ ਇਸ਼ਨਾਨ ਕੀਤੇ ਪਾਠ ਨਾ ਕੀਤਾ ਜਾਵੇ। ਸੱਚੇ ਪਾਤਸ਼ਾਹ ਦੀ ਰਾਵਲਪਿੰਡੀ ਦੇ ਸ਼ਹਿਰ ਦੇ ਪਾਠੀਆਂ ਦੇ ਹਿਸਾਬ ਕਿਤਾਬ ਦੀ ਸੇਵਾ ਲੇਖਕ ਨੂੰ ਸੌਂਪੀ ਪਰ ਕਲਜੁਗ, ਕਲਜੁਗੇ ਉਸ ਨੂੰ ਇਹ ਪਾਠ ਪ੍ਰਵਾਹ ਚੰਗਾ ਨਾ ਲੱਗਾ। ਉਥੇ ਸਰਦਾਰ ਆਤਮਾ ਸਿੰਘ ਦੇ ਵਿਰੋਧੀਆਂ ਵਿਚੋਂ ਸ੍ਰ. ਕ੍ਰਿਪਾਲ ਸਿੰਘ ਨੇ ਭੋਲੇ ਭਾਲੇ ਲੋਕਾਂ ਨੂੰ ਇਹ ਕਹਿ ਭੜਕਾਇਆ ਕਿ ਆਤਮਾ ਸਿੰਘ ਆਪ ਗੁਰੂ ਬਣਨਾ ਚਾਹੁੰਦਾ ਹੈ, ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਦਾ ਅੰਗ ਅੰਗ ਕਰਕੇ ਘੋਰ ਪਾਪ ਕੀਤਾ ਹੈ। ਮਲਕਾ ਦੇ ਗੁਰਦੁਆਰੇ, ਸਿੰਘ ਸਭਾ ਦੇ ਗੁਰਦੁਆਰੇ ਵਿੱਚ ਲੈਕਚਰ ਦੇ ਕੇ ਆਮ ਲੋਕਾਂ ਨੂੰ ਗਰਮ ਕੀਤਾ।

ਲੇਖਕ ਨੂੰ ਸਰਦਾਰ ਸੁੰਦਰ ਸਿੰਘ ਹੈੱਡਮਾਸਟਰ ਖਾਲਸਾ ਹਾਈ ਸਕੂਲ ਦੇ ਦਫਤਰ ਵਿੱਚ ਬੁਲਾਇਆ ਤੇ ਕਿਹਾ, "ਨਿਹਾਲ ਸਿੰਘ ਤੂੰ ਨਾਮਧਾਰੀਆਂ ਦੇ ਦੀਵਾਨਾਂ ਵਿੱਚ ਨਾ ਜਾਇਆ ਕਰ," ਮੈਂ ਕਿਹਾ "ਮੈਂ ਦੀਵਾਨ ਵਿੱਚ ਕਦੀ ਕਦੀ ਹੀ ਜਾਂਦਾ ਹਾਂ, ਪਰ ਮੈਂ ਪਾਬੰਦੀ ਨਹੀ ਸਹਾਰ ਸਕਦਾ।" ਹੈੱਡਮਾਸਟਰ ਨੇ ਮੁੜ ਦੁਹਰਾਇਆ, ਕਿ ਤੂੰ ਮੇਰੀ ਗੱਲ ਨਹੀਂ ਸੁਣਦਾ, ਤੇਰੇ ਵਿਰੁੱਧ ਸ਼ਹਿਰ ਵਿਚੋਂ ਰਿਪੋਰਟਾਂ ਹਨ, ਤੇਰੇ ਤੇ ਜਦ ਆ ਬਣੀ ਤਾਂ ਫੇਰ ਸੇਠੀ ਨਿਰੰਜਣ ਸਿੰਘ ਡਿਸਟ੍ਰਿਕਟ ਹੈਲਥ ਆਫੀਸਰ ਰਾਵਲਪਿੰਡੀ (ਮੇਰੀ ਸਿੱਖਣੀ ਦੇ ਮਾਮੇ

ਤੇ ਹੈੱਡਮਾਸਟਰ ਦੇ ਖਾਸ ਮਿੱਤਰ) ਸੇਠੀ ਸਾਹਿਬ ਤੇ ਨਾ ਹੀ ਸ. ਆਤਮਾ ਸਿੰਘ ਬਚਾਅ ਸਕੇਗਾ। ਉਸ ਸਮੇਂ ਮੇਰੀ ਆਤਮਾ ਵਾਸਤੇ ਇਹ ਸ਼ਬਦ ਇੱਕ ਪ੍ਰਕਾਰ ਦੇ ਚੈਲੇਂਜ ਸਨ। ਮੈਂ ਕਿਹਾ, "ਸਰਦਾਰ ਸਾਹਿਬ! ਮੈਂ ਜੋ ਕੁਝ ਕਰਦਾ ਹਾਂ, ਸੋਚ ਸਮਝ ਕੇ ਕਰਦਾ ਹਾਂ, ਆਪਣੇ ਸਿਰ ਤੇ ਲੈਂਦਾ ਹਾਂ ਤੇ ਆਪ ਹੀ ਕਹਿੰਦਾ ਹਾਂ। ਮੈਂ ਸਤਿਗੁਰੂ ਤੋਂ ਬਿਨਾਂ ਕੋਈ ਸਹਾਰਾ ਨਹੀਂ ਲੈਂਦਾ।" ਮੁੱਖ ਅਧਿਆਪਕ ਨੇ ਮੁੜ ਕਿਹਾ, "ਹੁਣ ਇਨ੍ਹਾਂ ਹਾਲਤਾਂ ਵਿੱਚ ਤੇਰਾ ਖਾਲਸਾ ਸਕੂਲ ਵਿੱਚ ਰਹਿਣਾ ਕਠਿਨ ਹੈ।"। ਉਸ ਦੇ ਇਤਨੇ ਸ਼ਬਦ ਕਹਿਣੇ ਹੀ ਸਨ ਕਿ ਮੇਜ਼ ਤੇ ਬੈਠੇ ਬੈਠੇ ਅਸਤੀਫਾ ਲਿਖ ਦਿੱਤਾ ਜਿਹੜਾ ਉਸੇ ਸਮੇਂ ਮਨਜ਼ੂਰ ਹੋ ਗਿਆ। ਅਗਲੇ ਦਿਨ ਮੇਰੇ ਪਾਸੋਂ ਤਿਆਗ ਪੱਤਰ ਦਾ ਸ. ਆਤਮਾ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਸੁੰਦਰ ਸਿੰਘ ਨੂੰ ਇੱਕ ਚਿੱਠੀ ਲਿਖੀ ਜਿਸ ਦਾ ਉਸ ਨੇ ਗੋਲ ਮੋਲ ਉੱਤਰ ਦਿੱਤਾ। ਮੈਂ ਉਸੇ ਦੌਰਾਨ ਮਾਡਰਨ ਕਾਲਜ਼ ਫਾਰ ਵੂਮੈਨ ਵਿੱਚ ਭਰਤੀ ਹੋ ਗਿਆ ਤੇ ਨਾਲ ਹੀ ਤਨਖਾਹ ਵੀ ਦੂਣੀ ਹੋ ਗਈ।

ਜਦ ਇਸ ਘਟਨਾ ਦੀ ਖਬਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲੀ ਤਾਂ ਉਨ੍ਹਾਂ ਮਿਹਰ ਭਰਿਆ ਹੱਥ ਮੇਰੇ ਸਿਰ ਤੇ ਰੱਖਿਆ ਤੇ ਬਚਨ ਕੀਤਾ, "ਮਾਸਟਰਾ! ਘਬਰਾਈਂ ਨਾ, ਸਤਿਗੁਰੂ ਭਲੀ ਕਰੇਗਾ"। ਮੈਂ ਵੀ ਸਿਰ ਚਰਨਾਂ ਤੇ ਰੱਖਦਿਆਂ ਕਿਹਾ, "ਆਪ ਦੀ ਕ੍ਰਿਪਾ ਹੋਵੇ ਤਾਂ ਫਿਰ ਘਬਰਾਹਟ ਕਾਹਦੀ।"

ਇਨ੍ਹੀਂ ਦਿਨੀਂ ਦੂਜੀ ਵਿਸ਼ਵ ਜੰਗ ਜ਼ੋਰਾਂ ਤੇ ਸੀ ਤੇ ਜਨਰਲ ਰੁਮੇਲ ਦੀਆਂ ਫੌਜਾਂ ਇਤਹਾਦੀਆਂ ਦੀਆਂ ਸੈਨਾਵਾਂ ਨੂੰ ਲਤਾੜਦੀਆਂ ਅਗਾਂਹ ਵੱਧ ਰਹੀਆਂ ਸਨ। ਸ. ਆਤਮਾ ਸਿੰਘ ਦੇ ਕੇ. ਡੀ. ਬੂਟਾ ਸਿੰਘ ਦੇ ਦਫਤਰ ਵਿੱਚ ਇੱਕ ਭਗਤ ਸਿੰਘ ਹੀਰਾ ਨਾਮ ਦਾ ਕਲਰਕ ਸੀ; ਉਸ ਕਿਹਾ, "ਮਾਸਟਰ ਜੀ! ਭਰਤੀ ਖੁਲ੍ਹੀ ਏ, ਤੁਹਾਡੇ ਵਾਸਤੇ ਲੈਫਟੀਨੈਂਟੀ ਉਹ ਪਈ ਏ, ਮੈਂ ਵੀ ਭਰਤੀ ਹੋਣਾ ਏਂ। ਰੈਕਰੂਟਿੰਗ ਆਫੀਸਰ ਨਾਲ ਮੇਰੀ ਜਾਣ ਪਛਾਣ ਏ, ਤੁਹਾਨੂੰ ਵੀ ਮੌਕਾ ਮਿਲ ਜਾਵੇਗਾ।" ਉਹ ਮੈਨੂੰ ਨਾਲ ਲੈ ਟੁੱਰਿਆ। ਜਦ ਮੈਂ ਦਫਤਰ ਦੇ ਲਾਗੇ ਪੁੱਜਾ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਦੇਸ਼ ਮੇਰੇ ਸਾਹਮਣੇ ਆ ਖਲੋਤਾ, ਅੰਗ੍ਰੇਜ਼ਾਂ ਦੀ ਨੌਕਰੀ ਨਹੀਂ ਕਰਨੀ। ਮੈਂ ਮਨ ਨੂੰ ਲਾਹਨਤਾਂ ਪਾਈਆਂ ਤੇ ਕਿਹਾ, "ਨਿਹਾਲ ਸਿੰਘਾ ਤੂੰ ਅੰਗ੍ਰੇਜ਼ ਦੇ ਜਨਾਜ਼ੇ ਨੂੰ ਮੋਢਾ ਦੇਣ ਲੱਗਾ ਏਂ। ਫਿੱਟੇ ਮੂੰਹ। ਮੈਂ ਓਸੇ ਵੇਲੇ ਰੈਕਰੂਟਿੰਗ ਦਫਤਰ ਦੇ ਕੋਲੋਂ ਮੁੜ ਆਇਆ। ਅਗਲੇ ਦਿਨ ਹੀਰਾ ਮਿਲਿਆ, ਉਸ ਕਿਹਾ, "ਤੂੰ ਚੰਗੀ ਕੀਤੀ, ਮੈਂ ਅੰਦਰ ਸਾਹਿਬ ਨੂੰ ਤੇਰੀ ਭਰਤੀ ਵਾਸਤੇ ਤਿਆਰ ਕਰ ਰਿਹਾ ਸਾਂ।" ਮੇਰਾ ਉੱਤਰ ਸੀ, "ਮੇਰੇ ਰਾਹ ਵਿੱਚ ਗੁਰੂ ਰਾਮ ਸਿੰਘ ਆ ਖਲੋਤਾ ਸੀ, ਉਸ ਮੋੜ ਲਿਆਂਦਾ।"

ਸਨ 1945 ਵਿੱਚ ਗਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਾਵਲਪਿੰਡੀ ਦਰਸ਼ਨ ਦਿੱਤੇ ਤੇ ਬਚਨ ਕੀਤਾ, "ਮਾਸਟਰ ਤੂੰ ਸ੍ਰੀ ਭੈਣੀ ਸਾਹਿਬ ਚਲ ਉੱਥੇ ਕਾਕਿਆਂ ਨੂੰ ਪੜ੍ਹਾਇਆ ਕਰ। ਛਕਣ ਛਕਾਣ ਨੂੰ ਮਿਲੇਗਾ ਤੇ ਤਨਖਾਹ ਵੱਖਰੀ," ਪਰ ਮੈਂ ਨਾ ਹਾਂ

ਕੀਤੀ ਨਾ ਨਾਂਹ। ਥੋੜ੍ਹੇ ਸਮੇਂ ਪਿਛੋਂ ਮਾਸਟਰ ਬਲਵੰਤ ਸਿੰਘ ਨੇ ਉਚੇਚਾ ਸ੍ਰੀ ਭੈਣੀ ਸਾਹਿਬ ਬੁਲਾ ਭੇਜਿਆ ਤੇ ਮੈਥੋਂ ਹਾਂ ਕਰਵਾ ਲਈ। ਭਾਵੇਂ ਸ੍ਰੀ ਭੈਣੀ ਸਾਹਿਬ ਨੂੰ ਆਉਣ ਵੇਲੇ ਮੇਰੇ ਸਜਣਾਂ, ਮਿਤਰਾਂ ਸਾਕ ਸੰਬੰਧੀਆਂ ਰੋਕ ਪਾਈ ਪਰ ਮੈਂ ਸ੍ਰੀ ਭੈਣੀ ਸਾਹਿਬ ਆ ਈ ਗਿਆ। ਇਤਨੇ ਨੂੰ ਮਹਿਤਾ ਭੋਲਾ ਨਾਥ ਜੀ ਟ੍ਰਿਪਲ ਐਮ. ਏ. ਆ ਗਏ। ਉਨ੍ਹਾਂ ਪੂਜ ਸਾਹਿਬਜ਼ਾਦਿਆਂ ਨੂੰ ਪੜ੍ਹਾਉਣਾ ਆਰੰਭ ਦਿੱਤਾ। ਤੇ ਮੈਨੂੰ ਸਤਿਜੁਗ ਅਖਬਾਰ ਦੀ ਐਡੀਟਰੀ ਮਿਲ ਗਈ। ਉਸ ਵੇਲੇ ਸਤਿਜੁਗ ਦੇ ਸੰਪਾਦਕ ਸ੍ਰੀ ਪ੍ਰੀਤਮ ਸਿੰਘ ਪੰਛੀ ਸਨ ਜਿਹੜੇ ਮੌਜ ਨਾਲ ਉਡਾਰੀ ਮਾਰਨਾ ਚਾਹੁੰਦੇ ਸਨ। ਇਸ ਢੰਗ ਨਾਲ ਸੱਚੇ ਪਾਤਸ਼ਾਹ ਜੀ ਨੇ ਮੈਨੂੰ 47 ਦੇ ਭਾਂਬੜਾਂ ਤੋਂ ਬਚਾਇਆ ਤੇ ਮੇਰੇ ਆਉਣ ਨਾਲ ਸੇਵਾ ਸਿੰਘ, ਮੁਕੰਦ ਸਿੰਘ ਤੇ ਮੇਰੇ ਵਡੇ ਛੋਟੇ ਭਰਾ ਗੋਪਾਲ ਸਿੰਘ ਤੇ ਲਾਲ ਸਿੰਘ ਹੌਲੀ ਜਨਮ ਭੂਮੀ ਨੂੰ ਛੱਡ ਕੇ ਭਾਰਤ ਆ ਗਏ ਤੇ ਦਿੱਲੀ ਵਿੱਚ ਡੇਰੇ ਲਾ ਦਿੱਤੇ।

ਸ੍ਰੀ ਭੈਣੀ ਸਾਹਿਬ ਦੀ ਕੀ ਮਹਿਮਾ ਕੀਤੀ ਜਾਵੇ। ਇਥੇ ਨਾਮ ਬਾਣੀ ਦਾ ਪ੍ਰਵਾਹ ਸ਼ਬਦ ਕੀਰਤਨ ਕਥਾ ਵਾਰਤਾ ਸਾਰਾ ਲਾਹ ਹੀ ਲਾਹ। ਸਤਿਜੁੱਗ ਦੀ ਐਡੀਟਰੀ ਭਾਵੇਂ ਨਵੀਂ ਸੀ ਪਰ ਪ੍ਰਵਾਨ ਕਰ ਲਈ। ਮਾਸਟਰ ਬਲਵੰਤ ਸਿੰਘ ਨੂੰ ਕੁਝ ਬੱਚੇ ਪੜ੍ਹਾਉਣ ਦੀ ਸੇਵਾ ਵੀ ਲਾ ਦਿੱਤੀ। ਜਦ ਜ਼ਰਾ ਵਿਹਲ ਮਿਲਦੀ ਤਾਂ ਮਹਾਰਾਜ ਵੀਰ ਸਿੰਘ ਕੋਲ ਚਿੱਠੀ ਪੱਤਰ ਲਿਖਣ ਵਿੱਚ ਹੱਥ ਵਟਾਉਣ ਲਗ ਜਾਣਾ। ਸ਼ਾਮ ਦੇ ਵੇਲੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜਾ ਬੀਰ ਸਿੰਘ ਤੇ ਇਨ੍ਹਾਂ ਦੇ ਹੋਰ ਸਾਥੀਆਂ ਸਹਿਤ ਫੁਟਬਾਲ ਦੀ ਖੇਡ ਵਿੱਚ ਹਿੱਸਾ ਲੈਣਾ। ਕਈ ਵਾਰ ਟਾਂਗੇ ਤੇ ਸਵਾਰ ਹੋ ਕੇ ਇਨ੍ਹਾਂ ਦੋਹਾਂ ਭਰਾਵਾਂ ਤੇ ਸ੍ਰੀ ਠਾਕਰ ਸ਼ਮਸੇਰ ਸਿੰਘ ਆਦਿ ਨਾਲ ਨਹਿਰ ਤੇ ਜਾ ਤਾਰੀਆਂ ਲਾਣੀਆਂ। ਨਿਰਾ ਅਨੰਦ ਹੀ ਅਨੰਦ।

ਇੱਥੇ ਸੱਚੇ ਪਾਤਸ਼ਾਹ ਜੀ ਦੀ ਵਿਸ਼ੇਸ਼ ਕ੍ਰਿਪਾ ਦਾ ਵਰਨਣ ਜ਼ਰੂਰੀ ਏ। ਉਨੀਂ ਦਿਨੀਂ ਮੇਰਾ ਵੱਡਾ ਕਾਕਾ ਮਨਮੋਹਣ ਸਿੰਘ ਕੋਈ ਚਾਰ ਸਾਲ ਦਾ ਸੀ। ਸੱਚੇ ਪਾਤਸ਼ਾਹ ਸਿੰਘਾ ਪਾਸੋ ਸੇਵਾ ਲੈ ਰਹੇ ਸਨ। ਟਰੱਕਾਂ 'ਤੇ ਮਾਲ ਆ ਜਾ ਰਿਹਾ ਸੀ। ਮੁੰਡੇ ਵੀ ਟਰੱਕਾਂ ਤੇ ਵਿੱਤ ਮੁਤਾਬਿਕ ਹਿੱਸਾ ਪਾਂਦੇ ਸਨ। ਮੁੰਡਿਆਂ ਨੂੰ ਵੇਖ ਕੇ ਇਹ ਵੀ ਟਰੱਕ ਵੱਲ ਵਧਿਆ ਤੇ ਉਪਰ ਚੜ੍ਹਨ ਦਾ ਜਤਨ ਕੀਤਾ। ਮਨਮੋਹਣ ਦੀ ਮਾਤਾ ਨੇ ਇਸ ਨੂੰ ਟੱਰਕ ਤੇ ਚੜ੍ਹਨ ਤੋਂ ਰੋਕਿਆ ਤੇ ਇਹ ਰੋਣ ਲੱਗ ਪਿਆ। ਇਹ ਉਸ ਨੂੰ ਰੋਂਦਿਆਂ ਨੂੰ ਚੱਕ ਲਿਆਈ। ਦਿਆਲੂ ਸਤਿਗੁਰੂ ਜੀ ਨੇ ਰੋਂਦੇ ਬੱਚੇ ਨੂੰ ਵੇਖ ਕੇ ਪੁਛਿਆ, "ਬੀਬੀ ਇਹ ਕਾਕਾ ਕਿਉਂ ਰੋਂਦਾ ਏ ?" ਉਸ ਨੇ ਅੱਗੋ ਕਿਹਾ, "ਜੀ, ਇਹ ਟਰੱਕ ਤੇ ਚੜ੍ਹ ਕੇ ਮੁੰਡਿਆਂ ਨਾਲ ਸੇਵਾ ਵਾਸਤੇ ਜਾਣਾ ਚਾਹੁੰਦਾ ਹੈ।" ਤਾਂ ਸੱਚੇ ਪਾਤਸ਼ਾਹ ਨੇ ਸਹਿਜ ਸੁਭਾਅ ਨਾਲ ਬਚਨ ਕੀਤਾ, "ਕਾਕਾ! ਤੂੰ ਟਰੱਕ ਤੇ ਕੀ ਚੜ੍ਹਨਾ ਏ ਤੈਨੂੰ ਕਾਰਾਂ ਤੇ ਚੜ੍ਹਾਵਾਂਗੇ।" ਜਦ ਮੇਰੀ ਸਿਖਣੀ ਨੇ ਘਰ ਆ ਇਹ ਗੱਲ ਦੱਸੀ ਤਾਂ ਮੈਂ ਕਿਹਾ, "ਭਾਗਾਂ ਵਾਲੀਏ! ਲੋਕ ਸੇਵਾ ਕਰਕੇ ਕੁਝ ਪ੍ਰਾਪਤ ਕਰਦੇ ਹਨ। ਅਸੀਂ ਕੋਈ ਸੇਵਾ ਨਹੀਂ ਕੀਤੀ। ਸੱਚੇ ਪਾਤਸ਼ਾਹ ਨੇ ਮਨਮੋਹਣ ਵਾਸਤੇ ਕਾਰਾਂ ਦੇ

ਵਰ ਬਖ਼ਸ਼ੇ ਹਨ। ਸੱਚੇ ਪਾਤਸ਼ਾਹ ਜੀ ਦੇ ਉਹ ਬਚਨ ਪ੍ਰਤੱਖ ਵੇਖ ਸਤਿਗੁਰਾਂ ਦੇ ਚਰਨਾਂ ਵਿੱਚ ਸਿਰ ਸੁੱਤੇ ਝੁੱਕ ਜਾਂਦਾ ਹੈ ਜਿਹੜੇ ਅਦਨਾਂ ਸੇਵਕਾਂ ਤੇ ਇਉਂ ਮਿਹਰ ਦੀ ਵਰਸ਼ਾ ਕਰਦੇ ਹਨ।

ਉਨ੍ਹੀਂ ਦਿਨੀ ਸੱਚੇ ਪਾਤਸ਼ਾਹ ਜੀ ਨੇ ਦੇਸ ਦੇ ਵੰਡਾਰੇ ਤੋਂ ਪਹਿਲਾਂ ਸਿੱਖਾਂ ਨੂੰ ਆਉਣ ਵਾਲੇ ਘੱਲੂਘਾਰੇ ਤੋਂ ਬਚਾਉਣ ਦੀਆਂ ਵਿਉਂਤਾਂ ਬਣਾਈਆਂ। ਸਿੱਖ ਕੌਮ ਨੂੰ ਮਜ਼ਬੂਤ ਤੇ ਇਨਾਂ ਦਾ ਸਵੈ ਸਤਿਕਾਰ ਵਧਾਉਣ ਖਾਤਰ ਪੰਥਿਕ ਪ੍ਰਤੀਨਿਧ ਬੋਰਡ ਬਣਾਇਆ ਤੇ ਉਸਨੂੰ ਸਫਲ ਹੁੰਦਾ ਵੇਖਣਾ ਚਾਹਿਆ। ਸ਼ਿਮਲੇ ਵਿੱਚ ਵੈਵਲ ਕਾਨਫਰੰਸ ਹੋਈ। ਉਸ ਵਿੱਚ ਦੇਸ ਦੇ ਨੇਤਾ ਪੰਡਿਤ ਜਵਾਹਰ ਲਾਲ, ਸ੍ਰ. ਪਟੇਲ, ਮੌਲਾਨਾ ਆਜ਼ਾਦ, ਮਹਾਤਮਾ ਗਾਂਧੀ, ਮਿਸਟਰ ਜਿਨਾਹ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਆਦਿ ਭਾਰਤ ਦੀ ਵੰਡ ਵਡਾਈ ਵਿੱਚ ਸ਼ਿਮਲੇ ਰੁਝੇ ਪਏ ਸਨ। ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ, ਸੰਤ ਮੰਗਲ ਸਿੰਘ ਆਦਿ ਨੇ ਵੀ ਆ ਦਰਸ਼ਨ ਦਿੱਤੇ। ਸੱਚੇ ਪਾਤਸ਼ਾਹ ਭਗਤ ਜਸਵੰਤ ਸਿੰਘ ਪਾਸ ਸ਼ਿਮਲੇ ਠਹਿਰੇ ਹੋਏ ਸਨ। ਕੁਦਰਤੀ ਵਰਸ਼ਾ ਆ ਗਈ। ਪੰਡਿਤ ਜਵਾਹਰ ਲਾਲ ਨਾਲ ਕੁਝ ਹੋਰ ਨੇਤਾ ਕੋਠੀ ਪਾਸੋਂ ਲੰਘ ਰਹੇ ਸਨ, ਨਾਲ ਹੀ ਅਖਬਾਰੀ ਰਿਪੋਰਟਰ ਵੀ ਸਨ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ ਅੰਦਰ ਚਲੇ ਗਏ। ਸੰਤ ਰਤਨ ਸਿੰਘ ਨੇ ਸੁੱਕੇ ਤੇ ਤਾਜ਼ੇ ਫਲਾਂ ਨਾਲ ਸਵਾਗਤ ਕੀਤਾ, ਗੱਲੀ ਬਾਤੀਂ ਕਾਨਫਰੰਸ ਦਾ ਜ਼ਿਕਰ ਆ ਗਿਆ। ਪੰਡਿਤ ਜੀ ਨੇ ਪੁਛਿਆ, "ਗੁਰੂ ਜੀ, ਕੋਈ ਆਪ ਕੀ ਮਾਂਗ ?" ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਸਾਡੀ ਕੋਈ ਮੰਗ ਨਹੀਂ। ਸਾਡੀ ਇਕੋ ਮੰਗ ਇਹ ਹੈ ਕਿ ਦੇਸ਼ ਆਜ਼ਾਦ ਹੋਵੇ। ਅੰਗ੍ਰੇਜ਼ ਇਥੋਂ ਬੋਰੀਆ ਬਿਸਤਰਾ ਗੋਲ ਕਰ, ਆਪਣੇ ਘਰ ਜਾਣ, ਮੇਰੇ ਪਾਸੋਂ ਕੋਰੇ ਕਾਗਜ਼ ਤੇ ਦਸਖ਼ਤ ਕਰਵਾ ਲਉ, ਲਿਖ ਲਵੋ ਆਪਣੀ ਮਰਜ਼ੀ ਨਾਲ।"

ਮਨ ਬੜਾ ਚੰਚਲ ਏ। 15 ਅਗਸਤਰ 1947 ਨੂੰ ਦੇਸ਼ ਆਜ਼ਾਦ ਹੋਇਆ। ਮਨ ਨੂੰ ਕਿਤੇ ਟਿਕਾਉ ਨਹੀਂ, ਇਹ ਰੱਸੇ ਪੈੜੇ ਤੁੜਵਾ ਦਿੱਲੀ ਚਲਾ ਆਇਆ। ਜੀਵਨ ਨਿਰਬਾਹ ਲਈ ਭਾਈ ਗੋਪਾਲ ਸਿੰਘ, ਲਾਲ ਸਿੰਘ ਨਾਲ ਜਤਨ ਅਰੰਭੇ। ਪਰ ਸਫਲਤਾ ਤੇ ਸਤਿਗੁਰੂ ਦੇ ਵੱਸ ਏ। ਇਥੇ ਮਹਾਰਾਜ ਨਿਹਾਲ ਸਿੰਘ ਜੀ ਨਾਲ ਮੇਲ-ਜੋਲ ਵਧਿਆ। ਕਈ ਜਲਸਿਆਂ ਵਿੱਚ ਭਾਗ ਲਿਆ। ਜਦ ਸ੍ਰੀ ਭੀਮ ਸੈਨ ਸੱਚਰ, ਪੰਜਾਬ ਦੇ ਚੀਫ਼ ਮਨਿਸਟਰ ਬਣੇ ਤਾ ਦਿੱਲੀ ਆਏ। ਦਿੱਲੀ ਦੀਆਂ ਸੰਗਤਾਂ ਨੇ ਉਨ੍ਹਾਂ ਦਾ ਸਵਾਗਤ ਕੀਤਾ। ਸੰਤ ਅਮਰ ਸਿੰਘ ਨਿਰਮਾਣ, ਸੁੱਚਾ ਸਿੰਘ ਸੋਖੀ, ਕਰਤਾਰ ਸਿੰਘ, ਦੋਵੇਂ ਮਿੰਟਗੁਮਰੀ ਟਰਾਂਸਪੋਰਟ ਵਾਲੇ, ਕਰਤਾਰ ਸਿੰਘ ਬਿਜਲੀ ਵਾਲੇ ਆਦਿ ਨਾਲ ਵੀ ਬੜੀ ਗਰਮਜੋਸ਼ੀ ਨਾਲ ਭਾਗ ਲਿਆ। ਪਹਾੜ ਗੰਜ ਦੀ ਧਰਮਸ਼ਾਲਾ ਦੇ ਸਾਹਮਣੇ ਸੁਆਗਤੀ ਸਮਾਰੋਹ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ ਅਤੇ ਇੱਕ ਖਾਸ ਐਲਾਨ ਕੀਤਾ ਕਿ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਭਾਵ 1857 ਤੋਂ ਕੂਕਿਆਂ ਦਾ ਅੰਗਰੇਜ਼ ਸਰਕਾਰ ਨਾਲ ਬਾਈਕਾਟ ਚਲਿਆ ਆ ਰਿਹਾ ਹੈ। ਉਸ ਸਮੇਂ ਤੋਂ ਕਿਸੇ ਨਾਮਧਾਰੀ ਨੂੰ

ਸਰਕਾਰੀ ਨੌਕਰੀ ਦੀ ਆਗਿਆ ਨਹੀਂ ਸੀ। ਹੁਣ ਦੇਸ਼ ਅਜ਼ਾਦ ਹੈ। ਜਿਹੜੇ ਨਾਮਧਾਰੀ ਸਰਕਾਰੀ ਨੌਕਰੀ ਕਰਨਾ ਚਾਹੁਣ ਉਨ੍ਹਾਂ ਨੂੰ ਪੂਰੀ ਖੁਲ੍ਹ ਹੈ। ਹੁਣ ਕੋਈ ਪਾਬੰਦੀ ਨਹੀਂ।"

ਸਤਿਗੁਰਾਂ ਦੀ ਰਜ਼ਾ ਕੁਝ ਐਸੀ ਸੀ। ਭਾਵੇਂ ਦਿੱਲੀ ਵਿੱਚ ਮਕਾਨ ਵੀ ਅਲਾਟ ਹੋ ਗਿਆ, ਪਰ ਅੰਨਜਲ ਇਥੋਂ ਦਾ ਨਹੀਂ ਸੀ। ਸੱਚੇ ਪਾਤਸ਼ਾਹ ਜੀ ਮੁੜ ਮੈਨੂੰ ਸ੍ਰੀ ਜੀਵਨ ਨਗਰ ਲੈ ਗਏ ਤੇ "ਸਤਿਜੁਗ" ਅਖਬਾਰ ਨੂੰ ਉਥੋਂ ਚਾਲੂ ਕੀਤਾ। ਇਹ ਦਿਨ ਬੜੇ ਕਰੜੇ ਤੇ ਰੁਝੇਵੇਂ ਦੇ ਸਨ। ਪਾਕਿਸਤਾਨ ਤੋਂ ਸਿੰਘ ਉਖੜ ਕੇ ਆ ਰਹੇ ਸਨ। ਸੱਚੇ ਪਾਤਸ਼ਾਹ ਜੀ ਨੂੰ ਉਨ੍ਹਾਂ ਦੇ ਵਸਾਉਣ ਦੀ ਚਿੰਤਾ ਸੀ। ਸੱਚੇ ਪਾਤਸ਼ਾਹ ਜੀ ਨੇ ਆਪ ਦਿਨ ਰਾਤ ਇੱਕ ਕੀਤੀ ਰੱਖਿਆ ਤੇ ਆਪਣੇ ਸਾਹਿਬਜ਼ਾਦਿਆਂ, ਹੁਣ ਦੇ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਤੇ ਉਨ੍ਹਾਂ ਦੇ ਨਾਲ ਅਵਤਾਰ ਸਿੰਘ ਝੱਬਰ, ਕਰਮ ਸਿੰਘ ਪਟਵਾਰੀ, ਸਰਦੂਲ ਸਿੰਘ ਪਟਵਾਰੀ, ਭੱਜਦੌੜ ਕਰਨ ਵਾਲੇ ਸ੍. ਤੇਜਾ ਸਿੰਘ ਰੀਟਾਇਰਡ ਕਸਟਮ ਆਫੀਸਰ ਅਤੇ ਸ. ਰਛਪਾਲ ਸਿੰਘ ਦੂਆ ਨੇ ਵੀ ਕੋਈ ਕਸਰ ਨਾ ਛੱਡੀ। ਸ੍. ਅਵਤਾਰ ਸਿੰਘ ਦੇ ਕਥਨਾਂ ਅਨੁਸਾਰ ਉਖੜੇ ਲੋਕਾਂ ਨੂੰ ਮੁੜ ਵਸਾਉਣ ਹਿਤ ਉਸ ਸਮੇਂ ਕੋਈ 4 ਲੱਖ ਰੁਪਏ ਖਰਚ ਆਇਆ। ਚਚਾਲ ਦਾ ਨਾਉਂ ਮਾਤਾ ਜੀਵਨ ਕੌਰ ਦੇ ਪਵਿੱਤਰ ਨਾਉਂ ਤੇ ਸ੍ਰੀ ਜੀਵਨ ਨਗਰ ਰੱਖਿਆ ਗਿਆ। ਉਖੜੇ ਸਿੱਖਾਂ ਨੂੰ ਪੱਕੇ ਤੌਰ ਤੇ ਵਸਾਉਣ ਵਿੱਚ ਸ੍. ਸਾਹਿਬ ਸਿੰਘ, ਕਿਰਪਾਲ ਸਿੰਘ ਪੱਟੀ, ਰਤਨ ਸਿੰਘ ਕੂਕਾ, ਦਰੋਗਾ ਦੁੰਮਣ ਸਿੰਘ ਤੇ ਭਾਈ ਘਸੀਟਾ ਸਿੰਘ ਆਦਿ ਸਨ।

ਉਸ ਸਮੇਂ 'ਸਤਿਗੁਰੂ' ਵਲੋਂ ਸੱਚੇ ਪਾਤਸ਼ਾਹ ਜੀ ਕੰਬੋਜ ਸਿੰਘਾਂ, ਸੈਣੀ ਸਿੰਘਾਂ ਤੇ ਹੋਰ ਪਛੜੇ ਵਰਗਾਂ ਨੂੰ ਉਨ੍ਹਾਂ ਦੀ ਮਨ ਮਰਜ਼ੀ ਦੀ ਜ਼ਮੀਨ ਦੇ ਕੇ ਉਨ੍ਹਾਂ ਨੂੰ ਬਾਦਸ਼ਾਹ ਬਣਾ ਦਿੱਤਾ। ਇਹ ਨਾਮਧਾਰੀਆਂ ਤੇ ਪੰਜਾਬ ਦੇ ਇਤਿਹਾਸ ਵਿੱਚ ਇੱਕ ਸੁਨਹਿਰੀ ਵਰਕਾ ਹੈ। ਜ਼ਮੀਨ ਦੀ ਵੰਡ ਵੀ ਇਸ ਸੁਚੱਜੇ ਢੰਗ ਨਾਲ ਕੀਤੀ ਕਿ ਸਰਕਾਰੀ ਅਫ਼ਸਰ ਵੀ ਅਸ਼-ਅਸ਼ ਕਰ ਉਠੇ।

ਇਥੇ ਕਈ ਅਣਸੁਖਾਵੇਂ ਵਾਕਿਆਤ ਵੀ ਵਾਪਰੇ। ਚੌਧਰੀ ਦੇਵੀ ਲਾਲ, ਚੁਟਾਲਾ ਹੂੜ ਮਤ ਅਜੋੜ ਪਾ ਲਿਆ। ਮਹਾਰਾਜ ਸਿੰਘ, ਨਿਹਾਲ ਸਿੰਘ ਵੀ ਉਸੇ ਕੈਂਪ ਵਿੱਚ ਚਲੇ ਗਏ। ਦੁੱਧ ਵਿੱਚ ਕਾਂਜੀ ਪੈ ਗਈ। ਨਾਮਧਾਰੀ ਪੰਥ ਨੂੰ ਕੜੀ ਅਜ਼ਮਾਇਸ਼ ਵਿੱਚ ਥੀਂ ਲੰਘਣਾ ਪਿਆ। ਇਹ ਸਭ ਕੁਝ ਸੰਤ ਨਗਰ ਰਹਿੰਦਿਆਂ ਵੇਖਿਆ। ਇਥੇ ਹੀ ਮੈਨੂੰ ਸੱਜੇ ਪੈਰ ਤੇ ਸੱਪ ਨੇ ਡੰਗ ਮਾਰਿਆ। ਮਾਤਾ ਚੰਦ ਕੌਰ ਜੀ ਨੇ ਨਾਗ ਬੂਟੀ ਭੇਜੀ, ਸਾਧ ਸੰਗਤ ਅਰਦਾਸੇ ਕੀਤੇ, ਸੱਚੇ ਪਾਤਸ਼ਾਹ ਮਿਹਰ ਕੀਤੀ ਜਿਸ ਨਾਲ ਉਡਦੇ ਜਾਂਦੇ ਸਵਾਸ ਵਾਪਸ ਮੁੜੇ। ਸੱਚੇ ਪਾਤਸ਼ਾਹ ਨਵਾਂ ਜੀਵਨ ਬਖ਼ਸ਼ਿਆ।

ਸੰਤ ਨਗਰ ਰਹਿੰਦਿਆਂ ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ, ਸੁੰਦਰ ਸਿੰਘ ਫਰੀਦ, ਸੰਤ ਤੇਜਾ ਸਿੰਘ, ਸੰਤ ਗੁਲਾਬ ਸਿੰਘ ਦੀ ਸੰਗਤ ਨਾਲ ਧਾਰਮਿਕ ਰੁਚੀ ਹੋਰ ਵਧੀ। ਸ੍ਰੀ ਆਸਾ ਜੀ ਦੀ ਵਾਰ ਵੀ ਜ਼ਬਾਨੀ ਯਾਦ ਹੋ ਗਈ। ਡਾ. ਤ੍ਰਿਲੋਕ ਸਿੰਘ, ਤਰਨ ਸਿੰਘ ਵਹਿਮੀ ਤੋਂ ਲਿਖਣ ਪੜ੍ਹਨ ਵਲ ਵਧੇਰੇ ਪ੍ਰੇਰਨਾ ਮਿਲੀ। ਸਮੇਂ ਦੇ ਸਤਿਗੁਰੂ ਜੀ ਤੇ

ਮਹਾਰਾਜ ਬੀਰ ਸਿੰਘ ਜੀ ਵਿਸ਼ੇਸ਼ ਧਿਆਨ ਰਖਦੇ। ਚੰਦਰੇ ਮਨ ਫੇਰ ਪਲਸੇਟਾ ਮਾਰਿਆ ਤੇ ਸਤਿਗੁਰੂ ਜੀ ਪਾਸੋਂ ਆ ਗਿਆ ਲੈ ਕੇ ਸਰਸੇ ਆ ਰਾਮ ਸੁਖਦਾਸ ਸਨਾਤਨ ਧਰਮ ਹਾਈ ਸਕੂਲ ਵਿੱਚ ਅਧਿਆਪਕ ਲੱਗ ਗਿਆ। ਇਥੇ ਨਵੀਂ ਸਰਵਿਸ ਬੁਕ ਸ਼ੁਰੂ ਹੋਈ।

ਨਿਹਾਲ ਸਿੰਘ ਸਪੁੱਤਰ ਰੂੜ ਸਿੰਘ, ਮਾਤਾ.ਧਨ ਦੇਈਂ, ਜਨਮ ਤਿਥੀ, ਜਨਮ ਅਸ਼ਟਮੀ, ਸੰਮਤ ਉਨੀ ਸੌ ਪੈਂਹਠ, ਪਿੰਡ ਗਿੱਲ, ਜ਼ਿਲ੍ਹਾ ਸ਼ੇਖੂਪੁਰਾ, ਪਰ ਕਾਗਜ਼ਾਂ ਦੇ ਵਿੱਚ ਕੁਝ ਘਟ ਉਮਰ 24 ਸਤੰਬਰ 1910 ਦਰਜ ਹੈ। ਪਿੰਡ ਦੀ ਗੱਲ ਚੱਲ ਪਈ ਹੈ। ਮੇਰੇ ਜੀਵਨ ਤੇ ਵਧੇਰੇ ਪ੍ਰਭਾਵ ਮੇਰੀ ਮਾਤਾ ਜੀ ਦਾ ਹੈ। ਜਿਹੜੇ ਹਰ ਕੰਮ ਕਰਨ ਸਮੇਂ ਅਰਦਾਸਾ ਕਰਿਆ ਕਰਦੇ ਸਨ। ਲੜਨ ਭਿੜਨ ਤੇ ਕਿਸੇ ਦੀ ਚੀਜ਼ ਫੜਨ ਤੋਂ ਵਰਜਦੇ। ਇਥੇ ਹੀ ਸੰਤ ਮਤਾਬ ਸਿੰਘ ਪਾਸੋਂ ਗੁਰਮੁੱਖੀ ਵਿੱਦਿਆ ਪ੍ਰਾਪਤ ਕੀਤੀ। ਆਦਿ ਗ੍ਰੰਥ ਸਾਹਿਬ ਦਾ ਪਾਠ ਵੀ ਕਰ ਲਿਆ। ਪ੍ਰਾਇਮਰੀ ਲਾਗੇ ਦੇ ਪਿੰਡ ਤਿੱਤਰਾਂ ਵਾਲੇ ਡੀ. ਬੀ. ਸਕੂਲ ਵਿੱਚ ਕੀਤੀ ਤੇ ਮੁੜ ਖਾਲਸਾ ਹਾਈ ਸਕੂਲ ਸਾਂਗਲਾ ਹਿਲ ਵਿਖੇ ਗਵਰਨਮਿੰਟ ਹਾਈ ਸਕੂਲ ਸ਼ੇਖਪੁਰੇ ਜੇ. ਵੀ. ਦੀ ਟ੍ਰੇਨਿੰਗ ਲਈ ਤੇ ਨਨਕਾਣੇ ਸਾਹਿਬ ਖਾਲਸਾ ਹਾਈ ਸਕੂਲ ਵਿਚ ਕੰਮ ਕੀਤਾ। ਯੂਨੀਵਰਸਿਟੀ ਤੋਂ ਬੁਧੀਮਾਨੀ ਤੇ ਗਿਆਨੀ ਤੇ ਬੀ. ਏ. ਕੀਤੀ, ਇੰਗਲਿਸ਼ ਰਾਵਲਪਿੰਡੀ।

ਗਿੱਲੀਂ ਸੰਤ ਮਤਾਬ ਸਿੰਘ ਜੀ ਚੰਗੇ ਪਾਠੀ ਸਨ। ਧਰਮਸ਼ਾਲਾ ਵਿੱਚ ਭਾਵੇ ਗ੍ਰੰਥੀ ਸਨ, ਪਰ ਉਨ੍ਹਾਂ ਦਾ ਤਪ ਤੇਜ ਬੜਾ ਸੀ। ਉਨ੍ਹਾਂ ਦੀ ਰਾਇ ਕਿਸੇ ਨੂੰ ਮੋੜਨ ਦੀ ਜੁਰਅਤ ਨਹੀਂ ਹੁੰਦੀ ਸੀ। ਉਹਨਾਂ ਦੇ ਉਦਮ ਨਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਵਸ ਪਹਿਲੇ-ਪਹਿਲੇ ਗਿੱਲਾਂ ਵਿੱਚ ਮਨਾਇਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੀ ਕਿਰਪਾਲਤਾ ਨਾਲ ਇਸ ਮੇਲੇ ਨੂੰ ਸਫਲ ਬਨਾਉਣ ਵਿੱਚ ਕ੍ਰਿਪਾ ਕੀਤੀ। ਇਸੇ ਨਗਰ ਚਾਰ ਹੋਲੇ ਹੋਏ। ਇਕ ਹੋਲਾ ਗੁਰੂ ਹਰੀ ਸਿੰਘ ਜੀ ਦੇ ਸਮੇਂ, ਤੇ ਤਿੰਨ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛੱਤਰ ਛਾਇਆ ਹੇਠ। ਸੰਤਾਂ ਦੇ ਉਦਮ ਨਾਲ ਬਹੁਤ ਸਾਰੇ ਮੁੰਡੇ ਅਖੰਡ ਪਾਠੀ ਬਣ ਗਏ। ਸਾਧ ਸੰਗਤ ਦਾ ਆਣਾ ਜਾਣਾ ਕਾਫੀ ਸੀ, ਸਿਆਲ ਵਿੱਚ ਤਕਰੀਬਨ ਘਰ-ਘਰ ਅਖੰਡ ਪਾਠ ਹੁੰਦੇ। ਨਗਰ ਨਿਵਾਸੀ ਭਾਵੇ ਵਡੇਰੀ ਗਿਣਤੀ ਵਿੱਚ ਖੁਲ੍ਹੇ ਸਨ, ਪਰ ਨਾਮਧਾਰੀਆਂ ਨਾਲ ਮੇਲ ਜੋਲ ਜ਼ਰੂਰ ਸੀ। ਸਭ ਮਿਲਦੇ-ਗਿਲਦੇ ਰਹਿੰਦੇ।

ਇਥੇ ਇੱਕ ਘਟਨਾ ਜੇਕਰ ਵਰਣਨ ਕਰ ਦਿੱਤੀ ਜਾਵੇ ਤਾਂ ਓਪਰੀ ਨਾ ਹੋਵੇਗੀ। ਮੈਂ ਚੌਥੀ ਜਮਾਤੇ ਪੜ੍ਹਦਾ ਸਾਂ। ਪਿੰਡ ਵਿੱਚ ਬਸੰਤ ਦਾ ਮੇਲਾ ਆ ਗਿਆ। ਪਿੰਡ ਦੇ ਮੁੰਡਿਆਂ ਮੇਲੇ ਵਿੱਚ ਜਾਣ ਦੀ ਸਲਾਹ ਕਰ ਮੇਲੇ ਤੇ ਜਾਣ ਦੀ ਛੁੱਟੀ ਮੰਗੀ। ਪਤਾ ਨਹੀਂ ਸਰਕਾਰੀ ਸਕੂਲ ਕਾਰਨ ਜਾਂ ਕਿਸੇ ਹੋਰ ਖਿਆਲ ਨੂੰ ਮੁੱਖ ਰਖਦਿਆਂ, ਮਾਸਟਰ ਨਾਰਾਇਣ ਦਾਸ ਹੈੱਡਮਾਸਟਰ ਨੇ ਅਵਤਾਰ ਦਿਵਸ ਨੂੰ ਚੰਗਾ ਨਾ ਸਮਝਿਆ ਤੇ ਕਿਹਾ ਜਿਹੜਾ-ਜਿਹੜਾ ਮੁੰਡਾ ਛੁੱਟੀ ਚਾਹੁੰਦਾ ਹੈ, ਉਹ ਖੜਾ ਹੋ ਜਾਵੇ। ਅਸੀਂ 12-14 ਮੁੰਡੇ ਖੜੇ ਹੋ ਗਏ। ਉਸ ਕਿਹਾ ਖੜੇ ਹੋਣ ਵਾਲੇ ਮੁੰਡੇ ਕੰਨ ਪਕੜਨ, ਕੰਨਾਂ ਦਾ ਨਾਉਂ ਸੁਣ ਕਈ ਕਿਰ ਗਏ ਤੇ

ਬਾਕੀਆਂ ਕੰਨ ਫੜ ਲਏ। ਜਦ ਸਮਾਂ ਲੰਘ ਗਿਆ ਤਾਂ ਮੈਂ ਆਖਿਆ ਜੀ ਹੁਣ ਤਾਂ ਛੁੱਟੀ ਦਿਉ, ਪਰ ਉਸ ਛੁੱਟੀ ਦੇਣ ਦੀ ਬਜਾਏ ਮੇਰੀ ਪਿੱਠ ਤੇ ਇੱਕ ਮੁੰਡਾ ਬੈਠਾ ਦਿੱਤਾ। ਥੋੜ੍ਹੇ ਸਮੇਂ ਉਪਰੰਤ ਮੇਰੀਆਂ ਡਾਡਾਂ ਨਿਕਲ ਗਈਆਂ। ਤਦ ਖਲਾਸੀ ਹੋਈ ਪਰ ਛੁੱਟੀ ਨਾ ਮਿਲੀ। ਮੇਲੇ ਵਾਲੇ ਦਿਨ ਯਾਰ ਵੀ ਸਕੂਲੇ ਨਾ ਗਏ ਤੇ ਸਾਧ ਸੰਗਤ ਦੇ ਦਰਸ਼ਨਾਂ ਦਾ ਰੰਗ ਮਾਣਿਆ।

ਜਦ ਨਨਕਾਣੇ ਸਾਹਿਬ ਖਾਲਸਾ ਸਕੂਲ ਵਿੱਚ ਪੜ੍ਹਦਾ ਸਾਂ ਤਾਂ ਦੇਸ਼ ਆਜ਼ਾਦੀ ਦੀ ਲੜਾਈ ਜ਼ੋਰਾਂ ਤੇ ਸੀ। ਕਈ ਵੇਰ ਕਾਂਗਰਸ ਦੇ ਜਲਸਿਆਂ ਵਿੱਚ ਜਾਣਾ। ਡਾ. ਸੋਹਣ ਲਾਲ ਤੇ ਪੰਡਿਤ ਰਾਮ ਰੱਖਾ ਚੰਗੇ ਕਾਂਗਰਸੀ ਵਰਕਰ ਸਨ। ਲਾਹੌਰ ਆਲ ਇੰਡੀਆ ਨੈਸ਼ਨਲ ਕਾਂਗ੍ਰੇਸ ਦਾ ਸਾਲਾਨਾ ਸਮਾਗਮ 1929 ਦਸੰਬਰ ਵਿੱਚ ਸੀ। ਕ੍ਰਿਸਮਿਸ ਦੀਆਂ ਛੁੱਟੀਆਂ ਸਨ। ਉਚੇਚਾ ਵੇਖਣ ਗਿਆ। ਪੰਡਿਤ ਜਵਾਹਰ ਲਾਲ ਨਹਿਰੂ ਦਾ ਜਲੂਸ ਤੱਕਿਆ ਜਿਸ ਨੂੰ ਮਹਾਰਾਜ ਨਿਹਾਲ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਭਲੀ ਭਾਂਤ ਸਫਲ ਬਣਾਇਆ। ਸੰਤ ਨੱਥਾ ਸਿੰਘ ਪਤੰਗ ਦਾ ਢੋਲਕੀ ਛੈਣਿਆ ਨਾਲ ਕੀਰਤਨ ਕਰਦਿਆਂ ਦਾ ਆਨੰਦ ਮਾਣਿਆ- "ਨੱਸੇ ਜਾਣ ਫਰੰਗੀ ਵਜੇ ਘੁੰਗਰੂ" ਮੇਰੇ ਕੰਨਾਂ ਵਿੱਚ ਅਜੇ ਵੀ ਇਹ ਸ਼ਬਦ ਗੂੰਜ ਰਹੇ ਹਨ। ਬਾਦਾਮੀ ਬਾਗ ਦੇ ਖੁੱਲੇ ਮੈਦਾਨ ਵਿੱਚ ਅਕਾਲੀਆਂ ਦਾ ਜਲਸਾ ਵੀ ਲੱਗਦਿਆਂ ਵੇਖਿਆ, ਜਿਥੇ ਬਾਬਾ ਖੜਕ ਸਿੰਘ ਵਲੋਂ ਐਲਾਨ ਹੋ ਰਿਹਾ ਸੀ ਕਿ ਜਿਹੜੇ ਸਿੱਖ ਕਾਂਗਰਸ ਦੇ ਜਲਸੇ ਵਿੱਚ ਜਾਣਗੇ, ਉਹ ਸਿੱਖ ਨਹੀਂ। ਕਾਂਗਰਸ ਦੇ ਪੰਡਾਲ ਵਾਲੇ ਥਾਂ ਤੇ ਪੂਜ ਮਾਤਾ ਜੀਵਨ ਕੌਰ ਦੀ ਨਿਗਰਾਨੀ ਹੇਠ ਲੰਗਰ ਚਲ ਰਿਹਾ ਸੀ ਜਿਥੇ ਹਜ਼ਾਰਾਂ ਵਲੰਟੀਅਰ ਬਿਨਾਂ ਵਿਤਕਰਾ ਪ੍ਰਸ਼ਾਦਾ ਛਕ ਰਹੇ ਸਨ। ਉਹ ਸੈਸ਼ਨ ਵੀ ਤਕਿਆ ਜਿਸ ਵਿੱਚ ਪੂਰਨ ਆਜ਼ਾਦੀ ਦੇ ਸੁਪਨੇ ਵੇਖਣ ਲੱਗੇ ਤੇ ਜੇਲ੍ਹ ਭਰਨ ਦੀ ਵਿਉਂਤ ਬਣਾ ਲਈ ਗਈ।

ਇਨ੍ਹੀਂ ਦਿਨੀਂ ਮੀਰ ਪੁਰ, ਕਸ਼ਮੀਰ ਵਿੱਚ ਕੁਝ ਸ਼ਰਾਰਤੀਆਂ ਇੱਕ ਗੁਰਦੁਆਰੇ ਨੂੰ ਅੱਗ ਲਾ ਦਿੱਤੀ। ਉਸਦੀ ਰਾਖੀ ਵਾਸਤੇ, ਇੱਕ ਜਥਾ ਜਿਸ ਵਿੱਚ ਮੇਰਾ ਵੀ ਨਾਉ ਸੀ। ਮੈਂ ਸਿਰ ਤੇ ਕਾਲੀ ਪੱਗ ਤੇ ਗਾਤਰੇ ਕ੍ਰਿਪਾਨ ਸਜਾ ਕੇ ਉਸ ਜਥੇ ਨਾਲ ਪੁੱਜ ਗਿਆ। ਉਸ ਜੱਥੇ ਨਾਲ ਪ੍ਰੋ. ਗੰਗਾ ਸਿੰਘ ਤੇ ਬੂਟਾ ਸਿੰਘ ਮੀਤ ਮੈਨੇਜਰ ਵੀ ਸਨ। ਰਾਹ ਵਿੱਚ ਮਾਸ ਸੰਬੰਧੀ ਚਰਚਾ ਚਲ ਪਈ।

ਇੱਕ ਸਿੱਖ ਨੇ ਕਿਹਾ, "ਜਿਹੜਾ ਮਾਸ ਨਹੀਂ ਖਾਂਦਾ ਉਹ ਸਿੱਖ ਨਹੀਂ।" ਪਰ ਪ੍ਰੋਫੈਸਰ ਗੰਗਾ ਸਿੰਘ ਨੇ ਚੁਸਤੀ ਫੁਰਤੀ ਨਾਲ ਉੱਤਰ ਦਿੱਤਾ, "ਜਿਹੜਾ ਮਾਸ ਵੀ ਖਾਂਦੈ ਤੇ ਜੁੱਤੀਆਂ ਵੀ ਖਾਵੇ ਉਸਨੂੰ ਕੀ ਕਿਹਾ ਜਾਵੇ।" ਇਥੇ 1933 ਤਕ ਨੌਕਰੀ ਕੀਤੀ ਤੇ ਮੁੜ ਰਾਵਲਪਿੰਡੀ ਚਲਾ ਗਿਆ। ਭਾਵ ਨਰਕੋਂ ਨਿਕਲ ਗੁਰਪੁਰੀ ਜਾ ਪੁੱਜਾ।

ਰਾਵਲਪਿੰਡੀ ਰਹਿੰਦਿਆਂ, ਸ੍ਰ. ਆਤਮਾ ਸਿੰਘ, ਸਰਦਾਰਨੀ ਲੀਲਾਵੰਤੀ, ਸੰਤ ਨਰੈਣ ਸਿੰਘ, ਗਰੀਬ ਭੰਨ, ਸ੍ਰ. ਮੋਹਣ ਸਿੰਘ ਧੋਣ, ਫਤਿਹ ਸਿੰਘ ਪਟਵਾਰੀ ਦੀ ਸੰਗਤ ਹੋਈ। ਸ੍ਰ. ਆਤਮਾ ਸਿੰਘ ਨਾਮਧਾਰੀ ਪੰਥ ਦਾ ਉੱਘਾ ਮੋਤੀ ਤੇ ਗੁਝਾ ਪ੍ਰਚਾਰਕ ਸੀ। ਹਰ ਗੁਰਪੁਰਬ

ਸਮੇਂ ਸਭ ਧਿਰਾਂ ਨਾਲ ਮਿਲਕੇ ਜਲੂਸ ਕੱਢਦੇ। ਸਰਦਾਰ ਆਪਣੇ ਕੋਲੋਂ ਵਰਦੀਆਂ ਤਿਆਰ ਕਰਾਂਦਾ। ਸੰਤ ਅਤਰ ਸਿੰਘ, ਸੰਤ ਮੰਗਲ ਸਿੰਘ ਤੇ ਹੋਰ ਜਥੇਦਾਰਾਂ ਨੂੰ ਬੁਲਾਂਦਾ। ਨਾਮਧਾਰੀਆਂ ਦੀ ਚੰਗੀ ਮਹਿਮਾ ਹੁੰਦੀ। ਸੰਤ ਅਤਰ ਸਿੰਘ ਜਲੂਸ ਸਮੇਂ ਹੀ ਮਸਤੀ ਵਿਚ ਗਲ੍ਹ ਦੇ ਕੱਪੜੇ ਪਾੜ ਸੁੱਟਦੇ। ਜਲੂਸ ਵਿੱਚ ਨਾਮਧਾਰੀ ਪ੍ਰਭਾਵ ਕਾਰਨ ਮੁਸਲਮਾਨ ਤੇ ਬਜਰੰਗ ਅਖਾੜੇ ਵਾਲੇ ਵੀ ਆ ਸ਼ਾਮਲ ਹੁੰਦੇ। ਅੱਲਾ-ਹੂ-ਅਕਬਰ, ਹਰਿ-ਹਰਿ ਮਹਾਦੇਵ ਤੇ ਸਤਿ ਸ੍ਰੀ ਅਕਾਲ ਦੇ, ਮਿਲਵੇ ਨਾਅਰਿਆਂ ਨਾਲ ਆਕਾਸ਼ ਗੂੰਜ ਉਠਦਾ।

ਸੱਚੇ ਪਾਤਸ਼ਾਹ ਜੀ ਦਾ ਹੁਕਮ ਪਾਕੇ ਸ੍. ਆਤਮਾ ਸਿੰਘ ਤੇ ਲੀਲਾ ਵੰਤੀ ਵਰਨੀਆਂ ਤੇ ਪਾਠਾਂ ਦਾ ਪ੍ਰਯੋਗ ਜਾਰੀ ਕਰਦੇ ਜਿਨ੍ਹਾਂ ਦੇ ਪ੍ਰਬੰਧ ਦੀ ਸੇਵਾ ਦਾਸ ਪਾਸ ਹੁੰਦੀ। ਆਦਿ ਗ੍ਰੰਥ ਸਾਹਿਬ ਜੀ ਦੀਆ 28 ਸੈਂਚੀਆਂ ਖੁੱਲ੍ਹ ਜਾਂਦੀਆਂ। ਡੇਢ ਦੋ ਘੰਟਿਆਂ ਵਿੱਚ ਇੱਕ ਪਾਠ ਦਾ ਰੋਜ਼ ਭੋਗ ਪੈ ਜਾਂਦਾ। ਸ਼ਬਦ ਕੀਰਤਨ ਵੀ ਹੁੰਦਾ। ਸੱਚ ਖੰਡ ਬਣਿਆ ਰਹਿੰਦਾ। ਅੱਜ ਉਨ੍ਹਾਂ ਮਿਠਿਆਂ ਦਿਨਾਂ ਦੀਆਂ ਯਾਦਾਂ ਹੀ ਯਾਦਾਂ ਹਨ, ਜਿਹੜੀ ਗਿੱਲਾਂ, ਰਾਵਲਪਿੰਡੀ ਤੇ ਨਨਕਾਣੇ ਸਾਹਿਬ ਦੀ ਮਿੱਟੀ ਨੂੰ ਮੱਥੇ ਲਾਣ ਵਾਸਤੇ ਤਰਸਦੀਆਂ ਹਨ। ਸੁਪਨੇ ਵਿੱਚ ਤਾਂ ਭਾਵੇਂ ਚੱਕਰ ਲੱਗ ਜਾਣ ਮਗਰ ਕੜੇ ਕਾਨੂੰਨ ਪਰਬਤ ਬਣੇ ਖੜੇ ਹਨ।

ਰਾਵਲਪਿੰਡੀਓਂ ਸ੍ਰੀ ਭੈਣੀ ਸਾਹਿਬ, ਇਥੋਂ ਦਿੱਲੀ, ਦਿੱਲੀਓਂ ਸੰਤ ਨਗਰ, ਸਰਸੇ ਸਰਸਿਉਂ 1959 ਮਾਰਚ ਵਿੱਚ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੀ ਮੁੱਖ ਅਧਿਆਪਕ ਦੀ ਸੇਵਾ ਸੰਭਾਲੀ। ਇਹ ਵਿਦਿਆਲਾ ਵੀ ਆਪਣੀ ਸ਼ਾਨ ਆਪ ਏ। ਬੱਚਿਆਂ ਤੋਂ ਕੋਈ ਫੀਸ ਨਹੀਂ, ਸਰਕਾਰੋਂ ਕੋਈ ਗ੍ਰਾਂਟ ਨਹੀਂ, ਸਗੋਂ ਲੋੜਵੰਦ ਬੱਚਿਆਂ ਨੂੰ ਪੁਸਤਕਾਂ, ਕਪੜਾ ਲੀੜਾ ਤੇ ਹੋਰ ਛਕਣ-ਛਕਾਣ ਨੂੰ ਦੁੱਧ-ਪ੍ਰਸ਼ਾਦਾ। ਇਸ ਸਕੂਲ ਨੂੰ ਚਲਾਣ ਵਾਸਤੇ ਇੱਕ ਬਾਕਾਇਦਾ ਕਮੇਟੀ ਏ। ਇਸਦੇ ਮੁੱਖ-ਪ੍ਰਬੰਧਕ ਮਹਾਰਾਜ ਬੀਰ ਸਿੰਘ, ਸ੍. ਚੰਨਣ ਸਿੰਘ ਬਰਾਜ, ਸੰਤ ਕ੍ਰਿਪਾਲ ਸਿੰਘ ਨਾਰਲੀ, ਸ੍. ਗੁਰਬਖਸ਼ ਸਿੰਘ ਕੱਕੜ ਨੰਬਰਦਾਰ, ਸ੍. ਅਵਤਾਰ ਸਿੰਘ ਝਬਰ, ਸ੍. ਹਰੀ ਸਿੰਘ ਕਰੀਵਾਲ, ਅਮਰ ਸਿੰਘ ਨੰਬਰਦਾਰ, ਸ੍. ਦਰਸ਼ਨ ਸਿੰਘ ਅਮਰਾਸਰ, ਰਹੇ ਹਨ। ਪਿੱਛੋਂ ਜੇਹੇ ਠਾਕੁਰ ਦਲੀਪ ਸਿੰਘ ਜੀ ਨੇ ਸੱਚੇ ਪਾਤਸ਼ਾਹ ਦੀ ਆਗਿਆ ਨਾਲ ਵਧ ਚੜ੍ਹ ਤੇ ਉਤਸ਼ਾਹ ਨਾਲ ਕਾਰਜ ਸੰਭਾਲਿਆ। ਉਸ ਵੇਲੇ ਦਾ ਸਟਾਫ ਮਾ. ਸੁਹਾਵਾ ਸਿੰਘ, ਮਾ. ਅਮਰੀਕ ਸਿੰਘ, ਮਾ. ਅਜੀਤ ਸਿੰਘ ਸੂਫੀ, ਮਾ. ਦਲੀਪ ਸਿੰਘ ਤੇ ਮਾ. ਕਪੂਰ ਸਿੰਘ ਸਨ।

ਭਾਵੇਂ ਇਨ੍ਹਾਂ ਕੋਲ ਟ੍ਰੇਨਿੰਗ ਸਰਟੀਫਿਕੇਟ ਨਹੀਂ ਸਨ, ਪਰ ਮਿਹਨਤੀ ਪਹਿਲੇ ਦਰਜੇ ਦੇ। ਇਸ ਵਾਸਤੇ ਉਸ ਸਮੇਂ ਦੇ ਨਤੀਜੇ 90% ਤੋਂ 100% ਆਉਂਦੇ ਰਹੇ। 1964 ਵ੍ਹਿੱਚ 11 ਲੜਕੇ ਮਿਡਲ ਵਿੱਚ ਬੋਰਡ ਦੇ ਇਮਤਿਹਾਨ ਵਿੱਚ ਬੈਠੇ। ਸਾਰੇ ਦੇ ਸਾਰੇ ਪਾਸ। ਇਲਾਕੇ ਵਿੱਚ ਚੰਗੀ ਗੁੱਡੀ ਚੜ੍ਹੀ। ਦੋ ਸਾਲ ਪਿੱਛੋਂ ਦਸਵੀਂ ਵਿੱਚ ਲੜਕੇ ਗਏ ਤਾਂ ਸਤਿਗੁਰਾਂ ਦੀ ਮਿਹਰ ਦਾ ਨਤੀਜਾ 95%।

ਸ੍ਰੀ ਜੀਵਨ ਨਗਰ ਜਦ 1959 ਵਿੱਚ ਆਇਆ ਸੀ ਤਾਂ ਮਹਾਰਾਜ ਬੀਰ ਸਿੰਘ ਜੀ ਉੱਪਰ ਘਸੀਟਾ ਸਿੰਘ ਦੇ ਕਤਲ ਦੇ ਝੂਠੇ ਕੇਸ ਕਾਰਨ ਵਾਯੂ ਮੰਡਲ ਕਾਫੀ ਦੂਸ਼ਤ ਹੋ

ਗਿਆ ਸੀ। ਵਰਨੀਆਂ ਹੁੰਦੀਆਂ, ਅਰਦਾਸੇ ਸੋਧੇ ਜਾਂਦੇ ਸਨ। ਅਕਾਲ ਪੁਰਖ ਨੇ ਬਖਸ਼ਿਸ਼ ਕੀਤੀ। ਮਹਾਰਾਜ ਜੀ ਬਰੀ ਹੋ ਗਏ। ਖੁਸ਼ੀਆਂ ਦਾ ਮੀਂਹ ਵਸਿਆ। ਚੌਪਾਸੀਂ ਜੈ ਜੈਕਾਰ ਹੋਈ। ਨਿੰਦਕਾਂ ਦੇ ਮੂੰਹ ਕਾਲੇ।

ਭਾਦਰੋਂ ਦੀ 5, 2016 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ-ਜੋਤ ਸਮਾ ਗਏ। ਨਾਮਧਾਰੀ ਸੰਸਾਰ ਤੇ ਭਾਰੀ ਬੱਦਲ ਛਾ ਗਏ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਉਪਰੰਤ ਆਕਾਸ਼ ਨਿਰਮਲ ਹੋਣਾ ਸ਼ੁਰੂ ਹੋ ਗਿਆ। ਉਸ ਗੱਦੀ ਨਸ਼ੀਨੀ ਸਮਾਗਮ ਵਿੱਚ ਕਾਂਗਰਸ, ਕਮਿਊਨਿਸਟ, ਅਕਾਲੀ, ਚੀਫ ਖਾਲਸੀਏ, ਨਿਹੰਗ, ਹਿੰਦੂ ਭਾਈ, ਰਾਧੇਸਵਾਮੀ, ਮਹਾਰਾਜਾ ਪਟਿਆਲਾ, ਸ੍. ਗਿਆਨ ਸਿੰਘ ਰਾੜੇ ਵਾਲੇ, ਗਿਆਨੀ ਕਰਤਾਰ ਸਿੰਘ; ਮਾ. ਤਾਰਾ ਸਿੰਘ ਅਤੇ ਪੰਜਾਬ ਦੀਆਂ ਸਮੁੱਚੀਆਂ ਅਖਬਾਰਾਂ ਦੇ ਐਡੀਟਰ ਆਏ। ਉਸ ਸਮੇਂ ਹਜ਼ਾਰਾਂ ਪਾਠਾਂ ਦੇ ਭੋਗ ਪਾਏ ਗਏ। ਉਨ੍ਹਾਂ ਪਾਠਾਂ ਦੇ ਭੋਗ ਦੇ ਪ੍ਰਬੰਧ ਵਿੱਚ ਦਾਸ ਨੂੰ ਸੁਭਾਗ ਪ੍ਰਾਪਤ ਹੋਇਆ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਗੰਭੀਰਤਾ ਵਿੱਚ ਗਏ। ਹਰ ਸਮੇਂ ਮਾਲਾ ਹੱਥ ਵਿੱਚ ਤੇ ਰਸਨਾ ਤੇ ਚੁ-ਅਖਰੇ ਦਾ ਸਿਮਰਨ।

ਵਿਰੋਧੀਆਂ ਨੂੰ ਮੌਕਾ ਮਿਲ ਗਿਆ। ਦੇਵੀ ਲਾਲ ਦੀ ਚੁੱਕ ਚੁਕਾਈ ਤੇ ਕੋਈ 50 ਮੁਕੱਦਮੇ ਖੜੇ ਹੋ ਗਏ। ਗਰੀਬ ਨਿਵਾਜ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ ਭਗਉਤੀਆਂ ਦੀਆਂ ਵਰਨੀਆਂ ਆਰੰਭ ਦਿੱਤੀਆਂ। ਹੌਲੀ-ਹੌਲੀ ਕਾਲੇ ਬੱਦਲ ਪਤਲੇ ਪੈ ਗਏ। ਮਹਾਰਾਜ ਜੀ ਨੇ ਸਕੂਲ ਵੱਲ ਧਿਆਨ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਇਸ ਨੂੰ ਸਰਕਾਰ ਤੋਂ ਸੁਤੰਤਰ ਰੱਖਣਾ ਚਾਹੁੰਦੇ ਸਨ। ਪਰ ਪ੍ਰਬੰਧਕਾਂ ਨੇ ਸਰਕਾਰ ਪਾਸੋ ਮਾਨਤਾ ਪ੍ਰਾਪਤੀ ਖਾਤਰ ਕਾਰਵਾਈ ਆਰੰਭ ਦਿੱਤੀ। ਹੁਣ ਸਟਾਫ ਵਿੱਚ ਵਾਧਾ ਹੋਇਆ। ਲੜਕੀਆਂ ਵਾਸਤੇ ਸ੍ਰੀ ਜੀਵਨ ਨਗਰ, ਸੰਤ ਨਗਰ ਤੇ ਅਮਰਾਸਰ ਸਕੂਲ ਚਾਲੂ ਕੀਤੇ ਗਏ। ਅਮਰਾਸਰ ਪ੍ਰਾਇਮਰੀ, ਸ੍ਰੀ ਜੀਵਨ ਨਗਰ ਮਿਡਲ ਤੇ ਸੰਤ ਨਗਰ ਹਾਈ ਸਕੂਲ ਚਾਲੂ ਹੋਏ। ਇਨ੍ਹਾਂ ਸਕੂਲਾਂ ਦੀ ਦੇਖ ਰੇਖ ਦਾ ਭਾਰ ਮੇਰੇ ਉਤੇ ਵਧਿਆ। ਪਰ ਸਕੂਲਾਂ 90% ਤੋਂ 100% ਤਕ ਨਤੀਜੇ ਦੱਸੇ।

ਇਲਾਕੇ ਦੇ ਨੌਜਵਾਨਾਂ ਵਿੱਚ ਭਰਾਤਰੀ ਭਾਵ ਪੈਦਾ ਕਰਨ ਹਿਤ ਸੱਚੇ ਪਾਤਸ਼ਾਹ ਜੀ ਦੀ ਆਗਿਆ ਨਾਲ ਬਲਾਕ ਲੈਵਲ ਤੱਕ ਟੂਰਨਾਮੈਂਟ ਅਰੰਭ ਕੀਤੇ ਗਏ। ਇਨ੍ਹਾਂ ਟੂਰਨਾਮੈਂਟ ਵਿੱਚ ਹਾਕੀ, ਫੁਟਬਾਲ, ਵਾਲੀਬਾਲ, ਕਬੱਡੀ, ਰੱਸਾ ਕਸ਼ੀ ਤੋਂ ਵੱਖ ਛਾਲਾਂ ਤੇ ਦੌੜਾਂ ਦੇ ਮੁਕਾਬਲੇ ਹੁੰਦੇ। ਸੱਚੇ ਪਾਤਸ਼ਾਹ ਆਪ ਸੇਵਕਾਂ ਦੀ ਲਾਜ ਰਖਦੇ। ਸਕੂਲ ਦੇ ਖਿਡਾਰੀ ਤੇ ਐਥਲੀਟ ਹਰ ਈਵੈਂਟ ਵਿੱਚ ਵਧੀਆ ਸਾਬਤ ਹੋਏ। ਜਿਥੇ ਖਿਡਾਰੀਆਂ ਨੂੰ ਉਤਸ਼ਾਹ ਭਰਨ ਹਿੱਤ ਇਨਾਮ ਦਿੱਤੇ ਜਾਂਦੇ ਉੱਥੇ ਦਰਸ਼ਕਾਂ ਤੇ ਖਿਡਾਰੀਆਂ ਦੇ ਲੰਗਰ ਤੇ ਦੁੱਧ ਆਦਿ ਦਾ ਪ੍ਰਬੰਧ ਵੀ ਹੁੰਦਾ। ਇਹ ਸਾਰੀ ਕ੍ਰਿਪਾ ਸੱਚੇ ਪਾਤਸ਼ਾਹ ਜੀ ਦੇ ਮਿਹਰ ਭਰੇ ਹੱਥ, ਮਹਾਰਾਜ ਬੀਰ ਸਿੰਘ ਜੀ ਦੀ ਪ੍ਰੇਰਨਾ ਤੇ ਸਕੂਲ ਸਟਾਫ ਦੀ ਮਿਲਵਰਤੋਂ ਦੇ ਸਿੱਟੇ ਸਨ।

ਵਿਦਿਆਲੇ ਦੀ ਮੁੱਖ-ਅਧਿਆਪਕੀ ਦੀ ਸੇਵਾ ਤੋਂ ਮੁਕਤੀ 1969 ਵਿੱਚ ਪ੍ਰਾਪਤ ਹੋ

ਗਈ ਪ੍ਰੰਤੂ ਸੱਚੇ ਪਾਤਸ਼ਾਹ ਜੀ ਨੇ ਨਿਵਾਜਦਿਆਂ ਮੈਨੂੰ ਸਕੂਲ ਦੀ ਮੈਨੇਜਰੀ ਦੀ ਸੇਵਾ ਸੌਂਪ ਦਿੱਤੀ। ਮੁੱਖ-ਅਧਿਆਪਕੀ ਮਾਂ. ਇਕਬਾਲ ਸਿੰਘ ਨੂੰ ਸੌਂਪੀ ਗਈ। ਸਕੂਲ ਪ੍ਰਬੰਧ ਦੇ ਨਾਲ ਪੜ੍ਹਾਉਣ ਦਾ ਕੰਮ ਜਾਰੀ ਰੱਖਿਆ। ਸਮੇਂ-ਸਮੇਂ ਮਹਿਕਮੇ ਦੇ ਅਫਸਰ ਤੇ ਰਾਜ ਦੇ ਮੰਤਰੀ ਵੀ ਵਿਦਿਆਲੇ ਦਾ ਨਿਰੀਖਣ ਕਰਦੇ। ਉਨ੍ਹਾਂ ਦੀ ਨਿਗਾਹ ਵਿੱਚ ਵਿਦਿਆਲਾ ਚੰਗਾ ਜਚਦਾ। ਸ੍ਰੀ ਦਾਤਾ ਰਾਮ ਡੀ. ਈ. ਓ. ਤੇ ਸ੍ਰੀ ਧਰਮ ਸਿੰਘ ਡੀ. ਈ. ਓ. ਹਿਸਾਰ, ਚੌਧਰੀ ਬੰਸੀਲਾਲ ਮੁੱਖ ਮੰਤਰੀ ਹਰਿਆਣਾ ਤੇ ਚੌਧਰੀ ਮਾੜੂ ਸਿੰਘ ਵਿਦਿਆ ਮੰਤਰੀ ਨੇ ਸਦਾ ਸ਼ਾਬਾਸ਼ ਦਿੱਤੀ।

ਸੰਨ 1977 ਵਿੱਚ ਰਾਜ ਪਲਟਾ ਹੋਇਆ। ਚੌਧਰੀ ਦੇਵੀ ਲਾਲ ਮੁੱਖ ਮੰਤਰੀ ਬਣੇ। ਉਨ੍ਹਾਂ ਆਪਣੇ ਸੁਭਾਉ ਅਨੁਸਾਰ ਕਈ ਬਹਾਨਿਆਂ ਨਾਲ ਸਕੂਲ ਨੂੰ ਸਰਕਾਰੀ ਤਹਿਸੀਲ ਵਿੱਚ ਲੈਣਾ ਚਾਹਿਆ। ਬਹਾਨਾ ਇਹ ਰੱਖਿਆ ਕਿ ਇਥੇ ਹਰੀਜਨ ਬੱਚਿਆਂ ਨਾਲ ਚੰਗਾ ਸਲੂਕ ਨਹੀਂ ਕੀਤਾ ਜਾਂਦਾ। ਪਰ ਪੱਲੇ ਹੋਵੇ ਸੱਚ ਤੇ ਕੋਠੇ ਚੜ੍ਹ ਕੇ ਨੱਚ। ਕੋਈ ਸੀ. ਆਈ. ਡੀ. ਕਰਮਚਾਰੀ ਆਏ ਤੇ ਪੁਛ ਛਾਣ ਕੀਤੀ। ਕਿਸੇ ਨੂੰ ਕੁਝ ਨਾ ਲੱਭਾ, ਸਭ ਝਖਾਂ ਮਾਰ ਚੁੱਪ ਹੋ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹਾਕੀ ਨਾਲ ਸ਼ੌਂਕ ਸੀ। ਉਨ੍ਹਾਂ ਦੀਆਂ ਰੀਝਾਂ ਪੂਰੀਆਂ ਕਰਨ ਖਾਤਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਹਾਕੀ ਦੀ ਟੀਮ ਬਣਾਈ। ਉਸ ਦੀ ਦੇਖ ਰੇਖ ਠਾਕੁਰ ਦਲੀਪ ਸਿੰਘ ਜੀ ਨੇ ਸੰਭਾਲੀ। ਗੁਰਮੇਜ ਸਿੰਘ, ਗੁਰਚਰਨ ਸਿੰਘ ਪੱਪੂ, ਗੁਰਨਾਮ ਸਿੰਘ, ਸੁਖਵਿੰਦਰ ਸਿੰਘ, ਦਰਸ਼ਨ ਸਿੰਘ, ਗੁਰਚਰਨ ਸਿੰਘ, ਬੱਸਾ ਸਿੰਘ (ਬੱਗਾ) ਦੀਦਾਰ ਸਿੰਘ, ਗੁਰਦੀਪ ਸਿੰਘ, ਬਲਵਿੰਦਰ ਸਿੰਘ, ਜਸਵੰਤ ਸਿੰਘ, ਗੁਰਬਖਸ਼ ਸਿੰਘ, ਹਰਦੀਪ ਸਿੰਘ, ਸਵਿੰਦਰ ਸਿੰਘ। ਇਸਦੇ ਮੈਨੇਜਰ ਸੰਤ ਹਰਬੰਸ ਸਿੰਘ ਫ਼ੌਜੀ ਥਾਪੇ ਗਏ। ਕੋਚ ਮੋਹਨਜੀਤ ਸਿੰਘ, ਬਲਦੇਵ ਸਿੰਘ, ਗੁਰਦਿਆਲ ਸਿੰਘ ਨੇ ਪੂਰੀ ਈਮਾਨਦਾਰੀ ਨਾਲ ਬੱਚਿਆਂ ਨੂੰ ਸਿਖਾਇਆ। ਇਸ ਟੀਮ ਦੀ ਪੜ੍ਹਾਈ ਖਾਤਰ ਸੱਚੇ ਪਾਤਸ਼ਾਹ ਨੇ ਵੱਖਰਾ ਸਟਾਫ ਰੱਖ ਲਿਆ। ਦਾਸ ਨੂੰ ਪੜ੍ਹਾਈ ਦਾ ਕੰਮ ਸੌਂਪਿਆ ਗਿਆ। ਇਸ ਟੀਮ ਨੇ ਚੰਗਾ ਨਾਮਣਾ ਖੱਟਿਆ। ਇਸ ਟੀਮ ਨੇ ਜਲੰਧਰ ਵਿਖੇ ਮਿਨੀ ਨੈਸ਼ਨਲ 1979 ਵਿੱਚ ਜਿੱਤ ਪ੍ਰਾਪਤ ਕੀਤੀ। ਸੰਨ 1979-80 ਵਿੱਚ ਸਟੇਟ ਚੈਂਪੀਅਨ ਦੀ ਮੱਲ ਮਾਰੀ, 1980 ਜੂਨੀਅਰ ਨਹਿਰੂ ਹਾਕੀ ਟੂਰਨਾਮਿੰਟ ਵਿੱਚ ਫਾਨ ਬੰਨ੍ਹੀ। ਮੁਕਾਬਲੇ ਦੀ ਟੀਮ ਨਾਲ ਸਾਂਝੇ ਜੇਤੂ ਕਰਾਰ ਦਿੱਤੇ ਗਏ। ਮਾਤਾ ਚੰਦ ਕੌਰ ਜੀ ਪੰਚਾਇਤ ਸ੍ਰੀ ਜੀਵਨ ਨਗਰ, ਪੰਚਾਇਤ ਸੰਤ ਨਗਰ, ਹੋਲਾ ਕਮੇਟੀ ਰਾਣੀਆਂ ਨੇ ਇਸ ਟੀਮ ਨੂੰ ਚੰਗਾ ਸਤਿਕਾਰਿਆ। 1982 ਵਿੱਚ ਗੁਰਮੇਜ ਸਿੰਘ, ਦੀਦਾਰ ਸਿੰਘ, ਦਰਸ਼ਨ ਸਿੰਘ, ਬੱਗਾ ਸਿੰਘ, ਗੁਰਚਰਨ ਸਿੰਘ ਪੱਪੂ ਦਸਵੀਂ ਪਾਸ ਕਰ ਗਏ। ਇਹ ਟੀਮ ਕਲੱਬ ਵਿੱਚ ਬਦਲ ਗਈ। ਦਾਸ ਨੂੰ ਵਿਦਿਅਕ ਸੰਮੇਲਨ ਸਮੇਂ 101/-ਰੁ. ਨਗਦ, ਗੁਟਕਾ, ਮਾਲਾ ਤੇ ਇੱਕ ਦਸਤਾਰ ਬਖ਼ਸ਼ ਸੱਚੇ ਪਾਤਸ਼ਾਹ ਨੇ ਸੇਵਾਵਾਂ ਤੋਂ ਮੁਕਤ ਕਰ ਦਿੱਤਾ।

ਸਕੂਲ ਸੇਵਾਵਾਂ ਦੇ ਨਾਲ਼ ਹੋਰ ਪਾਸੇ ਵੀ ਸੇਵਾਵਾਂ ਦਾ ਮੌਕਾ ਮਿਲਦਾ ਰਿਹਾ। ਸਮੇਂ ਦੇ ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਜਥੇਬੰਦ ਕਰਨ ਹਿੱਤ 1964 ਵਿੱਚ ਨਾਮਧਾਰੀ ਵਿਦਿਅਕ ਜਥੇ ਦੀ ਬੁਨਿਆਦ ਰੱਖੀ। ਉਸ ਦੀ ਮੁੱਖ ਸੇਵਾ ਮੈਨੂੰ ਸੌਂਪੀ ਗਈ। ਇਹ ਸੇਵਾ ਲਗਾਤਾਰ ਨੌਂ ਸਾਲ ਤੱਕ ਜਾਰੀ ਰਹੀ। ਉਸ ਸਮੇਂ ਇਸ ਜਥੇ ਦੀ ਜਦੋਜਹਿਦ ਕਾਰਨ ਐਨ. ਸੀ. ਸੀ. ਵਿੱਚ ਸਿੱਧੀ ਦਸਤਾਰ ਨਾਲ ਕੈਡਿਟ ਨੂੰ ਕੰਮ ਕਰਨ ਦੀ ਖੁਲ੍ਹ ਮਿਲ ਗਈ। ਇਸੇ ਜਥੇ ਨੇ ਸ੍ਰੀ ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਵਾਸਤੇ ਜਤਨ ਅਰੰਭੇ, ਜਿਹੜੇ ਮੁੜ ਨਾਮਧਾਰੀ ਦਰਬਾਰ ਦੇ ਉਦਮ ਨਾਲ ਜਾਰੀ ਰਹੇ। ਦਲ ਸਰਕਾਰ ਨੇ ਇਹ ਸਥਾਨ ਸਰਬ ਹਿੰਦ ਨਾਮਧਾਰੀ ਦਰਬਾਰ ਨੂੰ 1982 ਵਿੱਚ ਸੌਂਪਣ ਦਾ ਫੈਸਲਾ ਕੀਤਾ ਪਰ ਸਰਕਾਰ ਬਦਲ ਗਈ, ਤੇ ਉਹ ਆਰਡਰ ਵੀ ਨਾਲ ਹੀ ਬਦਲ ਗਏ। ਪਰ ਇਹ ਜਤਨ ਜਾਰੀ ਰਹੇ ਤੇ ਅੰਤ ਇਹ ਸਥਾਨ ਨਾਮਧਾਰੀ ਦਰਬਾਰ ਦੇ ਹੱਥ ਆਇਆ। ਇਸ ਸੇਵਾ ਵਿੱਚ ਹੱਥ ਵਟਾਉਣ ਵਿੱਚ ਮਾ. ਅਮਰੀਕ ਸਿੰਘ, ਸ੍ਰ. ਰਵੇਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਸਵਰਨ ਸਿੰਘ ਘਿਉ ਮਰਚੈਂਟ ਅੰਮ੍ਰਿਤਸਰ ਅਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰ ਭਰਿਆ ਹੱਥ ਸੀ। ਸਾਡੇ ਸਾਰੇ ਕੰਮਾਂ ਵਿੱਚ ਤਨੋਂ ਮਨੋਂ ਤੇ ਧਨੋਂ ਭਾਗ ਲੈਣ ਵਾਸਤੇ ਸੰਤ ਮੰਗਲ ਸਿੰਘ ਚੰਡੀਗੜ੍ਹ ਰਹੇ ਹਨ। ਜਿਹੜੇ ਕਾਰਕੁੰਨਾਂ ਨੂੰ ਪ੍ਰਸ਼ਾਦਾ, ਰਹਿਣ ਸਹਿਣ ਦਾ ਭਾਰ ਵੀ ਚੁੱਕਦੇ ਤੇ ਸਕੂਟਰ ਤੇ ਬਿਨਾਂ ਦਫ਼ਤਰਾਂ ਦਾ ਚੱਕਰ ਵੀ ਕੱਟਦੇ ਰਹੇ। ਇਸ ਸਾਰੀ ਟੀਮ ਦੀ ਰਹਿਨੁਮਾਈ ਸਤਿਗੁਰੂ ਦੀ ਆਗਿਆ ਨਾਲ ਮਹਾਰਾਜ ਬੀਰ ਸਿੰਘ ਜੀ ਕਰਦੇ।

ਸੱਚੇ ਪਾਤਸ਼ਾਹ ਜੀ ਨੇ ਹਰ ਨਾਮਧਾਰੀ ਨੂੰ ਨਾਮਧਾਰੀ ਮਿਸ਼ਨ ਦਾ ਪਰਚਾਰ ਦੂਜਿਆਂ ਤੱਕ ਪਹੁੰਚਾਣ ਦਾ ਪਹਿਲਾ ਫਰਜ਼ ਦਸਿਆ ਹੈ। ਲੇਖਕ ਨੂੰ ਵਿਦਿਅਕ ਜਥੇ ਦੀ ਸੇਵਾ ਕਰਦਿਆਂ ਕੁਝ ਮਹਾਨ ਹਸਤੀਆਂ ਨਾਲ ਨਾਮਧਾਰੀ ਸਿਧਾਂਤਾਂ ਬਾਰੇ ਵਿਚਾਰ ਵਟਾਂਦਰਾ ਕਰਨਾ ਪਿਆ। ਡਾ. ਤ੍ਰਿਲੋਚਨ ਸਿੰਘ ਨੇ ਇੱਕ ਪੁਸਤਕ ਲਿਖੀ "ਸਿੱਖ ਪ੍ਰੇਅਰਜ਼ (Sikh Prayers) ਜਿਸ ਦੀ ਭੂਮਿਕਾ ਵਿੱਚ ਡਾ. ਰਾਧਾ ਕ੍ਰਿਸ਼ਨਨ ਭਾਰਤ ਦੇ ਰਾਸ਼ਟਰਪਤੀ ਨੇ ਇਹ ਫਿਕਰਾ ਜੋੜ ਦਿੱਤਾ ਕਿ ਗ੍ਰੰਥ ਸਾਹਿਬ ਸਿੱਖਾਂ ਦਾ ਗੁਰੂ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਸਨੂੰ ਗੁਰਤਾ ਸੌਂਪੀ। ਲੇਖਕ ਦੀ ਨਿਗਾਹ ਵਿਚੋਂ ਇਹ ਸਤਰਾਂ ਲੰਘੀਆਂ ਤਾ (All India Namdhari Vidyak Jatha.) ਦੇ ਪ੍ਰਧਾਨ ਦੀ ਹੈਸੀਅਤ ਵਿੱਚ ਡਾ. ਸਾਹਿਬ ਨੂੰ ਲਿਖਿਆ ਕਿ ਤੁਸੀ ਧਰਮ ਨਿਰਪੇਖ ਦੇਸ਼ ਦੇ ਮਹਾਨ ਨੇਤਾ ਹੋ, ਤੁਹਾਡਾ ਪੱਖਪਾਤੀ ਵਿਚਾਰਾਂ ਵਿੱਚ ਭਾਗ ਲੈਣਾ ਯੋਗ ਨਹੀਂ। ਇਹ ਬਿਲਕੁਲ ਗਲਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਸੀ। ਇਸ ਥਿਊਰੀ ਨੂੰ ਉਨੀਵੀਂ ਸਦੀ ਤੱਕ ਦੇ ਲਿਖਾਰੀ ਰੱਦ ਕਰ ਚੁੱਕੇ ਹਨ ਕਿਉਂਕਿ ਗੁਰੂ ਜੀ ਆਪ ਚਿਖਾ ਵਲ ਗਏ, ਸਿੱਖਾਂ ਨੂੰ ਚਿਖਾ ਵੱਲ ਪਿੱਠ ਕਰਕੇ ਬੈਠਣ ਵਾਸਤੇ ਕਿਹਾ ਤੇ ਇਸਦੇ ਨਾਲ ਹੀ ਤਬੇਲੇ ਵਿੱਚ ਘੋੜੇ ਨੂੰ ਤਿਆਰ ਰੱਖਣ ਦੀ ਆਗਿਆ ਕੀਤੀ ਸੀ। ਆਪ ਦੇ ਸ਼ਬਦਾਂ ਨੇ ਨਾਮਧਾਰੀਆਂ ਦੇ ਦਿਲਾਂ ਨੂੰ ਵੱਡੀ ਸੱਟ ਮਾਰੀ ਹੈ।

ਡਾ. ਰਾਧਾ ਕ੍ਰਿਸ਼ਨਨ ਸਾਹਿਬ ਨੇ 15.2.66 ਨੂੰ ਧੰਨਵਾਦ ਕਰਦਿਆਂ ਲਿਖਿਆ ਕਿ ਮੈਂ ਇਸ ਬਾਰੇ ਘੋਖ ਕਰਾਂਗਾ। ਉਨ੍ਹਾਂ ਦੇ ਪੱਤਰ ਦੀ ਸਾਲ ਭਰ ਉਡੀਕ ਕੀਤੀ ਤੇ ਮੁੜ ਜਨਵਰੀ 1967 ਵਿੱਚ ਯਾਦ ਕਰਾਇਆ ਜਿਸਦਾ ਉਤਰ ਉਨ੍ਹਾਂ ਦੇ ਸਹਾਇਕ ਸਕੱਤਰ ਸ੍ਰੀ ਕੇ. ਆਰ. ਗੁਪਤਾ ਵਲੋਂ 25-1-67 ਨੂੰ ਆਇਆ ਕਿ ਇਸ ਗੱਲ ਦਾ ਅਫਸੋਸ ਹੈ ਕਿ ਡਾਕਟਰ ਸਾਹਿਬ ਦੀ ਦੇਹ ਢਿੱਲੀ ਹੋਣ ਸਦਕਾ ਪੜਤਾਲ ਨਹੀਂ ਹੋ ਸਕੀ। ਤੇ ਥੋੜ੍ਹੇ ਸਮੇਂ ਉਪਰੰਤ ਉਹ ਰਾਸ਼ਟਰਪਤੀ ਪਦ ਤੋਂ ਮੁਕਤ ਹੋ ਗਏ ਅਤੇ ਸਵਰਗਵਾਸ ਹੋ ਗਏ ਤੇ ਉਨ੍ਹਾਂ ਵਲੋਂ ਨਿਰਣਾ ਅਧੂਰਾ ਹੀ ਰਿਹਾ।

ਇਸੇ ਤਰ੍ਹਾਂ ਦੀ ਚਰਚਾ ਡਾ. ਜਾਕਰ ਹੁਸੈਨ ਉਪ ਪ੍ਰਧਾਨ ਵਲੋਂ ਆਦਿ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਬਾਰੇ ਪਟਨੇ ਸਾਹਿਬ ਕਹਿਣ ਤੇ ਆਰੰਭ ਹੋਈ। ਉਨ੍ਹਾਂ ਨੂੰ ਫਰਵਰੀ 1967 ਵਿੱਚ ਚਿੱਠੀ ਲਿਖੀ, ਜਿਸਦਾ ਉਨ੍ਹਾਂ ਆਪਣੀ ਲਿਖਤੀ ਤਕਰੀਰ ਦੀ ਕਾਪੀ 26-2-67 ਨੂੰ ਭੇਜ ਕੇ ਕਿਹਾ ਕਿ ਮੈਂ ਕੋਈ ਐਸੇ ਸ਼ਬਦ ਨਹੀਂ ਕਹੇ —ਮੈਂ ਤਕਰੀਰ ਦੀ ਨਕਲ ਭੇਜ ਰਿਹਾ ਹਾਂ। ਇਸੇ ਤਰ੍ਹਾਂ ਦਾ ਵਾਦ-ਵਿਵਾਦ ਡਾ. ਗੰਡਾ ਸਿੰਘ ਨਾਲ ਹੋਇਆ। ਉਨ੍ਹਾਂ 'Brief Recount 7 ਸਿੱਖ' ਵਿੱਚ ਲਿਖਿਆ ਸੀ ਕਿ 1929 ਵਿੱਚ ਬਾਬਾ ਖੜਕ ਸਿੰਘ ਨੇ ਲਾਹੌਰ ਕਾਂਗਰਸ ਦੇ ਸਾਲਾਨਾ ਸੈਸ਼ਨ ਵਿੱਚ ਪੂਰਨ ਆਜ਼ਾਦੀ ਦਾ ਮਤਾ ਪਾਸ ਕਰਨ ਵਿੱਚ ਹਿੱਸਾ ਪਾਇਆ ਸੀ ਹਾਲਾਂਕਿ ਅਸਲੀਅਤ ਇਹ ਹੈ ਕਿ ਝੰਡੇ ਦੇ ਰੰਗ ਦੇ ਸਵਾਲ ਤੇ ਬਾਬਾ ਜੀ ਬਦਾਮੀ ਬਾਗ ਦੇ ਮੈਦਾਨ ਵਿੱਚ ਵੱਖਰੀ ਕਾਨਫਰੰਸ ਰਚਾ ਕੇ ਐਲਾਨ ਕਰ ਰਹੇ ਸਨ ਕਿ ਜਿਹੜਾ ਸਿੱਖ ਕਾਂਗਰਸ ਦੇ ਜਲਸੇ ਵਿੱਚ ਜਾਵੇਗਾ ਉਹ ਸਿੱਖ ਨਹੀਂ ਮੰਨਿਆ ਜਾਵੇਗਾ। ਡਾ. ਗੰਡਾ ਸਿੰਘ ਨੇ ਹਕੀਕਤ ਬਾਰੇ ਲਿਖਿਆ ਤਾਂ ਉਨ੍ਹਾਂ 28-3-1978 ਨੂੰ ਰੇਪਲਾ ਉੱਤਰ ਦਿੰਦਿਆ ਲਿਖਿਆ ਹੈ "ਧੰਨਵਾਦ, ਪਰ ਮੇਰਾ ਸਰੀਰ ਢਿੱਲਾ ਰਿਹਾ ਹੈ, ਇਸ ਵਾਸਤੇ ਉੱਤਰ ਨਹੀਂ ਦੇ ਸਕਿਆ, ਖਿਮਾ, ਜਦ ਵੀ ਮੌਕਾ ਮਿਲਿਆ ਤੁਹਾਡੇ ਨੁਕਤੇ ਦੀ ਪੜਤਾਲ ਕਰਕੇ ਲਿਖਾਂਗਾ। ਇਸ ਵੇਲੇ ਪੁਸਤਕ ਮੇਰੇ ਪਾਸ ਨਹੀਂ।"

ਸਰਦਾਰ ਰਵੇਲ ਸਿੰਘ ਮੋਗੀ ਵਾਲਾ 1971 ਵਿੱਚ ਚੜ੍ਹਾਈ ਕਰ ਗਿਆ ਤਾਂ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਦੀ ਸੇਵਾ ਦੀ ਕ੍ਰਿਪਾਲਤਾ ਮੇਰੇ ਤੇ ਹੋਈ। ਇਸੇ ਦੌਰਾਨ ਅਸਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਰਾਈਆਂ, ਜਨਮ ਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਤੇ ਲੁਧਿਆਣੇ ਗਿਆਨ ਸਿੰਘ ਤੇ ਰਤਨ ਸਿੰਘ ਜੀ ਦੇ ਸ਼ਹੀਦੀ ਸਥਾਨਾਂ ਦੀ ਪ੍ਰਾਪਤੀ ਵਾਸਤੇ ਜਤਨ ਅਰੰਭੇ। ਇਨ੍ਹਾਂ ਦੀ ਪ੍ਰਾਪਤੀ ਤੇ ਕਚਹਿਰੀ ਵਿੱਚ ਮੁਕੱਦਮਾ ਲੜਨ ਵਾਸਤੇ ਸ੍ਰੀ ਸੁਰਿੰਦਰ ਸਿੰਘ ਸਪੁੱਤਰ ਸ੍ਰ: ਸਵਰਨ ਸਿੰਘ ਲੁਧਿਆਣਾ ਨੂੰ ਸੱਚੇ ਪਾਤਸ਼ਾਹ ਜੀ ਦੇ ਆਦੇਸ਼ ਤੇ ਮੁਖਤਾਰ ਨਾਮਾ ਦਿੱਤਾ ਗਿਆ। ਇਨ੍ਹਾਂ ਪੂਰੀ ਦਿਆਨਤਦਾਰੀ ਨਾਲ ਸੇਵਾ ਨਿਭਾਈ। ਰਾਈਆਂ ਵਾਲੀ ਜ਼ਮੀਨ ਤਾਂ ਦਰਬਾਰ ਨੂੰ ਮਿਲ ਗਈ ਪਰ ਲੁਧਿਆਣੇ ਦੇ ਸ਼ਹੀਦੀ ਸਥਾਨ ਵਾਸਤੇ ਜਤਨ ਚਲ ਰਹੇ ਸਨ।

ਇਨ੍ਹਾਂ ਸੇਵਾਵਾਂ ਦੇ ਨਾਲ ਨਾਲ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸਾਹਿਤਿਕ ਕਾਰਜ ਵੀ ਨਿਰੰਤਰ ਕੀਤਾ ਹੈ। ਸਾਹਿਤਿਕ ਰਚਨਾ ਦੱਸਣ ਤੋਂ ਪਹਿਲਾਂ ਇਹ ਵਰਨਣ ਕਰਨਾ ਜ਼ਰੂਰੀ ਜਾਪਦਾ ਹੈ ਕਿ ਇਹ ਚਸਕਾ ਕਿਵੇਂ ਪੈਦਾ ਹੋਇਆ। 1925 ਵਿੱਚ ਖਾਲਸਾ ਸਕੂਲ ਸਾਂਗਲੇ (ਜ਼ਿਲ੍ਹਾ ਸ਼ੇਖੂਪੁਰਾ) ਪੜ੍ਹਦਾ ਸਾਂ ਤਾਂ ਅੰਗਰੇਜ਼ੀ ਭਾਸ਼ਾ ਵਿੱਚ ਰੁਚੀ ਵਧੇਰੇ ਸੀ। ਇੱਕ ਦਿਨ ਸੰਤ ਵਿਰਸਾ ਸਿੰਘ ਸਪੁੱਤਰ ਸੂਬਾ ਮਾਨ ਸਿੰਘ ਨਾਲ ਨਹਿਰ ਕਿਨਾਰੇ ਬੈਠੇ ਬੈਠੇ ਜਨਮ ਸਾਖੀ ਬਾਰੇ ਗੱਲ ਚਲ ਰਹੀ ਸੀ ਕਿ ਮੇਰੇ ਮੂੰਹੋਂ ਬੇਇਖਤਿਆਰ ਨਿਕਲ ਗਿਆ "ਸਤਿਗੁਰਾਂ ਕ੍ਰਿਪਾ ਕੀਤੀ ਤਾਂ ਸਤਿਗੁਰ ਰਾਮ ਸਿੰਘ ਜੀ ਦਾ ਜੀਵਨ ਅੰਗਰੇਜ਼ੀ ਵਿੱਚ ਲਿਖਾਂਗਾ।" ਉਹ ਇੱਛਾ ਭਾਵੇਂ ਪੂਰੀ ਨਹੀਂ ਹੋਈ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਭਰੀ ਪ੍ਰੇਰਨਾ ਨਾਲ ਬਹੁਤ ਸਾਰਾ ਹੋਰ ਲਿਖਣ ਕਾਰਜ ਜ਼ਰੂਰੀ ਕੀਤਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਭੀ ਉਸ ਰੁਚੀ ਨੂੰ ਵਧਾਉਣ ਹਿੱਤ ਮੇਰੇ ਸਿਰ ਤੇ ਮਿਹਰ ਭਰਿਆ ਹੱਥ ਰੱਖਿਆ ਹੈ।

ਇਸ ਕਲਮ ਤੋਂ ਪਹਿਲੀ ਸ਼੍ਰੇਣੀ ਵਾਸਤੇ ਬਾਲ ਸਿੱਖਿਆ, ਵਿਦਿਅਕ ਪਹਿਲੀ ਪੋਥੀ, ਬਾਈਕਾਟ, ਮੌਜੀ ਠਾਕੁਰ, ਸਤਿਗੁਰੂ ਸਾਖੀਆਂ, ਸ਼ੀਤਲਤਾ ਦਾ ਸਰੋਤ, ਚਮਤਕਾਰੇ, ਅਲੌਕਿਕ ਦਰਸ਼ਨ ਤੇ ਚੋਜੀ ਪ੍ਰੀਤਮ (ਚਮਤਕਾਰੇ, ਅਲੌਕਿਕ ਦਰਸ਼ਨ ਤੇ ਚੋਜੀ ਪ੍ਰੀਤਮ) ਨੂੰ ਇੱਕੋ ਰੂਪ ਦੇ ਦਿੱਤਾ ਗਿਆ ਹੈ। ਮਾਤਾਵਾਂ, ਤੋਪਾਂ ਗਰਜਦੀਆਂ ਗਈਆਂ, ਕੂਕੇ ਵੱਧਦੇ ਗਏ, ਬੇਅੰਤ ਲੀਲਾ ਰਤਨਮਾਲਾ ਸ੍ਰੀ ਸਤਿਗੁਰੂ ਰਾਮ ਸਿੰਘ ਸੰਪਾਦਨ Lord of Virtures ਅਤੇ Enlightners Evergreen ਹਨ।

## ਕੌਡੀਓਂ ਰਤਨ

ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਭੋਗ ਪਾਇਆ, ਅਰਦਾਸ ਹੋਈ। ਸੰਗਤਾਂ ਸੱਚੇ ਪਾਤਸ਼ਾਹ ਤੇ ਸਾਧ ਸੰਗਤ ਦੇ ਦਰਸ਼ਨ ਕਰ ਘਰਾਂ ਨੂੰ ਮੁੜੀਆਂ। ਮੈਂ ਵੀ ਆਪਣੇ ਕੈਂਪ ਵੱਲ ਪੈਰ ਵਧਾਏ ਤਾਂ ਇੱਕ ਦਮ ਵਧਾਈਆਂ ਵਧਾਈਆ ਹੋਣ ਲਗ ਪਈਆਂ। ਮਾਸਟਰ ਜੀ ਉੱਪਰ ਵਧਾਈਆਂ ਦਾ ਮੀਂਹ ਵਰਸਣਾ ਸ਼ੁਰੂ ਹੋ ਗਿਆ। ਮੇਰਾ ਸਿਰ ਭਾਰ ਨਾਲ ਦੱਬਿਆ ਗਿਆ, ਚੁਕਿਆ ਨਾ ਜਾਵੇ। ਉਸ ਸਮੇਂ ਮੇਰੀ ਸੁਰਤ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਜਾ ਟਿਕੀ। ਮਨ ਅੰਦਰ ਉਹਦੀਆਂ ਬਖਸ਼ਿਸ਼ਾਂ ਨੂੰ ਜਾਚਣ ਜੋਖਣ ਲੱਗਾ। ਕਿਤਨਾ ਵਿਸ਼ਾਲ ਹੈ ਉਸ ਦਾ ਪਾਵਨ ਹਿਰਦਾ। ਕਿਤਨੀ ਵੱਡੀ ਹੈ ਉਸਦੀ ਵਡਿਆਈ ? ਕੋਈ ਤਰਾਜ਼ੂ ਤੋਲ ਨਹੀਂ ਸਕਦਾ।

# ਸੰਤ ਨਿਧਾਨ ਸਿੰਘ ਜੀ ਆਲਮ

ਨਾਮਧਾਰੀ ਜਗਤ ਵਿਚ ਇਕ ਉਹ ਮਹਾਨ ਵਿਅਕਤੀ ਦਾ ਜ਼ਿਕਰ ਕਰਨ ਲਗਾ ਹਾਂ ਜਿਸਨੇ ਆਪਣੀ ਵਿਦਵਤਾ ਨਾਲ ਹਿੰਦੋਸਤਾਨ ਵਿਚ ਬੜਾ ਨਾਮਨਾ ਖਟਿਆ। ਅਕਾਲ ਪੁਰਖ ਨੇ ਉਨ੍ਹਾਂ ਵਿਚ ਕਈ ਗੁਣ ਬਖਸ਼ੇ ਸਨ। ਠਾਕਰ ਜੀ ਨੇ ਇਹ ਵਰ ਦੇ ਕੇ ਆਖਿਆ, ਬੱਚਾ ਤੇਰਾ ਨਾਮ ਸੁਣ ਕੇ ਵਿਦਵਾਨ ਕੰਬਣਗੇ। ਤੇਰੇ ਅੱਗੇ ਕੋਈ ਟਿੱਕ ਨਹੀਂ ਸਕੇਗਾ। ਇਹ ਸਨ ਨਿਧਾਨ ਸਿੰਘ ਆਲਮ। ਆਪ ਦਾ ਜਨਮ ਸ. ਸੋਹਣ ਸਿੰਘ, ਮਾਤਾ ਇੰਦ ਕੌਰ ਦੇ ਘਰ 'ਚ ਪਿੰਡ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਨੇ ਦਸਵੀਂ ਜਮਾਤ ਦੀ ਪ੍ਰੀਖਿਆ ਪਾਸ ਕੀਤੀ ਜੋ ਅੱਜ ਕਲ M.A. ਦੇ ਬਰਾਬਰ ਹੈ। ਆਪ ਦੇ ਪਿਤਾ ਜਮਾਦਾਰ ਰੈਂਕ ਦੇ ਮਿਲਟਰੀ ਵਿਚ ਅਫਸਰ ਸਨ। ਆਪ ਦੇ ਪਿਤਾ ਸੰਤ ਜੀ ਨੂੰ ਆਪਣੇ ਨਾਲ ਬਰ੍ਹਮਾ ਲੈ ਗਏ ਅਤੇ ਮਿਲਟਰੀ ਵਿਚ ਬਤੌਰ ਕਲਰਕ ਸਿਪਾਹੀ ਭਰਤੀ ਕਰਵਾ ਦਿੱਤਾ। 7 ਸਾਲ ਮਿਲਟਰੀ ਦੀ ਨੌਕਰੀ ਕੀਤੀ। ਆਪ ਦੇ ਪਿਤਾ ਸ. ਸੋਹਣ ਸਿੰਘ ਸ਼ਰਾਬ ਪੀ ਕੇ ਸੀਨੀਅਰ ਅਫਸਰ ਨਾਲ ਲੜ ਪਏ। ਮੁਕੱਦਮਾ ਫੌਜੀ ਅਦਾਲਤ ਵਿਚ ਗਿਆ। ਸਰਦਾਰ ਸਾਹਿਬ ਨੂੰ ਨੌਕਰੀ ਵਿਚੋਂ ਕੱਢ ਦਿੱਤਾ। ਸਰਦਾਰ ਸੋਹਣ ਸਿੰਘ ਨੇ ਆਪਣੇ ਪੁੱਤਰ ਦੀ ਵੀ ਨੌਕਰੀ ਛੁਡਾ ਦਿੱਤੀ ਤੇ ਨਾਲ ਹੀ ਆਪਣੇ ਪਿੰਡ ਲੋਪੋਕੀ ਆ ਗਏ। ਦੂਸਰੇ ਦੇਸ ਚੋਂ ਆਉਣ ਕਰਕੇ ਸ. ਨਿਧਾਨ ਸਿੰਘ ਬੜੇ ਸੂਟੱਡ ਬੂਟੱਡ ਰਹਿੰਦੇ ਸਨ। ਖਿਆਲਾਂ ਕਰਕੇ ਆਪ ਪੱਕੇ ਸਿੰਘ ਸਭੀਏ ਸਨ। ਉਨ੍ਹਾਂ ਦੀ ਸੋਚ ਕਿਸੇ ਨਾਮਧਾਰੀ ਲਈ ਨਫਰਤ ਭਰੀ ਸੀ।

### ਠਾਕਰ ਜੀ ਨਾਲ ਮਿਲਾਪ

ਸੰਤ ਕੇਸਰ ਸਿੰਘ ਜੀ ਠਾਕਰਾਂ ਦਾ ਨਾਮ ਸਾਰੇ ਪੰਜਾਬ ਵਿਚ ਮੁਕੰਮਲ ਸਾਧੂ ਵਾਂਗ ਜਾਣਿਆ ਜਾਂਦਾ ਸੀ। ਦੇਵਨੇਤ ਇਹ ਵੀ ਲੋਪੋਕੀ ਨਗਰ ਸੰਤ ਸੁੰਦਰ ਸਿੰਘ ਦੇ ਘਰ ਆਏ ਹੋਏ ਸਨ। ਆਲਮ ਜੀ ਦੇ ਭਰਾ ਸ. ਧਿਆਨ ਸਿੰਘ ਦੇ ਘਰ ਪੁੱਤਰ ਅਕਾਲ ਪੁਰਖ ਨੇ ਬਖਸ਼ਿਆ ਸੀ। ਆਲਮ ਜੀ ਦੀ ਮਾਂ ਨੇ ਕਿਹਾ, ਨਿਧਾਨ ਸਿੰਘਾਂ, ਸੰਤ ਸੁੰਦਰ ਸਿੰਘ ਦੇ ਘਰ ਬਾਬਾ ਠਾਕਰ ਜੀ ਆਏ ਹਨ। ਉਨ੍ਹਾਂ ਨੂੰ ਭੋਗ ਤੇ ਬੁਲਾ ਲਿਆ। ਦਿਲ ਨ ਕਰਦਿਆਂ ਵੀ ਮਾਂ ਦਾ ਹੁਕਮ ਮੰਨ ਕੇ ਸ. ਨਿਧਾਨ ਸਿੰਘ ਐਚਕਨ ਪਜਾਮੇ ਵਿਚ ਕਸਿਆ ਸੰਤ ਸੁੰਦਰ ਸਿੰਘ ਦੇ ਘਰ ਚਲਿਆ ਗਿਆ। ਠਾਕਰ ਜੀ ਦੇ ਦਰਸ਼ਨ ਕਰਕੇ ਆਲਮ ਜੀ ਨੇ ਕਿਹਾ– "ਵਾਹਿਗੁਰੂ ਸਿੰਘ ਕਾ ਖਾਲਸਾ ਵਾਹਿਗੁਰੂ ਸਿੰਘ ਕੀ ਫਤਹਿ।" ਠਾਕਰ ਜੀ ਨੇ ਅੱਖਾਂ ਵਿਚ ਅੱਖਾਂ ਪਾ ਕੇ ਤਕਿਆ। ਤਾਂ ਆਲਮ ਜੀ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਿਆ ਤੇ ਕਹਿ ਉਠਿਆ "ਜੱਬ ਸੇ ਪਿਲਾਈ ਤੁੰਮ ਨੇ, ਤਬ ਸੇ ਮੇਰੀ ਹੈ ਤੋਬਾ। ਬੰਦਾ ਹੂੰ ਅੱਬ ਤੋ ਤੇਰਾ, ਅਬ ਤੋ ਮੇਰੀ ਤੋਬਾ।" ਜਾਂ "ਆਂਖੋਂ ਆਂਖੋਂ ਸੇ ਪਿਲਾਈ ਮੇਰੇ ਸਾਕੀ ਨੇ, ਅੱਬ ਨ ਸ਼ੀਸ਼ੇ ਕੀ ਜ਼ਰੂਰਤ ਹੈ ਨ ਸੁਰਾਹੀ ਕੀ।" ਆਲਮ ਜੀ ਦੇ ਆਪਣੇ ਸ਼ਬਦਾਂ ਅਨੁਸਾਰ ਠਾਕਰ ਜੀ ਮਹਾਰਾਜ ਨੇ ਇਕ ਖਾਸ ਅੰਦਾਜ਼ ਨਾਲ ਤਕ ਕੇ, ਇਕ ਖਾਸ ਹੀ ਲਹਿਜੇ ਵਿਚ ਬਚਨ

ਕੀਤਾ " ਆ ਪੁੱਤਰ ਆ ਗਿਆ ਏਂ ?" ਆਪ ਦਾ ਇਹ ਪ੍ਰਸ਼ਨ ਕਿਸੇ ਕੋਮਲ ਭਾਵ ਦਾ ਨਮੂਨਾ ਅਤੇ ਮੇਰੇ ਪਿਛਲੇ ਜਨਮ ਨੂੰ ਖਤਮ ਕਰਕੇ ਨਵੀਂ ਜਿੰਦਗੀ ਆਰੰਭ ਕਰਨ ਦਾ ਸ੍ਰੀ ਗਨੇਸ਼ ਸੀ। ਆਲਮ ਜੀ ਬੇਸੁੱਧ ਹੋ ਗਏ। ਦੋ ਢਾਈ ਘੰਟੇ ਬੇਸ਼ੁੱਧ ਹੋ ਕੇ ਧਰਤੀ ਤੇ ਡਿੱਗੇ ਰਹੇ। ਪੱਗ ਲੱਥ ਗਈ, ਦੰਦਾਂ ਚੋਂ ਲਹੂ, ਕੇਸ ਖਿਲਰ ਗਏ, ਅਰਕਾਂ ਛਿਲੀਆਂ ਗਈਆਂ ਤੇ ਭਜਨ ਫਰਨ ਫਰਨ ਫੁਰਨ ਲੱਗਾ। ਕਾਸ਼! ਅੱਜ ਉਹ ਸ਼ਕਤੀ ਸਾਡੇ ਚੋਂ ਕਿੱਥੇ ਗਈ ? ਠਾਕਰ ਜੀ ਨੇ ਮੰਹਤ ਬਿਸ਼ਨ ਸਿੰਘ ਹੋਰਾਂ ਤੋਂ ਭਜਨ ਦਵਾਇਆ ਤੇ ਘਰ ਆ ਕੇ ਆਲਮ ਜੀ ਨੂੰ ਬੁਖਾਰ ਚੜ੍ਹ ਗਿਆ, ਜੋ 29 ਦਿਨ ਤੀਕ ਚੜ੍ਹਿਆ। ਆਖਰ ਠਾਕਰ ਜੀ ਨੇ ਦਰਸ਼ਨ ਦੇ ਕੇ ਆਖਿਆ, "ਉੱਠ ਬੱਚਾ ਪਿਛਲਾ ਨਿਧਾਨ ਸਿੰਘ ਖਤਮ ਤੇ ਨਵਾਂ ਸ਼ੁਰੂ। ਪੁੱਤ ਦੀ ਕਾਰ ਵਿਚ ਉਠਾ, ਤੂੰ ਹੁਣ ਰਾਜ਼ੀ ਬਾਜ਼ੀ ਹੈਂ।

### ਘੋਰ ਤਪੱਸਿਆ

ਘਰ ਆ ਕੇ ਆਲਮ ਜੀ ਨੇ ਬੰਦਗੀ ਸ਼ੁਰੂ ਕੀਤੀ। ਨਾਮ ਨੇ ਐਸਾ ਅੰਦਰ ਘਰ ਕੀਤਾ ਕਿ ਭਜਨ ਤੋਂ ਬਿਨਾਂ ਹੋਰ ਕੋਈ ਗੱਲ ਹੀ ਨਹੀਂ ਸੀ ਫੁਰਦੀ। ਨਾਮ ਜਪ ਜਪ ਕੇ ਨਾਮ ਦਾ ਹੀ ਰੂਪ ਹੋ ਗਏ ਜਿਵੇਂ ਸਾਅਦੀ ਜੀ ਲਿਖਦੇ ਹਨ : "ਅਲਾਹ ਅਲਾਹ ਗੁਫਤੀ ਖੁਦ ਅਲਾਹ ਸ਼ਵੀ", "ਗਰ ਤੂੰ ਖਾਹੀ ਹੂਰੀ ਵਾ ਬਖਸ਼ੰਦ ਬੰਦਗੀ ਕੁਨ ਬੰਦਗੀ ਕੁਨ ਬੰਦਗੀ" ਆਪ ਨਾਮਧਾਰੀ ਮਰਿਆਦਾ ਵਿਚ ਪ੍ਰਪੱਕ ਹੋ ਗਏ। ਸਿੱਧੀ ਦਸਤਾਰ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੂਰਨ ਸੇਵਕ ਬਣ ਗਏ।

### ਕਾਹਨੇ ਪਿੰਡ ਪ੍ਰਯੋਗ

ਕਾਹਨੇ ਪਿੰਡ ਆਲਮ ਜੀ ਦੇ ਨਾਨਕੇ ਸਨ। ਏਥੇ ਇਕ ਥੇਹ ਸੀ ਜਿੱਥੇ ਬਾਬਾ ਜਮੀਤ ਸਿੰਘ ਕਾਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਬਾਰਾਂ ਸਾਲ ਇਕ ਥਾਂ ਬੈਠ ਕੇ ਤਪੱਸਿਆ ਕੀਤੀ। ਇਸ ਥੇਹ ਤੇ ਆਲਮ ਜੀ ਨੇ 21 ਦਿਨ ਤਪੱਸਿਆ ਕੀਤੀ। ਆਪ ਸਤਿਜੁੱਗ ਸੰਮਤ ਨੌ ਚੇਤਰ 1996 ਦੇ ਪੰਨਾ 64 ਦੇ ਅੰਤ ਵਿਚ ਲਿਖਦੇ ਹਨ, "ਉਸ ਥੇਹ ਤੇ 21 ਦਿਨ ਪੂਰੇ ਰਿਹਾ ਸਾਂ, ਬੜਾ ਇਕਾਂਤ ਅਸਥਾਨ ਹੈ। ਬ੍ਰਿਤੀ ਨਾਮ ਵਿਚ ਬੜੀ ਜੁੜਦੀ ਹੈ। ਇਸ ਥੇਹ ਤੇ ਕੋਈ ਰਾਤ ਨਹੀਂ ਸੀ ਕੱਟ ਸਕਦਾ ਪਰ ਸਤਿਗੁਰੂ ਰਾਮ ਸਿੰਘ ਦੀ ਕ੍ਰਿਪਾ ਨਾਲ 21 ਦਿਨ ਭਜਨ ਕੀਤਾ। ਆਖਰੀ ਦਿਨ ਬੜਾ ਭਾਰੀ ਮੇਲਾ ਹੋਇਆ। ਏਥੋਂ ਆਪ ਦੀ ਜ਼ਿੰਦਗੀ ਦਾ ਅਗਲਾ ਪੜਾਅ ਸ਼ੁਰੂ ਹੋਇਆ।

### ਬਤੌਰ ਜੱਥੇਦਾਰ ਰਾਗੀ

ਆਪ ਨੂੰ ਕੀਰਤਨ ਦਾ ਸ਼ੌਕ ਜਾਗਿਆ। ਰਾਗ ਵਿਦਿਆ ਸਿੱਖੀ। ਗੁਰਬਾਣੀ ਦਾ ਚੰਗਾ ਅਧਿਐਨ ਕੀਤਾ। ਫਾਰਸੀ, ਉਰਦੂ, ਇੰਗਲਿਸ਼ ਅੱਗੇ ਆਉਂਦੀ ਸੀ। ਥੋੜ੍ਹੇ ਸਮੇਂ ਵਿਚ ਸੁਹਣਾ ਕੀਰਤਨ ਕਰਨ ਲੱਗ ਪਏ।

### ਜ. ਨੱਥਾ ਸਿੰਘ ਦਾ ਸਾਥ

ਉਨ੍ਹਾਂ ਦਿਨਾਂ ਵਿਚ ਜਥੇਦਾਰ ਨੱਥਾ ਸਿੰਘ ਦਾ ਜੱਥਾ ਬੜਾ ਪ੍ਰਸਿੱਧ ਸੀ। ਆਪ ਜ: ਨੱਥਾ ਸਿੰਘ ਦੇ ਜੱਥੇ ਨਾਲ ਕੀਰਤਨ ਕਰਨ ਲੱਗ ਪਏ। ਜਥੇਦਾਰ ਜੀ ਦੀ ਸੰਗਤ ਨਾਲ ਆਪ ਤੇ ਹੋਰ ਰੰਗਣ ਆ ਗਈ।

### ਗਮਟਾਲੀ (ਕਰੜਾਂ) ਦੀਵਾਨ

ਸੰਤ ਮੰਗਲ ਸਿੰਘ ਜੀ ਗਮਟਾਲੀ (ਕਰੜ) ਬੜੇ ਪੂਜਨੀਕ ਸਾਧੂ ਸਨ। ਆਪ ਬੜੇ ਭਜਨੀਕ ਸਨ। ਏਥੇ ਹਰ ਸਾਲ ਬੜਾ ਭਾਰੀ ਮੇਲਾ ਲਗਦਾ ਸੀ। ਸੰਤ ਨੱਥਾ ਸਿੰਘ ਆਲਮ ਜੀ ਨਾਲ ਕੀਰਤਨ ਕਰ ਰਹੇ ਸਨ। ਕੀਰਤਨ ਦਾ ਬੜਾ ਰਸ ਬਣਿਆ ਸੀ। ਅਚਨਚੇਤ ਠਾਕਰ ਜੀ ਦੀਵਾਨ ਵਿਚ ਆ ਕੇ ਨਚਣ ਲਗ ਪਏ। ਹੱਥਾਂ ਵਿਚ ਪਓਏ ਖੜਤਾਲਾਂ ਦੀ ਤਰ੍ਹਾਂ ਵਜਾਂਦੇ ਮਸਤ ਹੋ ਰਹੇ ਸਨ। ਦੀਵਾਨ ਵਿਚ ਕਈ ਮਸਤਾਨੇ ਹੋ ਗਏ ਸਨ। ਠਾਕਰ ਜੀ ਆਲਮ ਜੀ ਦੇ ਸਿਰ ਤੇ ਹੱਥ ਫੇਰ ਕੇ ਕਹਿਣ ਲੱਗੇ— ਬੱਚਾ ਤੇਰੀ ਚਾਰ ਚੱਕ ਉਜਾਗਰੀ ਹੋਊਗੀ। ਤੇਰੀਆਂ ਸੋਆਂ ਸੁਣ ਕੇ ਲੋਕ ਹਰੇ ਹੋਣਗੇ। ਲੋਕ ਤੇਰਾ ਰਾਹ ਤਕਿਆ ਕਰਨਗੇ। ਬੱਚਾ ਤੂੰ ਆਸਾ ਦੀ ਵਾਰ ਸੁਣਾਈ ਏ ਤੇਰੇ ਸਿਰ ਤੇ ਛਤਰ ਝੁੱਲੇਗਾ। ਠਾਕਰ ਜੀ ਦਾ ਬਚਨ ਮੁਕਤ ਸਰ ਸਿਧ ਹੋਇਆ, ਜਦ ਆਲਮ ਜੀ ਦੇ ਸਿਰ ਤੇ ਛਤਰ ਝੁਲਾ ਕੇ ਕਾਂਗਰਸ ਪਾਰਟੀ ਨੇ ਜਲੂਸ ਕਢਿਆ। ਲਾਲਾ ਲਾਜਪਤ ਰਾਏ ਸ਼ੇਰੇ ਪੰਜਾਬ ਵੀ ਨਾਲ ਸਨ। ਆਲਮ ਜੀ ਦਾ ਸ਼ਾਨਦਾਰ ਸੁਆਗਤ ਕਾਂਗਰਸ ਪਾਰਟੀ ਵਲੋਂ ਹੋਇਆ, ਜੋ ਇਕ ਯਾਦਗਾਰੀ ਘਟਨਾ ਸੀ।

### ਬਤੌਰ ਲਿਖਾਰੀ

ਆਲਮ ਜੀ ਬੜੇ ਪ੍ਰਸਿੱਧ ਲਿਖਾਰੀ ਸਨ। ਉਸ ਸਮੇਂ ਸਿੰਘ ਸਭਾ ਦਾ ਨਾਮਧਾਰੀਆਂ ਨਾਲ ਬੜਾ ਟਕਰਾਅ ਸੀ। ਅੰਮ੍ਰਿਤਸਰ ਤੋਂ ਗਿਆਨੀ ਸੇਵਾ ਸਿੰਘ ਖਾਲਸਾ ਸਮਾਚਾਰ ਅਖਬਾਰ ਰਾਹੀਂ ਦੇਹਧਾਰੀ ਗੁਰੂ ਦੀ ਹੋਂਦ ਦੇ ਖਿਲਾਫ ਬੜਾ ਜ਼ਹਿਰੀਲਾ ਪ੍ਰਚਾਰ ਰਹਦੇ ਸਨ। ਉਸ ਦਾ ਉੱਤਰ ਸਤਿਜੁਗ ਰਾਹੀਂ ਬੜੇ ਸੁਚੱਜੇ ਢੰਗ ਨਾਲ ਦੇਂਦੇ ਰਹੇ। ਆਖਰ ਸਿੰਘ ਸਭਾ ਵਾਲਿਆਂ ਭੰਡੀ ਪ੍ਰਚਾਰ ਬੰਦ ਕੀਤਾ। ਸਿੰਘ ਸਭਾ ਵਲੋਂ ਪ੍ਰਸ਼ਨਾਂ ਦੇ ਲਾਜਵਾਬ ਉੱਤਰ ਦੇਂਦੇ ਰਹੇ। ਉਹ ਸਾਰੀ ਬਹਿਸ ਗੁਰੂ ਪਦ ਪ੍ਰਕਾਸ਼ ਗਰੰਥ ਵਿਚ ਛਾਪੀ ਗਈ ਹੈ।

ਗੁਰ ਪਦ ਪ੍ਰਦਾਸ਼ ਦੇ ਤਿੰਨ ਹਿੱਸੇ ਹਨ। ਇਸ ਨੂੰ ਪੜ੍ਹ ਕੇ ਕਈ ਸ਼ੰਕੇ ਦੂਰ ਹੁੰਦੇ ਹਨ। ਆਲਮ ਜੀ ਦੀ ਇਹ ਕਿਰਤ ਲਾ ਜਵਾਬ ਹੈ। ਜੇ ਇਹ ਕਹੀਏ ਕਿ ਨਾਮਧਾਰੀ ਇਤਿਹਾਸ ਦਾ ਧੁਰਾ ਹੈ ਤਾਂ ਅਤਿ ਕਥਨੀ ਨਹੀਂ ਹੋਵੇਗੀ।

### ਜੁੱਗ ਪਲਟਾਊ

ਆਲਮ ਜੀ ਨੇ ਜੁੱਗ ਪਲਟਾਊ ਪੁਸਤਕ ਲਿਖੀ ਸੀ, ਜਿਸ ਵਿਚ ਸ੍ਰੀ ਸਤਿ ਗੁਰੂ ਰਾਮ

ਸਿੰਘ ਜੀ ਦਾ ਜੀਵਨ ਅੰਕਤ ਕੀਤਾ ਹੈ। ਇਸ ਤੋਂ ਪਹਿਲਾਂ ਕੋਈ ਪੁਸਤਕ ਹੋਂਦ ਵਿਚ ਨਹੀਂ ਆਈ।

**ਰੂਹਾਨੀ ਟੈਲੀਫੂਨ**

ਇਕ ਛੋਟੀ ਜਿਹੀ ਪੁਸਤਕ 'ਰੂਹਾਨੀ ਟੈਲੀਫੋਨ' ਇਨ੍ਹਾਂ ਲਿਖੀ ਸੀ ਜੋ ਪ੍ਰਚਾਰਕਾਂ ਵਿਚ ਬੜੀ ਪ੍ਰਚਲਤ ਸੀ।

**ਸੰਤ ਅੰਕ**

ਆਲਮ ਜੀ ਨੇ ਸੰਤ ਅੰਕ ਵਿਚ ਕਈ ਮਹਾਂ ਪੁਰਸ਼ਾਂ ਦੇ ਜੀਵਨ ਲਿਖੇ ਹਨ। ਆਪ ਦੀ ਕਲਮ ਤੋਂ ਹੋਰ ਕਈ ਧਾਰਮਿਕ ਲੇਖ ਲਿਖੇ ਜਾਂਦੇ ਰਹੇ। ਆਪ ਜੀ ਨੇ ਹੇਠ ਲਿਖੀਆਂ ਪੁਸਤਕਾਂ ਲਿਖੀਆਂ : (1) ਭਰਮੀ ਤੇ ਭਰਮ ਤੋੜ ਸਿੰਘ, (2) ਮਾਸ ਖੰਡਨ ਪ੍ਰਬੋਧ (3) ਸੂਤਰ ਮਾਲਾ, (4) ਫਾਗ ਹਵਨ ਪ੍ਰਬੰਧ (5) ਗੁਰੂ ਪਦ ਪ੍ਰਕਾਸ਼ ਤਿੰਨ ਹਿੱਸੇ ਲਿਖੇ। ਹੋਰ ਕਈ ਕਵਿਤਾਵਾਂ ਆਪ ਦੀਆ ਸਤਿਜੁਗ ਵਿਚ ਛੱਪਦੀਆਂ ਰਹੀਆਂ ਹਨ। ਆਪ ਨੇ ਦੇਸ਼ ਦੀ ਆਜ਼ਾਦੀ ਲਈ ਵੀ ਬੜੀ ਕੁਰਬਾਨੀ ਕੀਤੀ। ਕਈ ਵਾਰ ਜੇਲ੍ਹ ਗਏ। ਨਾਮਧਾਰੀ ਦਰਬਾਰ ਦੇ ਪ੍ਰਧਾਨ ਵਜੋਂ ਵੀ ਸੇਵਾ ਕੀਤੀ। 31 ਅੱਸੂ 9 ਵਜੇ ਸਵੇਰੇ ਸਮਤ... ਸਰੀਰ ਛੱਡ ਕੇ ਅਕਾਲ ਪੁਰਖ ਵਿਚ ਲੀਨ ਹੋ ਗਏ। ਆਪ ਦਾ ਇਕ ਪੁੱਤਰ ਸ. ਤਰਲੋਚਨ ਸਿੰਘ ਡਾਕ ਮਹਿਕਮੇਂ ਵਿਚ ਪਟਿਆਲ਼ੇ ਕਲਰਕ ਹੈ। ਕਾਂਗਰਸ ਵਲੋਂ ਉਸ ਨੂੰ 50 ਰੁਪੈ ਮਹੀਨਾ ਪੜ੍ਹਾਈ ਦੇ ਖਰਚ ਲਈ ਮਿਲਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਨੂੰ 10 ਏਕੜ ਜ਼ਮੀਨ ਗੁਜ਼ਾਰੇ ਲਈ ਦਿੱਤੀ ਸੀ। ਸਰੀਰ ਛੱਡਣ ਵੇਲੇ ਆਪ ਦੇ ਸਿਰ 1700 ਰੁਪੈ ਕਰਜ਼ਾ ਸੀ ਜੋ ਸਤਿਗੁਰੂ ਪ੍ਰਤਾਪ ਸਿੰਘ ਨੇ ਅਦਾ ਕੀਤਾ ('ਜਸ ਜੀਵਨ' 175 ਪੰਨਾ)। ਅੰਤਮ ਭੋਗ 15 ਕਤਕ ਨੂੰ ਪਿਆ, ਜਿਸ ਵਿਚ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਆਪ ਦਾ ਹਰ ਸੰਪਰਦਾ ਨਾਲ ਪਿਆਰ ਸੀ। ਇਹੋ ਜਹੇ ਵਿਦਵਾਨ ਕੌਮ ਕਦੀ ਕਦੀ ਪੈਦਾ ਕਰਦੀ ਹੈ, ਜਿਨ੍ਹਾਂ ਦੀ ਕਲਮ ਦਾ ਚਾਨਣ ਸਦੀਆਂ ਤੀਕ ਰਹਿੰਦਾ ਹੈ। "ਹਜ਼ਾਰੋਂ ਬਰਸ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ, ਬੜੀ ਮੁਸ਼ਕਲ ਸੇ ਚਮਨ ਮੇ ਹੋਤਾ ਹੈ ਦੀਦਾਵਰ ਪੈਦਾ"।

# ਸੰਤ ਇੰਦਰ ਸਿੰਘ ਜੀ ਚਕਰਵਰਤੀ

ਚਕਰਵਰਤੀ ਜਗਤ-ਪ੍ਰਸਿੱਧ ਲਿਖਾਰੀ ਸਨ ਜਿਨ੍ਹਾਂ ਦੀ ਲਿਖਤ ਨੇ ਪੰਜਾਬੀ ਭਾਸ਼ਾ ਵਿਚ ਇਨਕਲਾਬ ਲੈ ਆਂਦਾ। ਆਪ ਦੀਆਂ ਪੁਸਤਕਾਂ ਹਰ ਲਾਇਬਰੇਰੀ ਚੋਂ ਉਪਲਬੱਧ ਹਨ। ਆਪ ਜੀ ਬਾਰੇ ਡਾਕਟਰ ਜੀਤ ਸਿੰਘ ਸੀਤਲ ਨੇ ਹੇਠ ਲਿਖੇ ਕਿਤਨੇ ਖ਼ੂਬਸੂਰਤ ਸ਼ਬਦ ਲਿਖੇ ਹਨ :

"ਚਕਰਵਰਤੀ ਜੀ ਦੀ ਸਾਹਿਤ-ਘਾਲ ਤੇ ਸੇਵਾ ਦਾ ਮੁਲਅੰਕਨ ਕਰਨ ਲਗਿਆਂ ਮੈਂ ਕਿੰਨਾ ਚਿਰ ਸੋਚਦਾ ਰਿਹਾਂ ਕਿ ਇਨ੍ਹਾਂ ਦੇ ਇਸ ਲੇਖ ਦਾ ਸ਼ੀਰਸ਼ਕ ਕੀ ਦਿਆਂ ਜਾਂ ਉਨ੍ਹਾਂ ਨੂੰ ਕਿਸ ਵਿਸ਼ੇਸ਼ਣ ਨਾਲ ਸੰਬੋਧਨ ਕਰਾਂ। ਸਾਹਿਤ ਮੁਰਗਿੰਦ, ਸਾਹਿਤ ਸਵਰ, ਸਾਹਿਤ ਸਿਰ ਮੌਰ, ਸਾਹਿਤ ਸਾਗਰ ਜਾਂ ਸਾਹਿਤ ਪਿਤਾਮਾ।" ਕੈਸੀ ਸੁੰਦਰ ਸ਼ਬਦਾਵਲੀ ਵਰਤੀ ਹੈ। ਆਪ ਦਾ ਜਨਮ ਮਾਘ ਸੁਦੀ ਨੌਵੀਂ ਸੰਮਤ ੧੯੯੦ ਦੇ ਪਿਛਲੇਰੇ ਪੱਖ ਦੀ ਰਾਤ ਪਿੰਡ ਲੱਲ ਵੱਡੇ ਜ਼ਿਲ੍ਹਾ ਪਟਿਆਲਾ ਵਿਚ ਪਿਤਾ ਸ. ਮੋਦਨ ਸਿੰਘ ਤੇ ਮਾਤਾ ਮਾਨ ਕੌਰ ਦੇ ਘਰ ਹੋਇਆ। ਡੇੜ ਸਾਲ ਦੀ ਉਮਰ ਵਿਚ ਹੀ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਮਾਤਾ ਧਾਰਮਿਕ ਖਿਆਲਾਂ ਦੀ ਹੋਣ ਕਰਕੇ ਪੁੱਤਰ ਨੂੰ ਧਾਰਮਿਕ ਵਿਚਾਰਾਂ ਦਾ ਬਣਾ ਦਿੱਤਾ। ਕਿਸੇ ਸਕੂਲ ਵਿਚ ਨਹੀਂ ਜਾ ਸਕੇ। ਪੰਡਤ ਬਸੰਤ ਸਿੰਘ ਜੀ ਗੜ੍ਹ ਪਧਾਣਿਆਂ ਕੋਲੋਂ ਤੇ ਫਿਰ ਸੰਤ ਹਰਨਾਮ ਸਿੰਘ ਜੀ ਤੋਂ ਵਿਦਿਆ ਪ੍ਰਾਪਤ ਕੀਤੀ। ਗੁਰੂ ਗਰੰਥ ਜੀ ਦੇ ਏਨੇ ਵਧੀਆ ਪਾਠੀ ਸਨ ਕਿ ਕੋਈ ਮੁਕਾਬਲਾ ਹੀ ਨਹੀਂ ਸੀ। ਸੰਤ ਹਜ਼ਾਰਾ ਸਿੰਘ ਜੀ ਮਾਫੀ ਨੇ ਮੈਨੂੰ ਦੱਸਿਆ ਕਿ ਚਕਰਵਰਤੀ ਜੀ ਕੋਲੋਂ ਅਖੰਡ ਪਾਠ ਕਰਦਿਆਂ ਪੰਗਤੀ ਕੇਵਲ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਿਨਾਂ ਕੋਈ ਨਹੀਂ ਸੀ ਫੜ ਸਕਦਾ। ਭੈਣੀ ਸਾਹਿਬ ਲੱਲਾਂ ਦੇ ਲਾਗੇ ਹੋਣ ਕਰਕੇ ਭੈਣੀ ਸਾਹਿਬ ਆ ਗਏ। ਸਤਿਗੁਰੂ ਜੀ ਨੇ ਘੋੜਿਆਂ ਦੀ ਸਾਂਭ ਸਭਾਂਲ ਤੇ ਡਿਊਟੀ ਲਾ ਦਿੱਤੀ। ਇਕ ਦਿਨ ਸਤਿਗੁਰੂ ਜੀ ਨੇ ਚਕਰਵਰਤੀ ਜੀ ਦਾ ਮੱਥਾ ਵੇਖ ਕੇ ਆਖਿਆ ਕਿ ਇਸ ਦੇ B.A. ਪੜ੍ਹੇ ਮੁੰਡੇ ਸ਼ਾਗਿਰਦ ਹੋਣਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਭਵਿਖ ਬਾਣੀ ਉਦੋਂ ਠੀਕ ਹੋਈ ਜਦ ਚੱਕਰਵਰਤੀ ਜੀ ਮੇਰੇ ਕੋਲ 1966 ਵਿਚ ਮਹੇੜੂ ਸੰਤ ਹਜ਼ਾਰਾ ਸਿੰਘ ਜੀ ਮਾਫੀ ਨਾਲ ਆਏ। ਮੈਂ ਆਪ ਜੀ ਨੂੰ ਪਗੜੀ, 101 ਰੁਪੈ ਤੇ ਪਤਾਸੇ ਰੱਖ ਕੇ ਮੱਥਾ ਟੇਕ ਕੇ ਸ਼ਾਗਿਰਦ ਬਨਾਉਣ ਦੀ ਜਾਚਨਾ ਕੀਤੀ। ਚਕਰਵਰਤੀ ਜੀ ਦੀਆਂ ਅੱਖਾ ਚੋਂ ਪਾਣੀ ਆ ਗਿਆ ਤੇ ਕਹਿਣ ਲੱਗੇ ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਭਵਿੱਸ਼ ਬਾਣੀ ਦਰੁਸਤ ਹੋਈ ਹੈ ਜੋ ਉਨ੍ਹਾਂ ਆਖਿਆ ਸੀ ਕਿ B.A. ਪੜ੍ਹੇ ਚਕਰਵਰਤੀ ਦੇ ਸ਼ਾਗਿਰਦ ਬਣਨਗੇ। ਕਾਫੀ ਸਮਾਂ ਬਾਦ ਮੈਂ ਪਟਿਆਲੇ ਆਪ ਜੀ ਦੀ ਸੰਗਤ 'ਚੋਂ ਫੈਜ਼ਯਾਬੀ ਪ੍ਰਾਪਤ ਕਰਨ ਗਿਆ ਤਾਂ ਆਪ ਨੇ ਕਿਹਾ, "ਚੀਮਾ, ਜਿੰਨੀਆਂ ਮਰਜ਼ੀ ਹੈ ਕਿਤਾਬਾਂ ਏਥੋਂ ਲੈ ਜਾ। ਮੇਰਾ ਮੁੰਡਾ ਤਾਂ ਕੋਈ ਲਿਖਾਰੀ ਨਹੀਂ ਬਣ ਸਕਿਆ। "ਉਨ੍ਹਾਂ ਇਕ ਪੂਰੀ ਬੋਰੀ ਕਿਤਾਬਾਂ ਦੀ ਭਰ ਕੇ ਮੈਨੂੰ ਚੁਕਾ

ਦਿੱਤੀ ਤੇ ਬਾਕੀ ਦੀ ਲਾਇਬਰੇਰੀ ਭੈਣੀ ਸਾਹਿਬ ਭੇਜ ਦਿੱਤੀ।

### ਭੈਣੀ ਸਾਹਿਬ ਵਿਚ

ਭੈਣੀ ਸਾਹਿਬ ਰਹਿ ਕੇ ਆਪ ਵਿਦਿਆ ਵਿਚ ਨਿਪੁੰਨ ਹੋ ਗਏ ਤੇ ਬੁਲਾਰੇ ਵੀ ਸਿਰੇ ਦੇ ਹੋਏ। ਆਪ ਦਾ ਭਾਸ਼ਨ ਹਾਸ ਰਸ ਵਿਚ ਹੁੰਦਾ। ਸਾਧ ਸੰਗਤ ਵਿਚ ਬੜੇ ਹਰ ਮਨ ਪਿਆਰੇ ਸਨ।

### ਪ੍ਰੀਤ ਨਗਰ

ਆਪ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਕਾਫੀ ਨੇੜੇ ਸਨ। ਪ੍ਰੀਤਲੜੀ ਰਸਾਲੇ ਦੇ ਸੰਪਾਦਕ ਵੀ ਰਹੇ। ਕੁਝ ਸਮੇਂ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਨੂੰ ਫਿਰ ਭੈਣੀ ਸਾਹਿਬ ਲੈ ਆਏ।

### ਸਤਿਜੁਗ ਦੇ ਮੁਖ ਐਡੀਟਰ

ਆਪ ਕਾਫੀ ਸਮਾਂ ਸਤਿਜੁਗ ਦੇ ਐਡੀਟਰ ਰਹੇ। ਆਪ ਦੇ ਲੇਖ ਬੜੇ ਕੀਮਤੀ ਤੇ ਪਾਏਦਾਰ ਸਨ। ਇਸ ਤੋਂ ਬਿਨਾਂ ਆਪ ਪਰਜਾ ਮਿੱਤਰ (ਸਪਤਾਹਕ), ਵਿਹਾਰ ਸੁਧਾਰ (ਮਾਸਕ), ਪ੍ਰੀਤ ਸੈਨਕ (ਸਪਤਾਹਕ), ਲੋਕ ਰਾਇ (ਸਪਤਾਹਕ) ਅਤੇ ਪੋਹ ਫੁੱਟੀ (ਮਾਸਕ) ਪਤਰਾਂ ਦੇ ਉਤੋੜਿਤੀ ਸੰਪਾਦਕ ਰਹੇ। ਆਪ ਨੇ 1947 ਤੀਕ ਕੋਈ ਡੇਢ ਦਰਜਨ ਕਿਤਾਬਾਂ ਲਿਖੀਆਂ ਸਨ ਜੋ ਇਸ ਤਰ੍ਹਾਂ ਹਨ : ਮਾਲ ਵੇਦਰ, ਹਿੰਦ ਦੀ ਚਾਦਰ (ਮਹਾਂ ਕਾਵਿ), ਮਹਾਂ ਮਾਨਵ ਪ੍ਰੀਤ ਪੈਗੰਬਰ (ਨਾਟਕ), ਪੂਰਬ-ਪੱਛਮ (ਇਕਾਂਗੀ), ਸ਼ੂਦਰ ਦਾ ਬਲੀਦਾਨ (ਇਕਾਂਗੀ), ਰਾਸ਼ਟਰ ਭਾਸ਼ਾ (ਇਕਾਂਗੀ), ਜਵਾਈ ਭਾਈ (ਇਕਾਂਗੀ) ਬੀਤ ਰਾਗ (ਨਾਵਲ), ਅੜਬੰਗੀ (ਨਾਵਲ), ਨਾਮਧਾਰੀ ਇਤਹਾਸ ਭਾਗ ਪਹਿਲਾ, ਨਾਮਧਾਰੀ ਇਤਿਹਾਸ ਦੀ ਰੂਪ ਰੇਖਾ, ਜੋਤ ਕਾ ਜਾਮਾ, ਭੌਂਦੂ ਪ੍ਰਬੋਧ (ਅਲੋਚਨਾ) ਅੰਮ੍ਰਿਤ ਕੇ ਦਾਤੇ, (ਅਲੋਚਨਾ), ਕੂਕਿਆਂ ਬਾਰੇ ਇਤਿਹਾਸ ਰਾਸ਼ਟਰ ਬਾਣੀ ਤੇ ਅੱਟਲ ਪ੍ਰਤਾਪੀ ਪੁਸਤਕਾਂ ਲਿਖ ਕੇ ਪੰਜਾਬੀ ਸਾਹਿਤ ਵਿਚ ਬੜਾ ਵੱਡਾ ਹਿੱਸਾ ਪਾਇਆ। 1947 ਤੋਂ ਪਿਛੋਂ ਆਪ ਨੇ ਭਾਸ਼ਾ ਵਿਭਾਗ ਵਿਚ ਸਹਾਇਕ ਨਰੀਖਕ ਦਾ ਅਹੁਦਾ ਸੰਭਾਲਿਆ। ਉਥੇ ਜੋ ਆਪ ਨੇ ਮਾਅਰਕਾ ਮਾਰਿਆ ਉਹ ਹੈ ਹਿੰਦੀ ਪੰਜਾਬੀ ਕੋਸ਼ ਇਹ ਆਪ ਦੀਆਂ ਅਮਰ ਰਚਨਾਵਾਂ ਹਨ। ਸ. ਅਵਤਾਰ ਸਿੰਘ ਅਜ਼ਾਦ ਨੇ ਆਪ ਬਾਰੇ ਹੇਠ ਲਿਖੇ ਸ਼ਬਦ ਲਿਖੇ ਹਨ ਜੋ ਕਾਫੀ ਮਹੱਤਵ ਪੂਰਨ ਹਨ। ਇਨ੍ਹਾਂ ਨੇ ਚਕਰਵਰਤੀ ਜੀ ਦੀ ਲਿਖਤ ਦਾ ਨਿਚੋੜ ਕੱਢ ਕੇ ਰੱਖ ਦਿਤਾ ਹੈ। ਉਹ ਲਿਖਦੇ ਹਨ :

"ਸੰਤ ਜੀ ਦੀ ਸ਼ੈਲੀ ਨਿੱਖਰਵੀਂ, ਅਨਕੂਲ ਅਤੇ ਮਨਾਂ ਉਤੇ ਆਪ ਮੁਹਾਰਾ ਪ੍ਰਭਾਵ ਪਾਉਣ ਵਾਲੀ ਹੈ। ਉਨ੍ਹਾਂ ਦੇ ਰੋਮ ਰੋਮ ਵਿਚੋਂ ਸਤਿਗੁਰ ਜੀ ਦੀ ਸ਼ਰਧਾ ਆਪ ਮੁਹਾਰੀ ਉਜਾਗਰ ਹੁੰਦੀ ਹੈ ਤੇ ਉਨ੍ਹਾਂ ਜੋ ਕੁਝ ਲਿਖਿਆ ਹੈ, ਉਸ ਵਿਚ ਓਪਰਾ ਪਨ ਕਿਤੇ ਵੀ ਨਹੀਂ ਹੈ।"

ਸ੍ਰੀ ਦਵਿੰਦਰ ਸਤਿਆਰਥੀ ਥੋੜ੍ਹੇ ਸ਼ਬਦਾਂ ਵਿਚ ਹੀ ਵੱਡੀ ਗੱਲ ਕਰ ਗਏ ਹਨ। ਆਪ ਲਿਖਦੇ ਹਨ :

"ਚਕਰਵਰਤੀ ਜੀ ਪੰਜਾਬੀ ਭਾਸ਼ਾ ਦੇ ਅਨੁਭਵੀ ਕੋਸ਼ਕਾਰ ਹਨ। ਪੰਜਾਬੀ ਸ਼ਬਦਾਂ ਦੇ ਪਿਛੋਕੜ ਤੇ ਮੁਹਾਂਦਰੇ ਬਾਰੇ ਉਹਨਾਂ ਦਾ ਗਿਆਨ ਸਾਡਾ ਪੱਥ ਪ੍ਰਦਸ਼ਨ ਕਰਦਾ ਹੈ।" ਚਕਰਵਰਤੀ ਜੀ ਦੀ ਵਾਕਫੀਅਤ ਦਾ ਦਾਇਰਾ ਅਤੀ ਵਸੀਹ ਸੀ। ਸਾਰੀਆਂ ਸੰਪਰਦਾਵਾਂ ਨਾਲ ਉਨ੍ਹਾਂ ਦਾ ਮੇਲ ਮਿਲਾਪ ਸੀ। ਸਾਰੀ ਜ਼ਿੰਦਗੀ ਨਾਮਧਾਰੀ ਪਹਿਰਾਵਾ ਹੀ ਰਖਿਆ। ਸਿਲਕ ਦੀ ਸਿੱਧੀ ਪੱਗ ਆਪ ਦੀ ਸ਼ਖਸੀਅਤ ਨੂੰ ਹੋਰ ਉਜਾਗਰ ਕਰਦੀ ਸੀ। ਆਪ ਬੜੇ ਮਿੱਠ ਬੋਲੜੇ ਤੇ ਪਿਆਰੇ ਸਾਹਿਤਕਾਰ ਸਨ। ਆਪ ਮਿਤੀ 25 ਫਗਣ 2027 ਬਿ. ਨੂੰ ਪਟਿਆਲੇ ਆਪ ਦੇ ਨਿਵਾਸ ਅਸਥਾਨ ਤੇ ਇਸ ਦੁਨੀਆਂ ਤੋਂ ਸਦਾ ਲਈ ਕੂਚ ਕਰ ਗਏ। "ਮਰਨੇ ਵਾਲੇ ਐਸਾ ਮਰ, ਜੀਨੇ ਵਾਲੇ ਐਸਾ ਜੀਅ ਕਿ ਸਬਕ ਦੇ ਜਾਏ ਤੇਰੀ ਮੌਤ ਭੀ ਜ਼ਿੰਦਗੀ ਭੀ" ਆਪ ਦੇ ਭੋਗ ਤੇ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੀ ਦਰਸ਼ਨ ਦਿੱਤੇ। ਸੇਜਲ ਅੱਖਾਂ ਨਾਲ ਉਨ੍ਹਾਂ ਦੇ ਹਜ਼ਾਰਾਂ ਪ੍ਰੇਮੀਆਂ ਨੇ ਅੰਤਮ ਸਮੇਂ ਸ਼ਰਧਾ ਦੇ ਫੁੱਲ ਭੇਟ ਕੀਤੇ। ਚਕਰਵਰਤੀ ਜੀ ਅੱਜ ਵੀ ਆਪਣੀਆਂ ਰਚਨਾਵਾਂ ਕਰ ਕੇ ਅਮਰ ਹਨ ਅਤੇ ਅਮਰ ਰਹਿਣਗੇ।

# ਸੰਤ ਆਲਾ ਸਿੰਘ

ਸੰਸਾਰ ਵਿਚ ਚੰਗਿਆਈ ਤੇ ਬੁਰਿਆਈ ਦੋ ਪੱਖ ਆਦਿ ਕਾਲ ਤੋਂ ਤੁਰੇ ਆਉਂਦੇ ਹਨ। ਇਨ੍ਹਾਂ ਦੋਹਾਂ ਪੱਖਾਂ ਦਾ ਵਾਦ ਵਿਵਾਦ ਵੀ ਚਲਿਆ ਆ ਰਿਹਾ ਹੈ। ਸੰਤ ਸਾਧ, ਮਹਾਂ ਪੁਰਖ, ਨੇਕ ਤੇ ਪਿਆਰ ਵੰਡਣ ਵਾਲੇ ਮਨੁੱਖ ਵੀ ਬਹੁਤ ਹਨ। ਚੋਰ, ਡਾਕੂ, ਠੱਗ, ਬਦਮਾਸ਼ ਤੇ ਸਮਾਜ ਵਿਚ ਗੰਦ ਪਾਣ ਵਾਲਿਆਂ ਦਾ ਵੀ ਅੰਤ ਨਹੀਂ। ਪਰ ਜਦ ਸੰਗਤ ਚੰਗਿਆਂ ਦੀ ਹੁੰਦੀ ਹੈ ਤਾਂ ਚੋਰ ਡਾਕੂ ਸੰਤ ਬਣ ਜਾਂਦੇ ਹਨ। ਜਦ ਭੈੜੀ ਸੰਗਤ ਹੁੰਦੀ ਹੈ ਤਾਂ ਨੇਕ ਭੈੜੇ ਬਣ ਜਾਂਦੇ ਹਨ। ਭਾਈ ਬਿਧੀ ਚੰਦ ਨੂੰ ਗੁਰੂ ਹਰ ਗੋਬਿੰਦ ਜੀ ਦੀ ਸੰਗਤ ਪ੍ਰਾਪਤ ਹੋਈ ਤਾਂ ਡਾਕੂ ਤੋਂ ਸੂਰਬੀਰ ਤੇ ਸੰਤ ਬਣ ਗਿਆ। ਏਸੇ ਤਰ੍ਹੰ ਸੰਤ ਆਲਾ ਸਿੰਘ ਨੂੰ ਜਦ ਚੰਗੇ ਮਹਾਂ ਪੁਰਖਾਂ ਦੀ ਸੰਗਤ ਹੋਈ ਤਾਂ ਮਹਾਨ ਸੰਤ ਬਣ ਸਮਾਜ ਵਿਚ ਨਿਤਰੇ। ਇਨ੍ਹਾਂ ਦੀ ਪਹਿਲੀ ਜ਼ਿੰਦਗੀ ਭਰਿਸ਼ਟੀ ਹੋਈ ਸੀ, ਚੋਰੀ ਯਾਰੀ ਠੱਗੀ ਇਨ੍ਹਾਂ ਦਾ ਪੇਸ਼ਾ ਸੀ। ਜਦ ਨਜ਼ਰ ਸਰਾਫ ਦੀ ਪਈ ਤਾਂ ਸ਼ੁਧ ਸੋਨਾ ਕੁਠਾਲੀ ਚੋਂ ਪੈ ਨਿਕਲੇ। ਆਪ ਦਾ ਨਗਰ ਵਰਨ (ਡੇਰਾ ਭਿਖਿਆਣਾ) ਜ਼ਿਲ੍ਹਾ ਸ਼ੇਖਪੂਰਾ ਸੀ। ਆਪ ਦੇ ਪਿਤਾ ਦਾ ਨਾਮ ਸਾਉਣ ਸਿੰਘ ਤੇ ਮਾਤਾ ਦਾ ਨਾਮ ਇੰਦ ਕੌਰ ਸੀ। ਜ਼ਾਤ ਦੇ ਵਿਰਕ ਜੱਟ ਸਨ। ਆਪ ਦੇ ਦੋ ਭਰਾ ਸਨ। ਵੱਡਾ ਜੁਆਲਾ ਸਿੰਘ ਤੇ ਈਸ਼ਰ ਸਿੰਘ ਸਨ। ਵਰਨ ਵਿਚ ਹੀ ਸੰਤ ਮੂਲਾ ਸਿੰਘ ਰਹਿੰਦੇ ਸਨ। ਮੂਲਾ ਸਿੰਘ ਦੇ ਭਰਾ ਨੇ ਕਿਹਾ ਆਲਾ ਸਿੰਘ, ਤੂੰ ਭਜਨ ਪੁੱਛ ਲੈ ਤੇ ਨਾਮਧਾਰੀ ਬਣ ਜਾ। ਸ. ਆਲਾ ਸਿੰਘ ਨੂੰ ਗੁੱਸਾ ਚੜ੍ਹ ਗਿਆ ਤੇ ਉਨ੍ਹਾਂ ਸੰਤ ਮੂਲਾ ਸਿੰਘ ਦੇ ਗਲ੍ਹ ਪਰਨਾ ਪਾ ਵੱਟ ਚਾੜ੍ਹਨੇ ਸ਼ੁਰੂ ਕਰ ਦਿੱਤੇ। ਸੰਤਾਂ ਕਿਹਾ ਆਲਾ ਸਿੰਘਾਂ ਬੇਸ਼ਕ ਮਾਰ ਦੇ ਪਰ ਭਜਨ ਜ਼ਰੂਰ ਪੁੱਛ। ਸੰਤ ਆਲਾ ਸਿੰਘ ਨੇ ਪਰਨਾ ਗਲੋਂ ਉਤਾਰ ਲਿਆ ਤੇ ਭਜਨ ਪੁਛ ਲਿਆ। ਸੰਤ ਧਿਆਨ ਸਿੰਘ, ਸੁਜਾਨ ਸਿੰਘ ਤੇ ਗੁਲਾਬ ਸਿੰਘ ਦੀ ਸੰਗਤ ਕਰਕੇ ਭਜਨ ਕਰਨਾ ਸ਼ੁਰੂ ਕੀਤਾ। ਦਿਲ ਵਿਚ ਪੂਰੇ ਗੁਰੂ ਨੂੰ ਮਿਲਣ ਦੀ ਤੀਬਰ ਇੱਛਾ ਹੋਈ।

### ਮੁਜਰਾ ਵੇਖਣ ਗਏ

ਇਕ ਦਿਨ ਨਾਲ ਦੇ ਪਿੰਡ ਮੁਜਰਾ ਹੋਣਾ ਸੀ ਤੇ ਉਥੇ ਇਕ ਵੇਸਵਾ ਗਾਉਣ ਲਈ ਆਈ। ਵੇਸਵਾ ਨੇ ਇਹ ਗੀਤ ਸ਼ੁਰੂ ਕੀਤਾ "ਚਲ ਕਰੀਏ ਬੂਹੇ ਪੀਰ ਦੇ ਸਜਦਾ। ਦਰਸ਼ਨ ਨੂੰ ਜਾਈਏ ਤੇ ਕੀ ਫਲ ਪਾਈਏ। ਮਾਫ ਕਰ ਤਕਸੀਰਾਂ ਉਹ, ਬੂਹੇ ਪੀਰ ਦੇ ਚਲ ਸਜਦਾ ਕਰੀਏ" ਇਹ ਬੋਲ ਸੰਤਾਂ ਦੇ ਦਿਮਾਗ ਵਿਚ ਘੁੰਮਣ ਲਗ ਪਏ। ਖਿਆਲ ਆਵੇ ਕਿ ਕਿਹੋ ਜਿਹਾ ਪੀਰ ਜਾਂ ਗੁਰੂ ਹੋਵੇ ਜਿਸ ਦੇ ਦਰਸ਼ਨ ਕਰਕੇ ਮੰਨ ਤ੍ਰਿਪਤ ਹੋਵੇ। ਇਹ ਲਾਲਸਾ ਵਧਦੀ ਗਈ ਕਿ ਕਦੋਂ ਪੂਰਨ ਗੁਰੂ ਦੇ ਦਰਸ਼ਨ ਹੋਣਗੇ।

### ਭੈਣੀ ਸਾਹਿਬ ਆਉਣਾ

ਸੰਤ ਧਿਆਨ ਸਿੰਘ ਹੋਰਾਂ ਦੀ ਪ੍ਰੇਰਨਾ ਨਾਲ ਭੈਣੀ ਸਾਹਿਬ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿਚ ਸ਼ਸ਼ੋਭਿਤ ਸਨ। ਜਦ ਦਰਸ਼ਨ ਹੋਏ ਤਾਂ ਆਲਾ ਸਿੰਘ ਨੂੰ ਮਸਤੀ ਆ ਗਈ। ਕਿੰਨਾ ਚਿਰ ਸਤਿਗੁਰੂ ਜੀ ਦੇ ਚੇਹਰੇ ਵਲ ਵੇਖਦੇ ਰਹੇ। ਬੱਸ ਖਿੱਚੇ ਗਏ। ਇਸ

ਦਰ ਦੇ ਹੋ ਕੇ ਬੈਠ ਗਏ। ਥਾਂ ਥਾਂ ਭਟਕਨਾ ਛੱਡ ਦਿਤੀ ਤੇ ਪੜ੍ਹਨ ਲਗ ਪਏ "ਦਰ ਦਰ ਦਾ ਫਿਰਨਾ ਛੱਡ ਦੇ ਇਸ ਦਰ ਦਾ ਹੋ ਕੇ ਬਹਿ ਜਾ" ਸਤਿਗੁਰੂ ਦੇ ਦਰਸ਼ਨਾਂ ਨਾਲ ਸੋਨੇ ਤੇ ਸੁਹਾਗੇ ਦਾ ਕੰਮ ਹੋਇਆ। ਦਿਨ ਰਾਤ ਬੰਦਗੀ ਵਿਚ ਲੀਨ ਹੋ ਗਏ। ਬੱਸ, "ਅਲਾਹ ਅਲਾਹ ਗੁਫਤੀ ਖੁਦ ਅਲਾਹ ਸ਼ਵੀ" ਰੱਬ ਰੱਬ ਕਹਿੰਦੇ ਖੁਦ ਰੱਬ ਹੋ ਗਏ।

**ਜੱਥਾ ਬਣਾਇਆ**

ਥੋੜ੍ਹੇ ਸਮੇਂ ਵਿਚ ਮਿਹਨਤ ਕਰਕੇ ਜਥੇਦਾਰ ਬਣ ਗਏ। ਪੰਦਰਾਂ ਵੀਹ ਜਵਾਨ ਨਾਲ ਰਖਣੇ। ਸੁਰ ਬੜੀ ਕਮਾਲ ਦੀ ਸੀ। ਕੀਰਤਨ ਕਰਨਾ ਤੇ ਭਜਨ ਕਰਨਾ। ਬਸ ਰੰਗਣ ਚੜ੍ਹ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਲੋ ਜਲਾਲ ਤੇ ਪ੍ਰੇਮ ਵੇਖ ਕੇ ਵੱਡੇ ਸੰਤਾਂ ਦਾ ਖਿਤਾਬ ਦਿੱਤਾ। ਸਾਰੇ ਸੰਤਾਂ ਚੋਂ ਸਰਬੋਤਮ ਸੰਤ ਬਣ ਗਏ। ਸਿੰਘ ਸਭਾ ਵਾਲਿਆਂ ਨਾਲ ਕਈ ਮੁਕਾਬਲੇ ਹੋਏ ਪਰ ਸੰਤ ਜੀ ਦੀ ਕਿਤੇ ਪਿੱਠ ਨਹੀਂ ਸੀ ਲੱਗੀ।

**ਸੰਤ ਜੀ ਦੀਆਂ ਕੁਝ ਵਿਸ਼ੇਸ਼ ਸੁਰਤੀਆਂ**

ਸੰਤ ਪਾਲਾ ਸਿੰਘ ਭੋਏ ਵਾਲੀ ਵਾਲਿਆਂ ਆਪਣੀ ਲੜਕੀ ਸੰਤ ਪਾਲਾ ਸਿੰਘ ਵਣੀਏਂ ਵਾਲਿਆਂ ਦੇ ਲੜਕੇ ਨਾਲ ਮੰਗੀ ਸੀ ਪਰ ਪਾਲਾ ਸਿੰਘ ਭੋਏ ਵਾਲੀ ਨੇ ਬੇਈਮਾਨ ਹੋ ਕੇ ਗੁਰਦਾਸਪੁਰ ਦੇ ਕਿਸੇ ਪਿੰਡ ਦੂਜੇ ਥਾਂ ਮੰਗ ਦਿੱਤੀ। ਨਿਸ਼ਚਤ ਦਿਨ ਦੋਵੇ ਬਰਾਤਾਂ ਆ ਗਈਆਂ। ਦੋਵੇਂ ਬਰਾਤਾਂ ਮਰਨ ਮਾਰਨ ਤੇ ਤੁਲੀਆਂ ਹੋਈਆਂ ਸਨ। ਦੇਵ ਨੇਤ ਸੰਤ ਆਲਾ ਸਿੰਘ ਜੀ ਜਥੇ ਸਮੇਤ ਭੋਏ ਵਾਲੀ ਆ ਗਏ ਜਦ ਪਾਲਾ ਸਿੰਘ ਵਣੀਏ ਨੂੰ ਪਤਾ ਲੱਗਾ ਤਾਂ ਸੰਤ ਆਲਾ ਸਿੰਘ ਦੇ ਚਰਨਾਂ ਵਿਚ ਮਦਦ ਲਈ ਬੇਨਤੀ ਕੀਤੀ ਤੇ ਆਪਣਾ ਇਰਾਦਾ ਲੜਨ ਮਰਨ ਦਾ ਵੀ ਦਸਿਆ। ਸੰਤਾਂ ਲੜਾਈ ਦਾ ਰਾਹ ਤਿਆਗਣ ਲਈ ਕਿਹਾ। ਸੰਤ ਜੀ ਦਾ ਰਾਤ ਦੀਵਾਨ ਲਗਾ ਤੇ ਤਾਰਾ ਰਾਣੀ ਦਾ ਪ੍ਰਸੰਗ ਸੁਣਾਇਆ। ਪਾਲਾ ਸਿੰਘ ਵਣੀਏ ਦੀਵਾਨ ਵਿਚ ਉਠਕੇ ਬੇਨਤੀ ਕੀਤੀ, ਸੰਤ ਜੀ, ਜਿਵੇਂ ਤਾਰਾ ਰਾਣੀ ਦੀ ਲਾਜ ਰੱਖੀ ਇਸ ਤਰ੍ਹਾਂ ਮੇਰੀ ਵੀ ਪਤ ਰਖੋ, ਤੇ ਬਰਾਤ ਖਾਲੀ ਨ ਜਾਵੇ। ਸੰਤ ਆਲਾ ਸਿੰਘ ਜੀ ਨੇ ਕਿਹਾ ਕਿ ਕੋਈ ਸਿੰਘ ਆਪਣੀ ਲੜਕੀ ਦਾ ਰਿਸ਼ਤਾ ਪਾਲਾ ਸਿੰਘ ਵਣੀਏ ਦੇ ਲੜਕੇ ਨੂੰ ਦਿਉ।

ਸੰਤ ਊਧਮ ਸਿੰਘ ਭੋਏ ਵਾਲੀ ਨੇ ਆਪਣੀ ਲੜਕੀ ਦਾ ਰਿਸ਼ਤਾ ਸੰਤ ਪਾਲਾ ਸਿੰਘ ਵਣੀਏ ਦੇ ਲੜਕੇ ਵਲ ਪੈਰ ਤੇ ਕਰ ਦਿੱਤਾ ਤੇ ਸਵੇਰ ਨੂੰ ਅਨੰਦ ਕਾਰਜ ਹੋ ਗਿਆ। ਸੰਤ ਪਾਲਾ ਸਿੰਘ ਜੀ ਨੇ ਖੁਸ਼ੀਆਂ ਦਿਤੀਆਂ।

**ਸੰਤ ਊਧਮ ਸਿੰਘ ਦੀ ਜੜ੍ਹ ਲਾਈ**

ਜਵਾਨੀ ਮਸਤਾਨੀ ਹੁੰਦੀ ਏ ਤੇ ਇਸ ਵਿਚ ਕਈ ਗਲਤੀਆਂ ਹੋ ਜਾਂਦੀਆਂ ਹਨ। ਸੰਤ ਊਧਮ ਸਿੰਘ ਨੇ ਜਵਾਨੀ ਵਿਚ ਕਿਸੇ ਦੇ ਖਲਵਾੜੇ ਨੂੰ ਸਾੜ ਦਿੱਤਾ। ਅੰਨ ਸਾੜਨਾ ਬੜਾ ਵੱਡਾ ਪਾਪ ਹੈ। ਜਦ ਇਸ ਘਟਨਾ ਦਾ ਪਤਾ ਸੰਤ ਨਰੈਣ ਸਿੰਘ ਸੰਤ ਪੁਰੇ ਵਾਲਿਆਂ ਨੂੰ ਲੱਗਾ ਤਾਂ ਸੰਤ ਨਰੈਣ ਸਿੰਘ ਨੇ ਸਰਾਪ ਦਿੱਤਾ ਕਿ ਊਧਮ ਸਿੰਘ ਦੀ ਸੰਸਾਰ ਵਿਚ ਜੜ੍ਹ ਨਹੀਂ ਰਹੇਗੀ, ਮਤਲਬ ਕਿ ਇਸ ਦੇ ਘਰ ਕੋਈ ਧੀ ਪੁੱਤਰ ਨਹੀ ਹੋਏਗਾ।

## ਊਧਮ ਸਿੰਘ ਦੀ ਰੇਖ ਵਿਚ ਮੇਖ

ਸ. ਊਧਮ ਸਿੰਘ ਨੇ ਸੰਤ ਆਲਾ ਸਿੰਘ ਦੇ ਹੁਕਮ ਨਾਲ ਆਪਣੀ ਲੜਕੀ ਪਾਲਾ ਸਿੰਘ ਵਣੀਏ ਵਾਲਿਆਂ ਨਾਲ ਵਿਆਹੀ ਸੀ। ਸੰਤ ਆਲਾ ਸਿੰਘ ਜੀ ਨੇ ਕਿਹਾ ਕਿ ਊਧਮ ਸਿੰਘ ਪੁੰਨ ਦਾ ਕੰਮ ਕੀਤਾ ਹੈ। ਇਸਦਾ ਖਲਵਾੜਾ ਸਾੜਨ ਦਾ ਪਾਪ ਮਾਫ ਕੀਤਾ। ਸ. ਊਧਮ ਸਿੰਘ ਦੇ ਘਰ ਲੜਕਾ ਪੈਦਾ ਹੋਇਆ। ਉਸ ਦਾ ਨਾਮ ਅਮ੍ਰੀਕ ਸਿੰਘ ਹੈ ਤੇ ਸਰਸੇ ਜਿਉਂਦਾ ਜਾਗਦਾ ਹੈ।

## ਆਪਣੀ ਭੈਣ ਦੀ ਭੁੱਲ ਬਖਸ਼ਾਈ

ਸੰਤ ਆਲਾ ਸਿੰਘ ਜੀ ਦੀ ਭੈਣ ਜਲਣ ਵਿਆਹੀ ਹੋਈ ਸੀ। ਉਸ ਦੇ ਘਰ ਅਖੰਡ ਪਾਠ ਕਰਨਾ ਸੀ। ਸੰਤ ਭਾਨ ਸਿੰਘ ਰਾਮਾ ਗੜੀਏ ਕੁਜਰ ਪਿੰਡ ਦੇ ਸਨ ਜੋ ਸੰਤ ਜੀ ਦੇ ਜੱਥੇ ਨਾਲ ਆਏ ਸਨ। ਦੁਪਹਿਰ ਵੇਲੇ ਸੰਤ ਭਾਨ ਸਿੰਘ ਦੀ ਅੱਖ ਲਗ ਗਈ ਤੇ ਅਚਾਨਕ ਉਠ ਬੈਠੇ ਤੇ ਸੰਤਾਂ ਨੂੰ ਕਹਿਣ ਲੱਗੇ, ਇਸ ਘਰ ਪਾਠ ਨਹੀਂ ਕਰਨਾ, ਏਥੇ ਦੋ ਮੁਰਦੇ ਦੱਬੇ ਹੋਏ ਹਨ। ਜਦ ਸੰਤ ਜੀ ਨੇ ਆਪਣੀ ਭੈਣ ਤੋਂ ਪੁਛਿਆ ਕਿ ਕੀ ਗੱਲ ਹੈ ? ਤਾਂ ਉਸ ਦਸਿਆ ਕਿ ਮੈਂ ਆਪਣੀ ਇਕ ਕੁੜੀ ਤੇ ਇਕ ਮੁੰਡਾ ਮਾਰ ਕੇ ਅੰਦਰ ਦਬਿਆ ਸੀ। ਮੁੰਡਾ ਇਸ ਲਈ ਮਾਰਿਆ ਸੀ ਕਿ ਜ਼ਮੀਨ ਥੋੜ੍ਹੀ ਸੀ। ਕੁੜੀ ਇਸ ਲਈ ਕਿ ਵਿਆਹ ਨ ਕਰਨਾ ਪਵੇ। ਭੈਣ ਜੀ ਨੇ ਸੰਤਾਂ ਦੇ ਚਰਨੀ ਲਗ ਮਾਫੀ ਮੰਗੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੇਸ਼ ਕਰ ਤਨਖਾਹ ਲਵਾਈ ਤੇ ਬਖਸ਼ਬੰਦੀ ਕਰਵਾਈ।

## ਗਦਾਂ ਵਾਲੇ ਦੀ ਵਾਰਤਾ

ਗਦਾਂ ਵਾਲਾ ਪਿੰਡ ਜ਼ਿਲ੍ਹਾ ਗੁਜਰਾਂਵਾਲੇ ਵਿਚ ਸੀ। ਸੰਤ ਆਲਾ ਸਿੰਘ ਜੀ ਪਿੰਡ ਕੋਲੋਂ ਸਾਜ ਵਜਾ ਕੇ ਲੰਘਣ ਲੱਗੇ ਤਾਂ ਪਿੰਡ ਦੇ ਲੋਕਾਂ ਢੇਮਾਂ ਮਾਰੀਆਂ ਤੇ ਕਿਹਾ ਕਿ ਏਥੋਂ ਅੱਗੇ ਇਕ ਮਸ਼ਟੰਡਾ ਸਾਧ ਕੁੜੀ ਕੱਢ ਕੇ ਲੈ ਗਿਆ ਸੀ। ਉਸ ਪਿੰਡ ਦਾ ਇਕ ਸਿੱਖ ਅਰਜ਼ ਕਰਕੇ ਸੰਤਾਂ ਨੂੰ ਆਪਣੇ ਘਰ ਲੈ ਗਿਆ। ਰਾਤ ਦੀਵਾਨ ਲੱਗਾ ਤਾਂ ਇਕ ਸਿੱਖ ਮਸਤਾਨਾ ਹੋ ਗਿਆ। ਉਸ ਪਿੰਡ ਦੇ ਇਕ ਸਿੱਖ ਨੇ ਮਸਤਾਨੇ ਦੀ ਲਤ ਫੜ ਲਈ, ਉਹ ਵੀ ਮਸਤਾਨਾ ਹੋ ਹਿਆ, ਇਕ ਹੋਰ ਨੇ ਲੱਤ ਫੜੀ ਉਹ ਵੀ ਮਸਤਾਨਾ ਹੋ ਗਿਆ। ਸੰਤ ਜੀ ਦੇ ਸਾਰਾ ਪਿੰਡ ਚਰਨੀ ਲੱਗਾ ਤੇ ਭਜਨ ਪੁਛਿਆ। ਗਦਾਂ ਵਾਲੇ ਦਾ ਲਾਭ ਸਿੰਘ ਹੁਣ ਤਲਵਾੜੇ ਰਹਿੰਦਾ ਹੈ।

## ਵਰਨਾ ਤੋਂ ਭੈਣੀ ਸਾਹਿਬ ਤੀਕ ਤੁਰ ਕੇ ਪ੍ਰਚਾਰ

ਇਕ ਵਾਰੀ ਸੰਤ ਆਪਣੇ ਜੱਥੇ ਨਾਲ ਭੈਣੀ ਸਾਹਿਬ ਤੀਕ ਪੈਦਲ ਪਿੰਡਾਂ ਵਿਚ ਪ੍ਰਚਾਰ ਕਰਦੇ ਆਏ। ਜਦ ਭੈਣੀ ਸਾਹਿਬ ਪਹੁੰਚ ਕੇ ਢੋਲਕੀ ਤੇ ਥੱਪਾ ਵੱਜਾ ਤੇ ਸੰਤਾਂ ਧਾਰਨਾ ਲਾਈ "ਜੀ ਮੈਂ ਆਈ ਪ੍ਰਦੇਸਨ ਦੂਰ ਤੇ" ਸਾਰਾ ਡੇਰਾ ਇੱਕਠਾ ਹੋ ਗਿਆ। ਸਤਿਗੁਰ ਜੀ ਦੀਵਾਨ ਵਿਚ ਆ ਕੇ ਸ਼ਬਦ ਸੁਰ ਨਾਲ ਪੜ੍ਹਨ ਲੱਗ ਪਏ, ਬੜਾ ਰੰਗ ਬੱਝਾ। ਸਾਰਾ ਜੱਥਾ ਮਸਤਾਨਾ ਹੋ ਗਿਆ। ਕਿਸੇ ਨੂੰ ਖਾਣ ਪੀਣ ਦੀ ਸੁੱਧ ਨਾ ਰਹੀ। ਸਤਿਗੁਰੂ ਜੀ ਨੇ ਆਪਣੀ ਹੱਥੀਂ ਸੰਤਾਂ ਤੇ ਉਨ੍ਹਾਂ ਦੇ ਜੱਥੇ ਨੂੰ ਸ਼ਰਦਾਈ ਛਕਾ ਕੇ ਹੋਸ਼ ਵਿਚ ਲਿਆਂਦਾ।

### ਸੰਤ ਇਕਬਾਲ ਸਿੰਘ 'ਤੇ ਪ੍ਰਉਪਕਾਰ

ਸੰਤ ਇਕਬਾਲ ਸਿੰਘ ਦੀ ਪਤਨੀ ਨੂੰ ਅਠਰਾਹ ਦੀ ਬੀਮਾਰੀ ਹੋ ਗਈ। ਕੋਈ ਬੱਚਾ ਬੱਚਦਾ ਨਹੀਂ ਸੀ। ਇਕਬਾਲ ਸਿੰਘ ਕਈਆਂ ਸਾਧਾਂ ਸੰਤਾਂ ਪਾਸ ਗਿਆ ਪਰ ਕਿਤੋਂ ਅਰਾਮ ਨ ਆਇਆ। ਆਖਰ ਇਕ ਸਯੱਦ ਕੋਲ ਗਿਆ। ਉਹ ਤੰਬਾਕੂ ਪੀ ਰਿਹਾ ਸੀ। ਇਕਬਾਲ ਨੂੰ ਬੜੀ ਨਫਰਤ ਹੋਈ ਕਿ ਗੁਰੂ ਰਾਮ ਸਿੰਘ ਦਾ ਸਿੱਖ ਹੋ ਕੇ ਮੈਂ ਗਲਤ ਰਾਹ ਪੈ ਗਿਆ ਹਾਂ। ਸਯੱਦ ਨੇ ਜੋ ਤਵੀਤ ਦਿੱਤਾ ਉਹ ਰਾਹ ਵਿਚ ਸੁੱਟ ਕੇ ਘਰ ਆ ਗਿਆ। ਰਾਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ, ਤੂੰ ਭਟਕਦਾ ਨਾ ਫਿਰ, ਕੱਲ ਸੰਤ ਆਲਾ ਸਿੰਘ ਏਥੇ ਆ ਰਹੇ ਹਨ ਉਹ ਕ੍ਰਿਪਾ ਕਰਨਗੇ। ਅਗਲੇ ਦਿਨ ਸੰਤ ਆਲਾ ਸਿੰਘ ਵਰਨੀ ਆਏ। ਦੀਵਾਨ ਲੱਗਾ। ਇਕਬਾਲ ਸਿੰਘ ਦੀ ਅਰਜ਼ ਸੁਣ ਕੇ ਕਿਹਾ ਤੇਰੇ ਪੁੱਤਰ ਹੋਣਗੇ। ਭਜਨ ਕਰਿਆ ਕਰ। ਇਕਬਾਲ ਸਿੰਘ ਦੇ ਚਾਰ ਪੁੱਤਰ ਹੋਏ। ਉਹ ਸਾਰੇ ਹੁਣ ਸੰਤ ਨਗਰ ਰਹਿ ਰਹੇ ਹਨ। ਇਕਬਾਲ ਸਿੰਘ ਹਰ ਸਾਲ ਪ੍ਰਯੋਗ ਦੀ ਅਰਦਾਸ ਕਰਦਾ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਹੈ।

### ਟਿੱਬੀ ਆਉਣਾ

ਸੰਤ ਜੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਹੁਕਮ ਮੰਨ ਕੇ ਟਿੱਬੀ (ਰਾਜਸਥਾਨ) ਜਾ ਕੇ ਨਿਵਾਸ ਕੀਤਾ, ਉਥੇ ਇਕ ਖੂਹ ਲੁਆਇਆ। ਜਦ 1947 ਵਿਚ ਸਾਧ ਸੰਗਤ ਪਾਕਿਸਤਾਨ ਚੋਂ ਏਧਰ ਆ ਕੇ ਜੀਵਨ ਨਗਰ ' ਇਲਾਕੇ ਵਿਚ ਅਬਾਦ ਹੋਈ ਤਾਂ ਸੰਤ ਜੀ ਨੇ ਸੰਤ ਨਗਰ (ਜੱਗ ਮਲੇਰੇ) ਆਣ ਡੇਰਾ ਲਾਇਆ। ਸੰਤ ਜੀ ਦੀ ਬੇਨਤੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੱਗ ਮਲੇਰੇ ਦਾ ਨਾਮ ਸੰਤ ਨਗਰ ਰੱਖਿਆ। ਰੋਜ਼ ਆਸਾ ਦੀ ਵਾਰ ਤੇ ਦੁਪਹਿਰ ਦਾ ਕੀਰਤਨ ਹੋਣਾ।

### ਸੰਤ ਜੀ ਬੀਮਾਰ

ਸੰਤ ਜੀ ਬੀਮਾਰ ਹੋ ਗਏ। ਆਪ ਦਾ ਜਿਗਰਾ ਬੜਾ ਸੀ, ਕਦੀ ਹਾਏ ਨਹੀਂ ਸਨ ਕਰਦੇ। ਸੰਤ ਜੀ ਨੂੰ ਸਰਸੇ ਡਾਕਟਰ ਸੋਹਣ ਲਾਲ ਕੋਲ ਲੈ ਗਏ। ਸਰਸੇ ਜਾਣ ਵਾਲੇ ਹੇਠ ਲਿਖੇ ਵਿਅਕਤੀ ਸਨ : ਸੰਤ ਅਮਰ ਸਿੰਘ ਜੀ ਠਾਕਰ, ਸੰਤ ਉਤਮ ਸਿੰਘ ਜੀ ਗੁਰ ਪੀਰ, ਤੇਜਾ ਸਿੰਘ ਲਾਲੇਪੁਰ ਤੇ ਸਾਹਿਬ ਕੌਰ ਚੂਹੜਕਾਣੇ ਵਾਲੀ। ਡਾਕਟਰ ਕਿਹਾ ਹੁਣ ਦਵਾਈਆਂ ਤੋਂ ਗੱਲ ਅਗੇ ਚਲੀ ਗਈ ਹੈ। ਸਰਸੇ ਪ੍ਰਮੇਸਰੀ-ਪਤਨੀ ਸੰਤ ਰੌਣਕ ਸਿੰਘ ਦੇ ਘਰੋਂ ਆ ਕੇ ਬੇਨਤੀ ਕੀਤੀ ਕਿ ਆਪ ਦਾ ਹੁਕਮ ਮੇਰੇ ਘਰੋਂ ਦੁੱਧ ਪੀਣ ਦਾ ਸੀ। ਸੰਤਾਂ ਕਿਹਾ ਲੈ ਆਉ। ਗਊ ਦਾ ਦੁੱਧ ਪੀ ਕੇ ਬਚਨ ਪੂਰਾ ਕੀਤਾ। ਸੰਤ ਜੀ ਦੋ ਵਜੇ 30 ਵਿਸਾਖ 2016 ਬਿਕਰਮੀ ਨੂੰ ਸਰੀਰ ਛੱਡ ਕੇ ਪ੍ਰਲੋਕ ਸਿਧਾਰ ਗਏ "ਜੋਤੀ ਜੋਤ ਰਲੀ ਸੰਪੂਰਣ ਥੀਆ ਰਾਮ।"

## ਸੰਤ ਅਤਰ ਸਿੰਘ ਜੀ, ਇੰਦਰ ਮੋਣੀਆਂ

ਹੁਸਨ ਸੰਸਾਰ ਵਿਚ ਲਾਜਵਾਬ ਵਸਤੂ ਹੈ। ਖ਼ੂਬਸੂਰਤ ਹਰ ਚੀਜ਼ ਆਦਮੀ ਨੂੰ ਆਪਣੇ ਵਲ ਖਿੱਚਦੀ ਹੈ। ਹੁਸਨ ਤੇ ਲੋਕਾਂ ਬੜੀਆਂ ਕਵਿਤਾਵਾਂ ਤੇ ਲੇਖ ਲਿਖੇ ਹਨ। ਇਸ ਤਰ੍ਹਾਂ ਕਲਾ ਵੀ ਇਕ ਉਤਮ ਵਸਤੂ ਹੈ। ਸੰਗੀਤ, ਕਵਿਤਾ, ਚਿਤ੍ਰਕਾਰੀ, ਨਿਰਤਕਾਰੀ, ਬੁੱਤਤ੍ਰਾਸ਼ੀ ਕਲਾ ਦੇ ਮੁਖ ਅੰਗ ਹਨ। ਇਨ੍ਹਾਂ ਕਲਾਵਾਂ ਕਰਕੇ ਮਨੁੱਖ ਦੀ ਸੰਸਾਰ ਵਿਚ ਪ੍ਰਸਿੱਧੀ ਹੁੰਦੀ ਹੈ ਪਰ ਜ਼ਿੰਦਗੀ ਵਿਚ ਹਰ ਇਕ ਨੂੰ ਨਸੀਬ ਨਹੀਂ ਹੁੰਦੀ। ਜਿਵੇਂ "ਮੁਹੱਬਤ ਕੇ ਲੀਏ ਕੁਛ ਖਾਸ ਦਿਲ ਮਖਸੂਸ ਹੋਤੇ ਹੈਂ, ਯਹ ਵੁਹ ਨਗ਼ਮਾ ਹੈ ਜੋ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।" ਜਿੱਥੇ ਹੁਸਨ ਤੇ ਕਲਾ ਦਾ ਸੰਗਮ ਹੋ ਜਾਵੇ ਤਾਂ ਉਹ ਅਨੋਖਾਪਨ ਸਾਰੇ ਜਗਤ ਲਈ ਇਕ ਖਾਸ ਕਸ਼ਸ਼ ਦਾ ਕੇਂਦਰ ਬਣ ਜਾਂਦਾ ਹੈ। ਹੁਸਨ ਤੇ ਕਲਾ ਦੇ ਸੁਮੇਲ ਇਕ ਉਸ ਮਹਾਂਪੁਰਖ ਦਾ ਜੀਵਨ ਚਿਤਰਨ ਲੱਗਾ ਹਾਂ ਜਿਸ ਨੇ ਬਹੁਤ ਕਲਾਕਾਰਾਂ, ਬੁਲਾਰਿਆਂ ਨਾਲੋਂ ਵਿਲਖਣਤਾ ਪੈਦਾ ਕੀਤੀ ਸੀ। ਉਹ ਹਨ ਸੰਤ ਅਤਰ ਸਿੰਘ ਜੀ ਇੰਦਰ ਮੋਣੀਆਂ ਵਾਲੇ। ਆਪ ਬੜੇ ਉੱਚੇ ਲੰਮੇ, ਗੋਲ ਚਿਹਰਾ, ਨੱਕ ਉੱਚਾ ਤੇ ਗੋਰੇ ਰੰਗ ਵਾਲੇ ਸਨ। ਆਪ ਦੀ ਸ਼ਖਸੀਅਤ ਬੜੀ ਦਿਲ ਖਿਚਵੀਂ ਸੀ। ਆਪ ਦੇ ਪਿਤਾ ਦਾ ਨਾਮ ਸ. ਸੁੰਦਰ ਸਿੰਘ ਤੇ ਮਾਤਾ ਦਾ ਨਾਮ ਬੀਬੀ ਅਮਰ ਕੌਰ ਸੀ। ਆਪ ਨੇ ਸੰਬੜੇਵਾਲ ਨਗਰ ਜ਼ਿਲ੍ਹਾ ਸਿਆਲਕੋਟ ਵਿਚ ਜਨਮ ਲਿਆ। ਸੰਬੜੇਵਾਲ ਮੇਰੇ ਪਿੰਡ ਜਾਮਕੇ ਚੀਮਾਂ ਤੋਂ ਪੰਜ ਮੀਲ ਦੀ ਵਿੱਥ ਤੇ ਸੀ। ਮੇਰੇ ਗੁਆਂਢੀ ਹੋਣ ਕਰਕੇ ਮੇਰਾ ਬਚਪਨ ਇਨ੍ਹਾਂ ਦੀ ਗੋਦ ਵਿਚ ਹੀ ਗੁਜ਼ਰਿਆਂ ਸੀ। ਇਸ ਲਈ ਘਟਨਾਵਾਂ ਮੇਰੀਆਂ ਅੱਖਾਂ ਅੱਗੇ ਫਿਰਦੀਆਂ ਹਨ। ਮੇਰੇ ਪਿਤਾ ਸੂਬਾ ਸੋਹਣ ਸਿੰਘ ਨਾਲ ਅਥਾਹ ਪਿਆਰ ਸੀ ਤੇ ਸਾਡੇ ਘਰ ਸੰਤ ਜੀ ਦਾ ਕਾਫੀ ਆਉਣ ਜਾਣ ਸੀ।

### ਸੰਤ ਬੰਤਾ ਸਿੰਘ ਜੀ ਦੀ ਸ਼ਰਨ ਵਿਚ

ਸੰਤ ਬੰਤਾ ਸਿੰਘ ਨਾਮਧਾਰੀ ਪੰਥ ਦਾ ਥੰਮ੍ਹ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਨੂੰ ਬੰਦੇ ਬਹਾਦਰ ਦਾ ਖਿਤਾਬ ਦਿੱਤਾ ਹੋਇਆ ਸੀ। ਇਹ ਸ਼ਬਦ ਤੇ ਡਾਂਗ ਦੇ ਵੀ ਧੰਨੀ ਸਨ। ਹਰ ਸਮੇਂ ਵੀਹ ਪੰਜੀ ਜਵਾਨ ਡਾਂਗਾਂ ਵਾਲੇ ਨਾਲ ਰਹਿੰਦੇ ਸਨ। ਸਿੰਘ ਸਭੀਆਂ ਨਾਲ ਬਹਿਸ ਮੁਬਾਸਿਆਂ ਵਿਚ ਪੂਰੇ ਉਤਰਦੇ ਸਨ। ਸੰਤਾਂ ਦੀ ਦਲੀਲ ਦਾ ਕੋਈ ਉਤਰ ਨਹੀਂ ਸੀ ਦੇ ਸਕਦਾ। ਸ. ਮੂਲ ਸਿੰਘ ਗਰਮੂਲੇ ਵਾਲੇ, ਕਰਤਾਰ ਸਿੰਘ ਝਬਰ, ਸ. ਟਹਿਲ ਸਿੰਘ ਫੱਕਰ, ਲਾਭ ਸਿੰਘ ਫਖਰ ਵਰਗੇ ਸੰਤ ਬੰਤਾ ਸਿੰਘ ਅੱਗੇ ਖਲੋ ਨਹੀਂ ਸਨ ਸਕਦੇ। ਸੰਤ ਅਤਰ ਸਿੰਘ ਜੀ ਦੀ ਮਾਤਾ ਨੇ ਆਪ ਨੂੰ ਸੰਤ ਬੰਤਾ ਸਿੰਘ ਦਾ ਚੇਲਾ ਬਣਾ ਦਿੱਤਾ। ਸੰਤ ਜੀ ਨੇ ਪੰਦਰਾਂ ਸਾਲ ਸੰਤ ਬੰਤਾ ਸਿੰਘ ਜੀ ਦੀ ਸੇਵਾ ਕੀਤੀ। ਇਸ ਦੌਰਾਨ ਸੰਤ ਬੰਤਾ ਸਿੰਘ ਜੀ ਨਾਲ ਬੈਠ ਕੇ ਘੰਟਿਆ ਬਧੀ ਨਾਮ ਸਿਮਰਨ ਕਰਨਾ। ਬੜੀ ਮਿਹਨਤ ਬਾਦ ਆਪ ਸੰਤ ਬੰਤਾ ਸਿੰਘ ਜੀ ਦਾ ਰੂਪ ਬਣ ਗਏ। ਸੰਤ ਬੰਤਾ ਸਿੰਘ ਨੇ ਕੀਰਤਨ ਕਲਾ ਵਿਚ ਨਿਪੁੰਨ ਕਰਕੇ ਖੁਸ਼ੀ ਖੁਸ਼ੀ ਵਿਦਿਆ ਕੀਤਾ। ਹੁਣ ਸੰਤ ਅਤਰ ਸਿੰਘ ਕੰਚਨ ਹੋ ਕੇ ਆਪਣਾ ਜੱਥਾ ਵਖਰਾ ਬਣਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਜਸ ਕਰਨ ਲੱਗੇ। ਪੰਦਰਾਂ ਵੀਹ ਸਰੀਰ ਨਾਲ ਖਾਸ ਕਰਕੇ ਢੋਲਕ ਤੇ ਸੰਤ ਪਿਆਰਾ ਬਾਜਵਾ ਨਾਲ ਹੁੰਦਾ, ਜਿਸਦੀਆਂ ਉਂਗਲਾਂ ਢੋਲਕ ਤੇ ਸੰਤ ਜੀ ਦੀਆਂ ਇੰਦਰ ਮੋਹਣੀਆਂ ਜਦ ਰਲ ਕੇ ਵਜਦੀਆਂ ਤਾਂ ਇੰਦਰ ਪੁਰੀ ਤੋਂ ਅਪਸਰਾਂ ਆ ਕੇ ਨਾਲ ਨਾਚ ਕਰਨ ਲਗ ਪੈਂਦੀਆਂ। ਇੰਦਰ ਪੁਰੀ ਦੀਆਂ ਅਪਸਰਾਂ ਨੂੰ ਮਸਤੀ ਦੇਣ ਲਈ ਖੜਤਾਲਾਂ ਦਾ ਨਾਮ ਇੰਦਰ ਮੋਹਣੀਆਂ ਪੈ

ਗਿਆ। ਜਦ ਕਦੀ ਸੰਤ ਜੀ ਨੇ ਰੰਗ ਵਿਚ ਆ ਕੇ ਪੜ੍ਹਨਾ "ਮੇਘੇ ਨੂੰ ਫਰਮਾਨ ਹੋਇਆ ਬਰਸੋ ਕ੍ਰਿਪਾ ਧਾਰ" ਤਾਂ ਮੈਂ ਆਪ ਦੀਵਾਨ ਵਿਚ ਮੀਂਹ ਪੈਂਦਾ ਵੇਖਿਆ। ਸਾਡੇ ਇਲਾਕੇ ਦਾ ਜ਼ੈਲਦਾਰ ਕਾਸਮ ਅਲੀ ਬੜਾ ਰੱਬ ਰਸੀਦਾ ਆਦਮੀ ਸੀ, ਉਹ ਵੀ ਦੀਵਾਨ ਵਿਚ ਬੈਠਾ ਸੀ। ਜਦ ਸੰਤ ਜੀ ਨੇ ਬੁੱਲ੍ਹੇ ਸ਼ਾਹ ਦੀ ਕਾਫੀ ਪੜ੍ਹੀ, "ਅਸਾਂ ਰੱਬ ਤੋਂ ਕੀ ਲੈਣਾ ਸਾਨੂੰ ਯਾਰ ਮਿਲ ਗਿਆ", ਤਾਂ ਜ਼ੈਲਦਾਰ ਨੇ ਵਜਦ ਵਿਚ ਆ ਕੇ ਸੰਤਾਂ ਦੇ ਚਰਨ ਫੜ ਲਏ। ਇਹੋ ਜਿਹੀਆਂ ਬੇਅੰਤ ਘਟਨਾਵਾਂ ਮੈਨੂੰ ਯਾਦ ਹਨ।

**ਸੰਤ ਜੀ ਕੁਝ ਥਿੜਕ ਗਏ**

ਮਾਇਆ ਬੜੀ ਪ੍ਰਬਲ ਹੁੰਦੀ ਹੈ, ਇਹ ਵੱਡਿਆਂ ਵੱਡਿਆਂ ਨੂੰ ਪੈਰਾਂ ਤੋਂ ਕੱਢ ਦੇਂਦੀ ਹੈ। ਮਾਇਆ ਪਿੱਛੇ ਕਈ ਸੰਤ ਸਾਧੂ ਕੌਡੀ ਦੇ ਵੀ ਨਹੀਂ ਰਹਿੰਦੇ। ਇਸ ਮਾਇਆ ਨੇ ਹੀ ਭਰਥਰੀ ਦੇ ਕੰਨ ਪੜਵਾਏ ਤੇ ਰਾਜ ਭਾਗ ਛਡਿਆ। ਸੰਤ ਜੀ ਨਾਲ ਵੀ ਇਸ ਤਰ੍ਹਾਂ ਭਾਣਾ ਵਰਤਿਆ। ਜ਼ਿਲ੍ਹਾ ਸਿਆਲਕੋਟ ਵਿਚ ਇਕ ਪਿੰਡ ਮਸਤੇ ਦਾ ਕੋਟ ਸੀ। ਉਥੇ ਇਕ ਸਾਧੂ ਦਾ ਡੇਰਾ ਸੀ, ਉਹ ਸਾਧੂ ਚੜ੍ਹਾਈ ਕਰ ਗਿਆ। ਉਸ ਦੀ ਜ਼ਮੀਨ ਤੇ ਜਾਇਦਾਦ ਤੇ ਕਬਜ਼ਾ ਕਰਨ ਲਈ ਸੰਤ ਅਤਰ ਸਿੰਘ ਉਸ ਦਾ ਚੇਲਾ ਬਣ ਗਿਆ। ਸੰਤ ਜੀ ਦੀ ਬਦ ਕਿਸਮਤੀ ਉਹ ਡੇਰੇ ਦੇ ਮਾਲਕ ਨ ਬਣ ਸਕੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਨਖਾਹੀਆ ਕਰ ਦਿਤਾ ਪਰ ਦੀਵਾਨ ਉਸੇ ਤਰ੍ਹਾਂ ਖੁਲ੍ਹਿਆਂ ਵਿਚ ਲਾਂਦਾ ਰਿਹਾ ਪਰ ਜਸ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਦਾ ਕਰਦਾ ਰਿਹਾ। ਇਕ ਦਿਨ ਇਕ ਖੁੱਲ੍ਹੇ ਸਿੰਘ ਆਖਿਆ ਸੰਤ ਜੀ, ਸਤਿਗੁਰੂ ਪ੍ਰਤਾਪ ਸਿੰਘ ਨੇ ਤਾਂ ਆਪ ਨੂੰ ਤਨਖਾਹੀਆ ਕੀਤਾ ਹੋਇਆ ਹੈ। ਹੁਣ ਆਪ ਦਾ ਇਸ਼ਟ ਕੀ ਹੈ ? ਸੰਤਾਂ ਕਿਹਾ ਕਿ ਮੇਰਾ ਇਸ਼ਟ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬਖਸ਼ਿਆ ਨਾਮ ਹੈ ਤੇ ਮੇਰਾ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਹੈ। ਉਸ ਸਿੱਖ ਕਿਹਾ ਇਹ ਕਿਸ ਤਰ੍ਹਾਂ ? ਤਾਂ ਸੰਤ ਜੀ ਨੇ ਕਿਹਾ ਕੋਈ ਪੁਤਰ ਆਪਣੇ ਪਿਉ ਨਾਲ ਨਾਰਾਜ਼ ਹੋ ਜਾਏ, ਭਾਵੇਂ ਮੁਕਦਮੇਂ ਬਾਜ਼ੀ ਵੀ ਚਲ ਪਏ ਪਰ ਪੁਤਰ ਤਾਂ ਆਪਣੇ ਪਿਉ ਦਾ ਹੀ ਰਹਿੰਦਾ ਹੈ, ਇਸ ਲਈ ਮੇਰਾ ਨਾਦੀ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਹੀ ਹੈ। ਜਦ ਇਸ ਸੱਚੇ ਸਿਦਕੀ ਦੀ ਇਸ ਵਾਰਤਾ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਤਾ ਲਗਾ ਤਾਂ ਸਤਿਗੁਰੂ ਜੀ ਨੇ ਸੰਤ ਅਤਰ ਸਿੰਘ ਨੂੰ ਆਪ ਭੈਣੀ ਸਾਹਿਬ ਬੁਲਾਇਆ ਅਤੇ ਬਖਸ਼ਬੰਦੀ ਕੀਤੀ ਤੇ ਉਪਦੇਸ਼ ਦਿੱਤਾ ਕਿ ਅਗੋਂ ਸਿੱਖੀ ਨੂੰ ਮਾਇਆ ਨਾਲ ਨ ਤੋਲੀਂ, ਗੁਰੂ ਵਲ ਮੂੰਹ ਤੇ ਪਿੱਠ ਮਾਇਆ ਵਲ ਕਰੋਗੇ ਤਾਂ ਸਦਾ ਸੁੱਖੀ ਰਹੋਗੇ ਅਤੇ ਆਪ ਦੀ ਚੜ੍ਹਦੀ ਕਲਾ ਰਹੇਗੀ।

**ਸੰਤ ਜੀ ਦੀ ਸ਼ਾਦੀ**

ਸਿਆਲਕੋਟ ਤੋਂ ਨਾਰੋਵਾਲ ਨੂੰ ਜਾਣ ਵਾਲੀ ਰੇਲਵੇ ਲਾਈਨ ਤੇ ਇਕ ਨਗਰ ਚਵਿੰਡਾ ਹੈ। ਸੰਤ ਜੀ ਦੀ ਸ਼ਾਦੀ ਬੀਬੀ ਬਲਵੰਤ ਕੌਰ ਨਾਲ ਹੋਈ ਸੀ। ਉਸ ਦੇ ਘਰ ਇਕ ਪੁੱਤਰ ਪੈਦਾ ਹੋਇਆ ਸੀ। ਪੁੱਤਰ ਬੜਾ ਸੁੰਦਰ ਤੇ ਪਿਆਰਾ ਸੀ। ਬਸ ਸੰਤ ਅਤਰ ਸਿੰਘ ਦੀ ਕਾਪੀ। ਜਦ ਪਾਕਿਸਤਾਨ ਬਣਿਆ ਤਾਂ ਸੰਤ ਜੀ ਪਹਿਲਾਂ ਰਾਣੀ ਜ਼ਿਲ੍ਹਾ ਹਿਸਾਰ ਆ ਨਿਵਾਸ ਕੀਤਾ ਪਰ ਫੇਰ ਸੰਤ ਜੀ ਦਸੂਹੇ ਰਿਹਾਇਸ਼ ਕੀਤੀ। ਸੰਤ ਜੀ ਦੇ ਚਲਾਣੇ ਪਿਛੋਂ ਸੰਤਾਂ ਦੇ ਲੜਕੇ ਨੂੰ ਗਲ੍ਹ ਘੁੱਟ ਕੇ ਮਾਰ ਦਿੱਤਾ ਗਿਆ। ਲੜਕੇ ਨੂੰ ਕਿਸ ਮਾਰਿਆ, ਇਸ ਬੁਝਾਰਤ ਨੂੰ ਸੰਤ ਆਤਮਾ ਸਿੰਘ ਸਨਖਤਰਵੀ ਨੇ ਹੱਲ ਕੀਤਾ ਸੀ ਤੇ ਮਾਰਨ ਵਾਲੇ

ਵਿਅਕਤੀ ਦਾ ਨਾਮ ਵੀ ਸਤਿਜੁਗ ਵਿਚ ਲਿਖਿਆ ਸੀ। ਉਸ ਮਹਾਨ ਵਿਦਵਾਨ ਤੇ ਸੰਤ ਦੀ ਮੂਲੋਂ ਹੀ ਕਿਸੇ ਹਤਿਆਰੇ ਜੜ੍ਹ ਪੁੱਟ ਦਿੱਤੀ। ਇਹ ਕਾਲਖ ਮਾਰਨ ਵਾਲੇ ਦੇ ਮਥਿਉਂ ਸਦੀਆਂ ਤੀਕ ਨਹੀਂ ਉਤਰਨੀ।

### ਕਰਾਚੀ ਨੂੰ ਜਾਣਾ

ਪਾਕਿਸਤਾਨ ਬਣਨ ਤੋਂ ਪਹਿਲਾਂ ਸਤਿਗੁਰੂ ਜੀ ਨੇ ਸੰਤਾਂ ਨੂੰ ਕਰਾਚੀ ਪਰਚਾਰ ਕਰਨ ਹਿੱਤ ਭੇਜਿਆ। ਸੰਤ ਜੀ ਲਾਹੌਰ ਤੋਂ ਗੱਡੀ ਚੜ੍ਹੇ। ਆਪ ਨਾਲ ਸੰਤ ਪਿਆਰਾ ਸਿੰਘ ਬਾਜਵਾ, ਸੰਤ ਭਗਤ ਸਿੰਘ ਨਿਰਵੈਰ, ਸੰਤ ਹਰਨਾਮ ਸਿੰਘ ਦਾਦੂ ਵਾਲੀ, ਸੰਤ ਭਗਤ ਸਿੰਘ, ਲਾਂਗਰੀ ਸਾਧੂ ਸਿੰਘ ਧਰਮਕੋਟ ਤੇ ਪੰਡਤ ਗੁਪਾਲ ਸਿੰਘ ਜੀ ਸਨ। ਇਹ ਜੱਥਾ ਸੋਧੀਆਂ ਦਾ ਸੀ। ਇਨ੍ਹਾਂ ਗੜਵੇ ਜਲ ਦੇ ਭਰ ਕੇ ਬੋਰੀਆਂ ਵਿਚ ਪਾ ਲਿਆ। ਗੱਡੀ ਕਰਾਚੀ ਨੂੰ ਚਲ ਪਈ।

ਜਿਸ ਡੱਬੇ ਵਿਚ ਸੰਤਾਂ ਦਾ ਜਥਾ ਸਵਾਰ ਸੀ, ਉਸੇ ਕਮਰੇ ਵਿਚ ਇਕ ਪਠਾਣ ਮਿਲਟਰੀ ਦਾ ਸਿਪਾਹੀ ਬੈਠਾ ਸੀ। ਉਹ ਸੀਟ ਤੇ ਸੁੱਤਾ ਪਿਆ ਸੀ। ਜਦ ਉਹ ਉਠਿਆ ਤਾਂ ਚਿੱਟੇ ਬਸਤਰਾਂ ਵਿਚ ਸਿੱਖ ਬੈਠੇ ਵੇਖ ਕੇ ਬੜੇ ਕ੍ਰੋਧ ਵਿਚ ਸੀਟ ਤੋਂ ਉਤਰਿਆ। ਬਾਥ ਰੂਮ ਜਾ ਕੇ ਜਦ ਲੰਘਣ ਲੱਗਾ ਤਾਂ ਇਕ ਸਿੱਖ ਨੇ ਕਿਹਾ, ਭਾਈ ਸਾਹਿਬ ਜ਼ਰਾ ਵੇਖ ਕੇ ਜਾਣਾ ਹੇਠਾਂ ਸਾਡਾ ਪੀਣ ਵਾਲਾ ਪਾਣੀ ਪਿਆ ਹੈ। ਉਸ ਨੂੰ ਹੋਰ ਗੁੱਸਾ ਚੜ੍ਹ ਗਿਆ ਤੇ ਜਾਣ ਕੇ ਆਪਣੀ ਚੱਪਲ ਗੜਵੇ ਨੂੰ ਲਾ ਦਿੱਤੀ। ਸਿੱਖਾਂ ਰੋਕਿਆ ਪਰ ਉਹ ਲੜਾਈ ਤੇ ਉਤਰ ਆਇਆ। ਬੱਸ ਸਿੱਖਾਂ ਫੜ ਕੇ ਖ਼ੂਬ ਛਿੱਤਰ ਫੇਰਿਆ ਤੇ ਉਹਦੀ ਆਕੜ ਭੰਨ੍ਹ ਦਿੱਤੀ। ਫਿਰ ਚੁੱਪ ਕਰਕੇ ਬੈਠਾ ਰਿਹਾ। ਸਖਰ ਜਾ ਕੇ ਇਕ ਪੁਲਸੀਏ ਨੂੰ ਲੈ ਆਇਆ ਤੇ ਦੋਸ਼ ਲਾਇਆ ਕਿ ਸਿੰਘਾਂ ਮੈਨੂੰ ਨਾਜਾਇਜ਼ ਕੁਟਿਆ ਹੈ। ਪਰ ਜਦ ਕਮਰੇ ਵਾਲਿਆਂ ਲੋਕਾਂ ਸੱਚੀ ਗਲ ਦੱਸੀ ਤਾਂ ਪੁਲਸੀਏ ਨੇ ਪਠਾਣ ਨੂੰ ਝਿੜਕਿਆ। ਫਿਰ ਕਰਾਚੀ ਇਕ ਫੌਜੀ ਅਫਸਰ ਕੋਲ ਸ਼ਿਕਾਇਤ ਕੀਤੀ ਜਦ ਉਸ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਉਸ ਵੀ ਪਠਾਣ ਨੂੰ ਝਿੜਕ ਕੇ ਆਖਿਆ ਤੂੰ ਨਾਜਾਇਜ਼ ਸਿਵਲੀਅਨ ਲੋਕਾਂ ਨੂੰ ਤੰਗ ਕਰਦਾ ਹੈਂ। ਉਸ ਸਾਰਜੰਟ ਨੇ ਪਠਾਣ ਨੂੰ ਕੋਟ ਮਾਰਸ਼ਲ ਕੀਤਾ ਤੇ ਸਜ਼ਾ ਦਿੱਤੀ।

### ਕਰਾਚੀ ਸਟੇਸ਼ਨ ਤੇ ਸੁਆਗਤ

ਜਦ ਗੱਡੀ ਕਰਾਚੀ ਪੁੱਜੀ ਤਾਂ ਸ. ਤੇਜਾ ਸਿੰਘ ਚੰਦੋਵਾਲ ਤੇ ਸ. ਮੁਬਾਰਕ ਸਿੰਘ ਜੀ ਅਗੋਂ ਸੁਆਗਤ ਲਈ ਆਏ ਹੋਏ ਸਨ। ਜਦ ਸਾਜ਼ ਖੋਲ੍ਹ ਕੇ ਲਹਿਰਾ ਵਜਾ ਤਾਂ ਸੰਗਤਾਂ ਹੁਮ ਹੁਮਾਕੇ ਜੱਥੇ ਨਾਲ ਤੁਰ ਪਈਆਂ। ਸ. ਤੇਜਾ ਸਿੰਘ ਜੀ ਮਸਤਾਨੇ ਹੋ ਗਏ। ਬੜਾ ਰਸ ਬਣਿਆ। ਰਾਤ ਦਾ ਦੀਵਾਨ ਗੁਰਦਵਾਰੇ ਹੀ ਹੋਇਆ, ਜਿਥੇ ਬੜੀਆਂ ਰੌਣਕਾਂ ਹੋਈਆਂ। ਅਗਲੇ ਦਿਨ ਫਿਰ ਰਾਤ ਨੂੰ ਗੁਰਦਵਾਰੇ ਦੀਵਾਨ ਲੱਗਾ। ਜਿਹੜੇ ਨਿਹੰਗ ਕਹਿੰਦੇ ਸਨ ਕਿ ਜਿਹੜਾ ਮਸਤਾਨਾ ਹੋਵੇਗਾ, ਉਸ ਦੀ ਭੁਗਤ ਸਵਾਰਾਂਗੇ। ਨਿਹੰਗ ਆਪ ਹੀ ਮਸਤਾਨੇ ਹੋ ਗਏ ਤੇ ਸੰਤ ਜੀ ਨਿਹੰਗਾਂ ਦੇ ਮੋਢਿਆਂ ਤੇ ਚੜ੍ਹ ਕੇ ਨਿਰਤਕਾਰੀ ਕਰਨ ਲੱਗ ਪਏ। ਸੰਤ ਜੀ ਇਕ ਮਹੀਨਾ ਕਰਾਚੀ ਰਹੇ ਤੇ 350 ਸਰੀਰਾਂ ਅੰਮ੍ਰਿਤ ਪੁਛਿਆ ਤੇ ਗੁਰੂ ਵਾਲੇ ਬਣੇ। ਸੰਤ ਪਿਆਰਾ ਸਿੰਘ ਨੂੰ ਉਥੋਂ ਦਾ ਜਥੇਦਾਰ ਥਾਪਿਆ ਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

## ਕਾਂਦਰਾਬਾਦ ਵਿਚ

ਸਤਿਗੁਰੂ ਪ੍ਰਤਾਪ ਸਿੰਘ ਜੀ ਦੌਰਾ ਕਰਦੇ ਰਾਵਲਪਿੰਡੀ ਪੁੱਜੇ। ਉਥੇ ਇਕ ਸਿੱਖ ਬੇਲਾ ਸਿੰਘ ਨੇ ਕਾਦਰਾਬਾਦ ਦਰਸ਼ਨ ਦੇਣ ਲਈ ਅਰਜ਼ ਕੀਤੀ। ਸਤਿਗੁਰੂ ਜੀ ਨੇ ਪ੍ਰਵਾਨਗੀ ਦੇ ਦਿੱਤੀ। ਸੰਗਤਾਂ ਹੁਮ ਹੁਮਾ ਕੇ ਕਾਦਰਾਬਾਦ ਪੁੱਜ ਗਈਆਂ। ਉਥੇ ਬੜਾ ਮੇਲਾ ਹੋਇਆ। ਸੰਤ ਅਤਰ ਸਿੰਘ ਜੀ ਨੇ ਦੀਵਾਨ ਲਾਇਆ। ਸੰਗਤਾਂ ਬਹੁਤ ਪ੍ਰਭਾਵਤ ਹੋਈਆਂ। ਕਈ ਸਿੱਖਾਂ ਭਜਨ ਪੁਛਿਆ। ਸੰਤ ਬੇਲਾ ਸਿੰਘ ਜੀ ਨੇ ਬੜੇ ਖੁੱਲ੍ਹੇ ਪਦਾਰਥ ਬਣਾਏ, ਕੜਾਹ ਪ੍ਰਸ਼ਾਦ ਬਹੁਤ ਬਣਿਆ। ਬੇਲਾ ਸਿੰਘ ਨੇ ਕਿਹਾ ਕਿ ਸਾਧ ਸੰਗਤ ਜੀ ਸਾਰਾ ਕੜਾਹ ਗੜਵਿਆਂ ਵਿਚ ਪਾ ਲਵੋ। ਏਥੋਂ ਦੌਰਾ ਹਾਫਜ਼ਾਬਾਦ ਜਾਣਾ ਸੀ। ਰਸਤੇ ਵਿਚ ਇਕ ਨਾਲਾ ਸੀ। ਸਾਰੇ ਲੰਘਣ ਤੋਂ ਡਰਦੇ ਸਨ। ਸੰਤ ਜੀ ਨੇ ਕਿਹਾ ਕਿ ਮੈਂ ਇੰਜਣ ਬਣਦਾ ਹਾਂ। ਤੁਸੀਂ ਡੱਬੇ ਬਣੋ। ਸਾਰਿਆਂ ਇਕ ਦੂਜੇ ਦੇ ਕੁੜਤੇ ਪਿਛੋਂ ਫੜ ਲਏ ਤੇ ਨਾਲੇ ਵਿਚ ਠਿਲ੍ਹ ਪਏ। ਇਕ ਮਸਤਾਨੀ ਕੰਨੀ ਛੱਡ ਦਿੱਤੀ ਤੇ ਗੋਤੇ ਖਾਣ ਲੱਗੀ। ਸੰਤਾਂ ਕਿਹਾਂ ਜਿਹੜਾ ਮਸਤਾਨੀ ਬਾਹਰ ਕੱਢੇਗਾ ਉਸ ਨਾਲ ਇਸ ਦੀ ਚਾਦਰ ਪਾ ਦਿਆਂਗੇ। ਗਿਲਾਂ ਦੇ ਸੰਤ ਕਿਸ਼ਨ ਸਿੰਘ ਚੁੱਭੀ ਮਾਰ ਕੇ ਮਸਤਾਨੀ ਬਾਹਰ ਕੱਢ ਲਿਆਂਦੀ। ਪਰ ਮਸਤਾਨੀ ਅਨੰਦ ਕਾਰਜ ਨੂੰ ਨਾਂਹ ਕਰ ਦਿੱਤੀ।

## ਝਨਾਂ ਦੇ ਕੰਢੇ

ਅੱਗੇ ਦਰਿਆ ਚਨਾਬ ਠਾਠਾਂ ਮਾਰਦਾ ਸੀ। ਮਲਾਹ ਨੇ ਬੇੜੀ ਪਹਿਲਾਂ ਠੇਲ੍ਹ ਦਿੱਤੀ। ਸੰਤ ਜੀ ਨੇ ਬੜੀਆਂ ਆਵਾਜ਼ਾਂ ਮਾਰੀਆਂ ਪਰ ਮਲਾਹ ਨੇ ਬੇੜੀ ਨਾ ਰੋਕੀ ਤੇ ਕਹਿਣ ਲਗਾ ਮੈਂ ਵਾਪਸ ਆਉਂਦਾ ਹਾਂ। ਪਰ ਸੰਤ ਜੀ ਚਨਾਬ ਵਿਚ ਥੋੜ੍ਹੇ ਪਾਣੀ 'ਚੋਂ ਤੁਰਦੇ ਗਏ ਤੇ ਬੇੜੀ ਜਾ ਫੜੀ। ਸਾਰੀ ਸੰਗਤ ਬੇੜੀ ਤੇ ਚੜ੍ਹ ਗਈ। ਮੰਝਧਾਰ ਵਿਚ ਜਾ ਕੇ ਬੇੜੀ ਡੋਲੇ ਖਾਣ ਲੱਗੀ। ਬੇੜੀ ਵਿਚ ਪਾਣੀ ਪੈਣ ਲੱਗਾ। ਮਲਾਹ ਕਿਹਾ, ਸਾਰੇ ਖੁਦਾ ਦਾ ਨਾਮ ਲਵੋ। ਸੰਤ ਜੀ ਕੱਪੜੇ ਉਤਾਰ ਕੇ ਬੇੜੀ ਦਾ ਰੱਸਾ ਫੜ ਕੇ ਦਰਿਆ ਵਿਚ ਠਿੱਲ੍ਹ ਪਏ। ਰੱਬੀ ਸ਼ਕਤੀ ਨਾਲ ਬੇੜੀ ਪਾਰ ਲਗ ਗਈ। ਸਾਧ ਸੰਗਤ ਸ਼ੁਕਰ ਕੀਤਾ ਤੇ ਸੰਤਾਂ ਦੀ ਇਸ ਤਾਕਤ ਤੋਂ ਸਾਰੇ ਕੁਰਬਾਨ ਜਾਣ ਲੱਗੇ। ਦਰਿਆ ਤੋਂ ਪਾਰ ਇਕ ਖੂਹ ਤੋਂ ਪਾਣੀ ਪੀਣ ਲੱਗੇ ਤਾਂ ਮੁਸਲਮਾਨ ਡਾਂਗਾਂ ਲੈ ਕੇ ਅੱਗੋਂ ਆ ਪਏ ਤੇ ਕਹਿਣ ਲੱਗੇ, ਸਾਡਾ ਖੂਹ ਪਲੀਤ ਕਰ ਦਿੱਤਾ ਹੈ। ਜਦ ਮਲਾਹ ਨੇ ਸੰਤ ਜੀ ਦੀ ਕਰਾਮਾਤ ਦੱਸੀ ਤਾਂ ਮੁਸਲਮਾਨ ਚਰਨੀਂ ਲੱਗੇ। ਜਦ ਸੰਤ ਜੀ ਜਥੇ ਸਮੇਤ ਹਾਫਜ਼ਾਬਾਦ ਦੀਵਾਨ ਵਿਚ ਕੁਵੇਲੇ ਹੋਏ ਅਪੜੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਮੁਸਕਰਾ ਕੇ ਕਿਹਾ ਕਿ ਸੰਤ ਜੀ ਵੇਲਾ ਕੁਵੇਲਾ ਤਾਂ ਵੇਖ ਲਿਆ ਕਰੋ। ਸੰਤ ਜੀ ਚਰਨਾਂ ਤੇ ਸਿਰ ਰੱਖ ਕੇ ਕਹਿਣ ਲੱਗੇ :

"ਤੇਰੇ ਭਰੋਸੇ ਪਿਆਰੇ ਮੈ ਲਾਡ ਲਡਾਇਆ।"

ਸਤਿਗੁਰੂ ਜੀ ਨੇ ਬੇਅੰਤ ਖੁਸ਼ੀਆਂ ਬਖਸ਼ੀਆਂ।

## ਚਾਲੀਹਾ ਕੱਟਣਾ

ਇਕ ਵਾਰੀ ਸੰਤ ਜੀ ਨੇ ਚਾਲੀਹਾ ਕਟਿਆ। ਚਾਲੀ ਦਿਨ ਨਿਰੋਲ ਭਜਨ ਵਿਚ ਬਿਰਤੀ ਲਗੀ। ਚਾਲੀ ਦਿਨ ਬਾਦ ਸਮਰਾਵਾਲ ਬਹੁਤ ਭਾਰੀ ਮੇਲਾ ਹੋਇਆ। ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਦਰਸ਼ਨ ਦਿੱਤੇ। ਮੇਰੇ ਪਿਤਾ ਜੀ ਨੇ ਦੀਵਾਨ ਲਾਇਆ। ਦੀਵਾਨ ਵਿਚ ਕਈ ਮਸਤਾਨੇ ਮੈਂ ਅੱਖੀਂ ਵੇਖੇ ਸਨ। ਸੰਤ ਜੀ ਦੀ ਜਦ ਸੁਰਤ ਸ਼ਬਦ ਨਾਲ ਜੋੜ ਕੇ

ਇੰਦਰ ਮੋਹਣੀਆਂ ਵਜਾਂਦੇ ਸਨ ਤਾਂ ਬਾਰਸ਼ ਬੇਮੁਹਾਰੀ ਆਣ ਵਸਦੀ।

**ਗੁੰਨੇ ਵਿਚ**

ਮੈਂ ਸਤਵੀਂ ਜਮਾਤ ਵਿਚ ਪੜ੍ਹਦਾ ਸੀ। ਦੋ ਮਹੀਨੇ ਦੀਆਂ ਛੁੱਟੀਆਂ ਸਨ। ਸੰਤ ਜੀ ਨੇ ਗੁੰਨੇ ਦੀ ਸੰਗਤ ਦੇ ਬੁਲਾਵੇ ਤੇ ਉਥੇ ਜਾਣਾ ਸੀ ਪਰ ਢੋਲਕੀ ਵਾਲਾ ਕੋਈ ਨਾਲ ਨਹੀਂ ਸੀ। ਸੰਤ ਜੀ ਸਾਡੇ ਪਿੰਡ ਆਏ ਤੇ ਮੇਰੀ ਮਾਤਾ ਵੀਰ ਕੌਰ ਨੂੰ ਕਹਿਣ ਲੱਗੇ ਕਿ ਵੀਰ ਕੌਰੇ, ਜੀਤ ਨੂੰ ਢੋਲਕ ਵਜਾਉਣ ਕੁਝ ਦਿਨ ਮੇਰੇ ਨਾਲ ਭੇਜ ਦਿਉ। ਮੇਰੀ ਮਾਤਾ ਨੇ ਖੁਸ਼ੀ ਖੁਸ਼ੀ ਮੈਨੂੰ ਭੇਜ ਦਿੱਤਾ। ਏਥੇ ਮੈਂ ਇਹ ਅਰਜ਼ ਕਰ ਦਿਆਂ ਕਿ ਮੇਰਾ ਮਾਮਾ ਸੰਤ ਪਿਆਰਾ ਸਿੰਘ ਬਾਜਵਾ ਢੋਲਕ ਦਾ ਬੜਾ ਉਸਤਾਦ ਸੀ। ਮੈਂ ਤੇ ਮੇਰਾ ਛੋਟਾ ਭਰਾ ਅਮਰੀਕ ਸਿੰਘ ਤੇ ਸਾਡੀ ਮਾਸੀ ਦਾ ਪੁੱਤਰ ਰਾਜ ਸਿੰਘ ਸਾਬਕ ਸਰਪੰਚ ਅੰਮ੍ਰਿਤਸਰ (ਹਰਿਆਣਾ) ਸਾਰੇ ਉਸ ਦੇ ਸ਼ਗਿਰਦ ਸੀ ਤੇ ਉਹੀ ਗਤਾਂ ਢੋਲਕ ਤੇ ਸਾਨੂੰ ਸਾਡੇ ਮਾਮੇ ਨੇ ਸਿਖਾਈਆਂ ਸਨ। ਮੈਂ ਹਫਤਾ ਭਰ ਨਾਲ ਹੀ ਸੰਤ ਜੀ ਦੇ ਰਿਹਾ। ਗੁੰਨੇ ਦੇ ਲੋਕ ਭਾਵੇਂ ਅਕਾਲੀ ਜਾਂ ਨਾਮਧਾਰੀ ਸਨ, ਸਭ ਸੰਤਾਂ ਦੇ ਆਸ਼ਕ ਸਨ। ਸੰਤਾਂ ਨੇ ਸਾਰੀ ਦੁਪਹਿਰ ਦੀਵਾਨ ਲਾਉਣਾ। ਇਕ ਦਿਨ ਸੰਤ ਜੀ ਇਕ ਪਿਪਲ ਤੇ ਚੜ੍ਹ ਗਏ ਤੇ ਉਥੋਂ ਛੱਪੜ ਵਿਚ ਛਾਲ ਕੱਢ ਮਾਰੀ। ਪਰ ਸੰਤ ਜੀ ਨੂੰ ਕੋਈ ਸੱਟ ਨਾ ਲੱਗੀ। ਇਸ ਤਰ੍ਹਾਂ ਸੰਗਤਾਂ ਨੂੰ ਤਾਰਦੇ ਹਫਤੇ ਪਿਛੋਂ ਵਾਪਸ ਸੰਬੜੇਵਾਲ ਆ ਗਏ। ਆਪ ਜੀ ਦੇ ਦੀਵਾਨਾਂ ਦਾ ਅਸਰ ਸਾਰਾ ਦੁਆਬਾ ਤੇ ਖਾਸ ਕਰ ਸਿਆਲ ਕੋਟ ਦੇ ਜ਼ਿਲ੍ਹੇ ਵਿਚ ਬਹੁਤ ਹੀ ਸੀ। ਖਾਸ ਕਰਕੇ ਕੰਗ, ਬਲੰਗਣ, ਸਹਿਜੋ ਕੇ, ਤਾਜੋ ਕੇ, ਆਦਮਕੇ, ਜਾਮਕੇ, ਵਸਨ ਕੇ, ਘੜਤਲ ਗੋਜਰਾ, ਭੂਪਾਲ ਵਾਲਾ, ਗਲੋਟੀਆਂ ਵਿਚ ਬਹੁਤ ਹੀ ਅਸਰ ਸੀ।

**ਪਾਕਿਸਤਾਨ ਬਾਅਦ**

ਪਾਕਿਸਤਾਨ ਬਣਨ ਤੇ ਆਪ ਪਿੰਡ ਰਾਣੀਆਂ ਜ਼ਿਲ੍ਹਾ ਸਰਸਾ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਚਰਨੀਂ ਡੇਰਾ ਲਾਇਆ। ਆਪ ਥੋੜ੍ਹੇ ਚਿਰ ਹੀ ਉਥੇ ਰਹੇ ਤੇ ਫਿਰ ਦਸੂਹਾ ਜ਼ਿਲ੍ਹਾ ਹੁਸ਼ਿਆਰਪੁਰ ਆ ਗਏ। ਏਥੇ ਕੁਝ ਸਮਾਂ ਰਹੇ।

**ਅੰਤ ਸਮਾਂ**

ਸੰਤ ਜੀ ਨੇ ਮਕੇਰੀਆਂ ਆਖਰੀ ਦੀਵਾਨ ਲਾਇਆ। ਦੀਵਾਨ ਵਿਚ ਹੀ ਸ਼ਬਦ ਪੜ੍ਹਦਿਆਂ ਸਰੀਰ ਤਿਆਗ ਕੇ ਅਕਾਲ ਪੁਰਖ ਵਿਚ ਲੀਨ ਹੋ ਗਏ ਤੇ ਸੁਖਮਨੀ ਸਾਹਿਬ ਦੀ ਬਾਣੀ ਸਫਲ ਕਰ ਗਏ।

ਧੰਨੁ ਧੰਨੁ ਧੰਨੁ ਜਨ ਆਇਆ॥
ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥
ਜਨ ਆਵਨ ਕਾ ਇਹੈ ਸੁਆਉ॥
ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥

*(ਸੁਖਮਨੀ ਸਾਹਿਬ)*

# ਸੰਤ ਪ੍ਰੀਤਮ ਸਿੰਘ ਜੀ ਪੱਦੀ

ਸਿਆਲ ਦੇ ਦਿਨ ਸਨ, ਸਰਦੀ ਬੜੇ ਜ਼ੋਰਾਂ ਤੇ ਸੀ। ਬੱਚੇ ਬੁੱਢੇ ਠਰੂੰ ਠਰੂੰ ਕਰਦੇ ਸਨ। ਸਕੂਲ ਦੀ ਘੰਟੀ ਵੱਜੀ। ਬੱਚਿਆਂ ਪਰੇਅਰ ਕੀਤੀ ਤੇ ਆਪਣੇ ਆਪਣੇ ਕਮਰਿਆਂ ਵਿਚ ਚਲੇ ਗਏ। ਕਈ ਅਧਿਆਪਕਾਂ ਬਾਹਰ ਹੀ ਕਲਾਸਾਂ ਲਾ ਲਈਆਂ। ਮੈਂ ਅਠਵੀਂ ਕਲਾਸ ਨੂੰ ਹਿਸਾਬ ਪੜ੍ਹਾਉਣ ਲਈ ਸਕੂਲ ਦੇ ਪਿਛੇ ਧੁੱਪੇ ਜਾ ਕਲਾਸ ਲਾਈ। ਮੈਂ ਆਪਣੀ ਧੁਨ ਵਿਚ ਬੱਚਿਆਂ ਨੂੰ ਬਲੈਕ ਬੋਰਡ ਤੇ ਸੁਆਲ ਸਮਝਾ ਰਿਹਾ ਸੀ। ਮੈਂ ਜਦ ਪਿਛੇ ਪਰਤ ਕੇ ਦੇਖਿਆ ਤਾਂ ਦੋ ਸਿੰਘ ਨਾਮਧਾਰੀ ਪਹਿਰਾਵੇ ਵਿਚ ਮੇਰੇ ਪਿਛੇ ਚੁਪ ਚਾਪ ਖੜ੍ਹੇ ਸਨ। ਚਿੱਟੇ ਦੁੱਧ ਵਰਗੇ ਕੱਪੜੇ, ਗਲ੍ਹ ਰੇਸ਼ਮੀ ਜੈਕਟ, ਖ਼ੂਬਸੂਰਤ ਪੂਰੇ ਜਵਾਨ ਤੇ ਉੱਚੇ ਲੰਮੇ। ਮੈਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਬੈਕੁੰਠ 'ਚੋਂ ਅਕਾਲ ਪੁਰਖ ਨੇ ਦੂਤ ਭੇਜੇ ਹਨ। ਜਦ ਗਹੁ ਨਾਲ ਤਕਿਆ ਤਾਂ ਇਕ ਰਿਸ਼ਤੇਦਾਰੀ 'ਚੋਂ ਮੇਰਾ ਮਾਸੜ ਲਗਦਾ ਸੀ। ਬੜੇ ਚਿਰ ਪਿਛੋਂ ਮਿਲਣ ਕਾਰਨ ਮੈਂ ਮਸਾਂ ਹੀ ਪਛਾਣਿਆ। ਇਹ ਸੀ ਸੰਤ ਬਘੇਲ ਸਿੰਘ ਹਕੀਮ। ਮੈਂ ਦੋਹਾਂ ਦੀ ਪੈਰੀਂ ਹੱਥ ਲਾਇਆ ਤਾਂ ਮਾਸੜ ਜੀ ਨੇ ਮੇਰੀ ਦੂਜੇ ਸਿੰਘ ਨਾਲ਼ ਵਾਕਫੀਅਤ ਕਰਵਾਈ ਤੇ ਦਸਿਆ, ਇਹ ਸੰਤ ਪ੍ਰੀਤਮ ਸਿੰਘ ਜੀ ਪੱਦੀ ਤੋਂ ਹਨ ਤੇ ਨਾਮਧਾਰੀ ਪੰਥ ਵਿਚ ਵਾਰੇ ਲਾਉਣ ਲਈ ਬੜੇ ਪ੍ਰਸਿੱਧ ਹਨ। ਮੈਂ ਭਾਵੇਂ ਨਾਮਧਾਰੀ ਸੂਬਾ ਸੋਹਣ ਸਿੰਘ ਜੀ ਦਾ ਸਪੁੱਤਰ ਸੀ ਪਰ ਤਿੰਨ ਚਾਰ ਸਾਲ ਤੋਂ ਨਾਮਧਾਰੀ ਸਮਾਜ ਤੋਂ ਕਾਫੀ ਦੂਰ ਸੀ। ਅਸੀਂ ਤਿੰਨੇ ਬੈਠ ਗਏ। ਗੁਰੂ ਘਰ ਦੇ ਬਚਨ ਸੰਤ ਪ੍ਰੀਤਮ ਸਿੰਘ ਜੀ ਨੇ ਕਰਕੇ ਮੇਰੇ ਅੰਤਰੀਵ ਭਾਵਾਂ ਨੂੰ ਜਗ੍ਹਾ ਦਿੱਤਾ ਤੇ ਛੋਟਿਆਂ ਹੁੰਦਿਆਂ ਦੇ ਵਾਕਿਆਤ—ਸੰਤ ਅਤਰ ਸਿੰਘ ਜੀ ਨਾਲ ਢੋਲਕ ਵਜਾਉਣੀ, ਸੰਤ ਭੂਰੀ ਵਾਲਿਆਂ ਦੀ ਸੰਗਤ ਅੱਖਾਂ ਅੱਗੇ ਘੁੰਮਣ ਲੱਗ ਪਏ ਤੇ ਮੇਰਾ ਜੀਅ ਕਰੇ ਕਿ ਹੁਣੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਾਂ। ਹਕੀਮ ਜੀ ਤੇ ਸੰਤ ਜੀ ਮੇਰੇ ਸੱਚੇ ਪ੍ਰੇਮ ਨੂੰ ਵੇਖ ਕੇ ਰਾਤ ਮੇਰੇ ਘਰ ਮਹੇੜੂ (ਫਗਵਾੜੇ) ਹੀ ਰਹੇ। ਸਾਰੀ ਰਾਤ ਗੁਰੂ ਘਰ ਦੇ ਬਚਨਾਂ ਮੈਨੂੰ ਮੁਗਧ ਕਰ ਦਿੱਤਾ। ਸਵੇਰੇ ਸੰਤ ਚਲੇ ਗਏ। ਪਰ ਪਿਆਰ ਦੀਆਂ ਇੰਨੀਆਂ ਪੀਡੀਆਂ ਗੰਢਾਂ ਦੇ ਗਏ ਕਿ ਆਖਰੀ ਦਮ ਤੀਕ ਪਿਆਰ ਨਿਭਿਆ ਤੇ ਜੋ ਹੁਣ ਵੀ ਦਿਆਲ ਸਿੰਘ ਤੇ ਦਰਸ਼ਨ ਸਿੰਘ ਹੋਰਾਂ ਨਾਲ ਨਿਭ ਰਿਹਾ ਹੈ। ਸੰਤ ਸਰੀਰ ਛੱਡਣ ਤੋਂ ਪਹਿਲਾਂ ਆਖ ਗਏ ਕਿ ਜੀਤ ਤੂੰ ਮੇਰਾ ਪੰਜਵਾਂ ਪੁੱਤਰ ਹੈਂ। ਆਪ ਦੇ ਪਿਤਾ ਦਾ ਨਾਮ ਸ. ਠਾਕਰ ਸਿੰਘ ਨਿਵਾਸੀ ਪੱਦੀ ਖਾਲਸਾ ਸੀ ਤੇ ਮਾਤਾ ਦਾ ਨਾਮ ਜਵਾਲੀ ਸੀ। ਆਪ ਦੇ ਨਾਨਕੇ ਛੋਟੇ ਦੋਸਾਂਝ ਜ਼ਿਲ੍ਹਾ ਜਲੰਧਰ ਵਿਚ ਸਨ। ਆਪ ਦਾ ਜਨਮ (ਸੰਮਤ 1964) ਸੰਨ 1907 ਮਾਘੀ ਵਾਲੇ ਦਿਨ ਨਾਨਕੇ ਪਿੰਡ ਦੋਸਾਂਝ ਵਿਚ ਹੋਇਆ। ਜਨਮ ਸਮੇਂ ਆਪ ਨੂੰ ਸੰਤ ਅਨੋਖ ਸਿੰਘ ਨੇ ਭਜਨ ਦਿੱਤਾ। ਇਸ ਤਰ੍ਹਾਂ ਆਪ ਦੇ ਜੀਵਨ ਦੀ ਸ਼ੁਰੂਆਤ ਹੋਈ। ਆਪ ਜੀ ਛੇ ਭਰਾ ਹਨ : (1) ਸੰਤ ਪ੍ਰੀਤਮ ਸਿੰਘ (2) ਸ. ਅਜੀਤ ਸਿੰਘ (3) ਸ. ਬੁੱਧ ਸਿੰਘ (4) ਸ. ਗੁਰਮੀਤ ਸਿੰਘ (5) ਸੰਤ ਰਤਨ ਸੰਘਿ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ (6) ਅਵਤਾਰ ਸਿੰਘ। ਇਕ ਭੈਣ ਬੀਬੀ ਰਤਨ ਕੌਰ ਹੈ। ਪੰਜ ਸਾਲ ਦੀ ਉਮਰ ਵਿਚ ਆਪ ਨੂੰ ਸਕੂਲ ਦਾਖਲ ਕਰਵਾਇਆ ਗਿਆ। ਆਪ ਨੇ ਸਤਵੀਂ ਜਮਾਤ ਤੀਕ ਵਿਦਿਆ ਹਾਸਲ ਕੀਤੀ ਤੇ ਫਿਰ ਪਿਤਾ ਪੁਰਖੀ ਕੰਮ ਲਕੜ ਦਾ ਸਿਖਿਆ, ਜਿਸ ਵਿਚ ਆਪ ਨੇ ਪੂਰੀ ਮਹਾਰਤ ਹਾਸਲ ਕਰ ਲਈ। ਪੰਦਰਾਂ ਸਾਲ ਦੀ ਉਮਰ ਵਿਚ ਆਪ ਦੀ ਸ਼ਾਦੀ ਪਿੰਡ ਧੰਨੋ ਵਾਲੀ ਨੇੜੇ ਜਲੰਧਰ ਛਾਉਣੀ ਹੋਈ। ਆਪ ਦੇ ਸਹੁਰੇ ਦਾ ਨਾਮ ਸ.

ਲੱਖਾ ਸਿੰਘ ਸੀ ਤੇ ਸੁਪਤਨੀ ਦਾ ਨਾਮ ਬੀਬੀ ਅਮਰ ਕੌਰ ਸੀ। ਇਸ ਤਰ੍ਹਾਂ ਆਪ ਦਾ ਗ੍ਰਹਿਸਤ ਜੀਵਨ ਸ਼ੁਰੂ ਹੋਇਆ। ਸਤਿਗੁਰਾਂ ਦੀ ਕ੍ਰਿਪਾ ਨਾਲ ਚਾਰ ਪੁੱਤਰ ਤੇ ਚਾਰ ਹੀ ਧੀਆਂ ਨੇ ਜਨਮ ਲਿਆ। ਪੁੱਤਰ ਸ. ਦਰਸ਼ਨ ਸਿੰਘ, ਸੰਤ ਦਿਆਲ ਸਿੰਘ (ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ), ਸ. ਸੁਖਦੇਵ ਸਿੰਘ ਤੇ ਜਸਪਾਲ ਸਿੰਘ ਹਨ। ਸੂਬਾ ਦਸੌਂਦਾ ਸਿੰਘ ਜੀ ਦੀ ਸੰਗਤ ਨਾਲ ਦਸਤਾਰ ਸਿੱਧੀ ਕਰ ਲਈ ਤੇ ਸੂਬਾ ਜੀ ਨੇ ਸੰਤ ਪ੍ਰੀਤਮ ਸਿੰਘ ਤੇ ਰਤਨ ਸਿੰਘ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਕੀਤਾ। ਬਸ ਨਿਗਾਹ ਨਾਲ ਦੋਵੇਂ ਭਰਾ ਪ੍ਰਵਾਨ ਹੋ ਗਏ। ਆਪਣੀ ਯੋਗਤਾ ਨਾਲ ਰਤਨ ਜੀ ਸਤਿਗੁਰੂ ਜੀ ਦੇ ਲਾਂਗਰੀ ਬਣ ਗਏ ਤੇ ਪ੍ਰੀਤਮ ਜੀ ਆਪਣੇ ਪ੍ਰੀਤਮ ਦੇ ਹਜ਼ੂਰ ਕੀਰਤਨੀਏ ਪ੍ਰਸਿੱਧ ਹੋਏ। ਕੋਇਲ ਦਾ ਰੰਗ ਕਾਲਾ ਹੁੰਦਾ ਹੈ ਪਰ ਸੁਰ ਲੋਹੜੇ ਦਾ ਮਿੱਠਾ ਸੀ। ਕਾਲਿਆਂ ਬੰਦਿਆਂ ਦੇ ਸੁਰ ਸੁਰੀਲੇ ਹੁੰਦੇ ਹਨ ਪਰ ਗੋਰਿਆਂ ਦੇ ਵਿਰਲੇ ਸੁਰ ਮਿੱਠੇ ਹੁੰਦੇ। ਸੰਤ ਜੀ ਦਾ ਰੰਗ ਗੋਰਾ ਨਸ਼ੋ ਸੀ ਪਰ ਸੁਰ ਕੋਇਲ ਨੂੰ ਵੀ ਮਾਤ ਪਾਂਦਾ ਸੀ। ਨਾਮਧਾਰੀ ਪੰਥ ਵਿਚ ਵਾਰੇ ਦੀ ਰੀਤੀ ਸੰਤ ਗਿਆਨ ਸਿੰਘ ਜੀ ਨੇ ਸ਼ੁਰੂ ਕੀਤੀ ਹੈ ਸੀ ਪਰ ਇਸ ਨੂੰ ਪ੍ਰਫੁਲਤ ਸੰਤ ਪ੍ਰੀਤਮ ਸਿੰਘ ਨੇ ਹੀ ਕੀਤਾ ਸੀ।

### ਵਾਰੇ ਦਾ ਅਨੋਖਾਪਨ

ਆਸਾ ਦੀ ਵਾਰ ਦਾ ਕੀਰਤਨ ਤਾਂ ਸਿੱਖੀ ਦੇ ਸ਼ੁਰੂ ਹੋਣ ਤੋਂ ਹੀ ਹੋ ਗਿਆ ਸੀ। ਪਰ ਰਾਗਾਂ ਵਿਚ ਗੀਤਾਂ ਬਣਾ ਕੇ ਢੋਲਕ ਛੈਣਿਆਂ ਨਾਲ ਗਾਉਣਾ ਇਹ ਨਾਮਧਾਰੀ ਪੰਥ ਨੂੰ ਹੀ ਵਿਰਸੇ ਵਿਚ ਮਿਲਿਆ ਹੈ। ਜਦ ਮੇਲਿਆਂ ਵਿਚ ਕਦੀ ਵਾਰਾ ਲਗਣਾ ਹੁੰਦਾ ਤਾਂ ਸਾਧ ਸੰਗਤ ਨੇ ਇਕ ਵਜੇ ਹੀ ਰਾਤ ਆ ਕੇ ਦੀਵਾਨ ਵਿਚ ਥਾਂ ਮਲ ਲੈਣੀ। ਆਪ ਜੀ ਦੇ ਜਥੇ ਦੇ ਸਾਥੀ ਇਹ ਸਨ : (1) ਦਿਆਲ ਸਿੰਘ ਹਾਰਮੋਨੀਅਮ (2) ਸ. ਭਗਵਾਨ ਸਿੰਘ (3) ਸ. ਬਲਵੰਤ ਸਿੰਘ (4) ਸੰਤ ਕ੍ਰਿਪਾਲ ਸਿੰਘ। ਇਹ ਸਾਰੇ ਭਰਾ ਲੁਹਾਰਾਂ ਵਾਲ ਜ਼ਿਲ੍ਹਾ ਜਲੰਧਰ ਦੇ ਵਾਸੀ ਹਨ।

(1) ਗਿਆਨ ਸਿੰਘ ਢੋਲਕ ਤੇ (2) ਸੰਤ ਪੂਰਨ ਸਿੰਘ (3) ਸੰਤ ਸੋਹਣ ਸਿੰਘ ਇਹ ਸਾਰੇ ਗੜ੍ਹ ਪਧਾਣਿਆਂ ਦੇ ਸਨ। ਸੰਤ ਜੀ ਦੇ ਭਰਾ (1) ਸ. ਅਜੀਤ ਸਿੰਘ ਤੇ ਗੁਰਮੀਤ ਸਿੰਘ ਵੀ ਨਾਲ ਸਾਥ ਦੇਂਦੇ ਸਨ। ਜਦ ਵਾਰਾ ਸ਼ੁਰੂ ਕਰਦੇ ਸਨ ਤਾਂ ਇੰਝ ਲਗਦਾ ਸੀ ਜਿਵੇਂ ਇੰਦਰ ਪੁਰੀ ਦੇ ਸਭ ਦੇਵੀ ਦੇਵਤੇ ਸੰਤਾਂ ਦੇ ਵਾਰੇ ਦਾ ਆ ਕੇ ਰਸ ਮਾਣ ਰਹੇ ਹੁੰਦੇ। ਮੈਂ ਸੰਤਾਂ ਦੇ ਨਾਲ ਬੈਠਾ ਹੁੰਦਾ ਸੀ। ਕਈ ਵਾਰੀ ਦੋ ਵਜੇ ਤੋਂ ਲੈ 10 ਵਜੇ ਤੀਕ ਵਾਰੇ ਦਾ ਰਸ ਬਣਿਆ ਰਹਿੰਦਾ। ਸਾਰੇ ਪੰਥ ਵਿਚ ਆਪ ਦੀ ਪ੍ਰਸਿਧੀ ਹੋ ਗਈ ਤੇ ਹਰ ਕੋਈ ਆਪ ਨੂੰ ਸਤਿਕਾਰ ਦੀ ਨਿਗਾਹ ਨਾਲ ਵੇਖਦਾ ਸੀ।

### ਲਾਹੌਰ ਵਿਚ ਨਿਵਾਸ

ਸੰਤ ਕੰਮ ਦੀ ਭਾਲ ਵਿਚ ਲਾਹੌਰ ਚਲੇ ਗਏ। ਏਥੇ ਸਤਿਗੁਰੂ ਜੀ ਦਾ ਕਾਫੀ ਆਉਣ ਜਾਣ ਸੀ। ਸੰਤਾਂ ਦਾ ਜਥਾ ਵੀ ਏਥੇ ਹੀ ਕੰਮ ਕਰਦਾ ਸੀ। ਇਨ੍ਹਾਂ ਦਿਨੇ ਕੰਮ ਕਰਨਾ ਤੇ ਤੜਕੇ ਵਾਰਾਂ ਲਾਉਣਾ। ਇਹ ਗੱਲ 1943 ਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਅਨਿੰਨ ਭਗਤ ਬਾਲ ਸਖਾਈ ਮਿਤਰ ਸੰਤ ਆਸਾ ਸਿੰਘ ਜੀ ਪਾਸ ਕਾਫੀ ਆਉਣਾ ਜਾਣਾ ਸੀ। ਸੰਤ ਆਸਾ ਸਿੰਘ ਦਾ ਲੜਕਾ ਕਰਤਾਰ ਸਿੰਘ ਕਿਸੇ ਕਾਨੂੰਨੀ ਅੜਿਕੇ ਵਿਚ ਆ ਗਿਆ। ਉਸ ਵਿਚੋਂ ਨਿਕਲਣਾ ਔਖਾ ਹੋ ਗਿਆ। ਮੁਕੱਦਮਾਂ ਚਲ ਪਿਆ। ਸੰਤ ਆਸਾ

ਸਿੰਘ ਜੀ ਨੇ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਗਰੀਬ ਨਿਵਾਜ ਲੜਕੇ ਕਰਤਾਰ ਸਿੰਘ ਕੋਲੋਂ ਕੋਈ ਗਲਤੀ ਹੋ ਗਈ ਹੈ। ਮੁਕੱਦਮਾ ਚਲ ਪਿਆ ਹੈ, ਉਸ ਤੇ ਕ੍ਰਿਪਾ ਕੀਤੀ ਜਾਵੇ। ਸਤਿਗੁਰੂ ਜੀ ਨੇ ਹੁਕਮ ਦਿੱਤਾ ਤੇ ਕਿਹਾ ਸਭ ਠੀਕ ਹੋ ਜਾਵੇਗਾ। ਸੰਤ ਪ੍ਰੀਤਮ ਸਿੰਘ ਜੀ ਨੂੰ ਹੁਕਮ ਹੋਇਆ ਕਿ ਦੇਗ ਤਿਆਰ ਕਰਕੇ ਅਰਦਾਸਾ ਕਰ ਦਿਉ। ਦੂਜੇ ਦਿਨ ਕਰਤਾਰ ਸਿੰਘ ਬਰੀ ਹੋ ਕੇ ਘਰ ਆ ਗਿਆ। ਸਤਿਗੁਰੂ ਜੀ ਨੇ ਸੰਤ ਪ੍ਰੀਤਮ ਸਿੰਘ ਨੂੰ ਕਿਹਾ ਅੱਗੋਂ ਵੀ ਲੋੜਵੰਦ ਦੀ ਅਰਦਾਸ ਕਰ ਦਿਆ ਕਰੋ। ਸਭ ਅਰਦਾਸਾਂ ਪ੍ਰਵਾਨ ਹੋਣਗੀਆਂ। ਮੈਂ ਵੇਖਿਆ ਕਿ ਸੰਤਾਂ ਦੀ ਅਰਦਾਸ ਪੂਰੀ ਹੁੰਦੀ ਰਹੀ।

**ਸੰਮਤ 1996 ਵਿਚ ਪਹਾੜਾਂ ਵਿਚ ਵਾਸਾ**

ਸੰਤ 1947 ਤੋਂ ਕੁਝ ਚਿਰ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਬਹੁਤ ਵੱਡਾ ਘੱਲੂਘਾਰਾ ਵਾਪਰਨ ਵਾਲਾ ਹੈ। ਆਪਣੇ ਬਾਲ ਬੱਚੇ ਲੈ ਕੇ ਰਾਵੀ ਪਾਰ ਕਰ ਜਾਵੋ। ਜਿਨ੍ਹਾਂ ਹੋਰ ਮੁਸੀਬਤ ਤੋਂ ਬਚਣਾ ਹੈ ਉਹ ਸੰਕੇਤ ਮੰਡੀ ਪਹਾੜਾਂ ਵਿਚ ਚਲੇ ਜਾਉ। ਇਹ ਐਲਾਨ ਸ਼ੇਖੂਪੁਰ ਬਗਦਾਦ ਜ਼ਿਲ੍ਹਾ ਗੁਜਰਾਂਵਾਲੇ ਹੋਇਆ। ਜਿਨ੍ਹਾਂ ਹੁਕਮ ਮੰਨਿਆ ਉਹ ਸੁਖੀ ਰਹੇ, ਬਾਕੀਆਂ ਕਾਫੀ ਦੁੱਖ ਭੋਗੇ। ਸੰਤ ਪ੍ਰੀਤਮ ਸਿੰਘ ਜੀ ਹੁਕਮ ਮੰਨ ਕੇ ਪਹਾੜ ਚਲੇ ਗਏ। ਉਥੇ ਪਹਾੜ ਵਿਚ ਕਾਫੀ ਸਿੱਖ ਜਾ ਵੱਸੇ ਤੇ ਕਾਫੀ ਵਾਪਸ ਆ ਗਏ। ਸੰਤ ਜੀ ਨੇ ਏਥੇ ਵੀ ਦੀਵਾਨਾਂ ਦਾ ਪ੍ਰਵਾਹ ਚਲਾਈ ਰਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਹੀ ਬਾਬਾ (ਸਤਿਗੁਰੂ) ਜਗਜੀਤ ਸਿੰਘ ਜੀ ਦੀ ਦੇਖ ਰੇਖ ਹੇਠ ਲਕੜ ਦੇ ਮਕਾਨ ਤਿਆਰ ਕੀਤੇ, ਜੋ ਪਾਕਿਸਤਾਨ 'ਚੋਂ ਆਈ ਸੰਗਤ ਦੇ ਕੰਮ ਆਏ। ਸੰਤ ਜੀ ਦੱਸ ਮਹੀਨੇ ਏਥੇ ਰਹਿ ਕੇ ਵਾਪਸ ਆਪਣੇ ਨਗਰ ਪੱਦੀ ਜਲੰਧਰ ਆ ਗਏ। ਫਗਵਾੜੇ ਆ ਕੇ ਹਾਂਡਿਆਂ ਦੇ ਕਾਰਖਾਨੇ ਵਿਚ ਲਕੜ ਦੇ ਪਾਟਰਨ ਦਾ ਕੰਮ ਸ਼ੁਰੂ ਕੀਤਾ। ਏਥੇ ਮੇਰੇ ਨਾਲ ਮੁਲਾਕਾਤ ਹੁੰਦੀ ਰਹੀ।

**ਦੁਆਬੇ ਦੇ ਦੌਰੇ**

ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਦੋਆਬੇ ਵਿਚ ਆਉਣ ਤਾਂ ਮੈਨੂੰ ਉਚੇਚੇ ਤੌਰ ਤੇ ਬੁਲਾ ਲੈਣਾ। ਇਕ ਵਾਰੀ ਗੜ੍ਹ ਪਦਾਣੇ ਮੇਲਾ ਸੀ। ਢੋਲਕ ਵਜਾਣ ਵਾਲਾ ਉਸ ਵੇਲੇ ਕੋਈ ਨਹੀਂ ਸੀ। ਉਥੇ ਆਸਾ ਦੀ ਵਾਰ ਵਿਚ ਢੋਲਕ ਮੈਨੂੰ ਵਜਾਉਣੀ ਪਈ ਤਾਂ ਮੇਰੇ ਹੱਥਾਂ ਵਿਚ ਛਾਲੇ ਪੈ ਗਏ। ਸਤਿਗੁਰੂ ਜੀ ਮੇਰੇ ਹੱਥ ਵੇਖ ਕੇ ਕਹਿਣ ਲੱਗੇ ਕਿ ਅੱਜ ਕੰਜਰੀਆਂ ਨੂੰ ਪੀਣਾ ਪੈ ਗਿਆ ਹੈ। ਮੈਂ ਅਰਜ਼ ਕੀਤੀ ਕਿ ਮੇਰੇ ਮੁਰਸ਼ਦ ਨੂੰ ਕੰਜਰੀ ਦੇ ਹੱਥ ਦਾ ਘਾਟਾ ਖਾਣਾ ਪੈ ਗਿਆ ਹੈ। ਸਤਿਗੁਰੂ ਜੀ ਤੇ ਸੰਗਤ ਬਹੁਤ ਖੁਸ਼ ਹੋਏ। ਇਸ ਤਰ੍ਹਾਂ ਹਾਸਾ ਮਖੌਲ ਚਲਦਾ ਰਹਿੰਦਾ ਸੀ।

**ਫਗਵਾੜੇ ਵਿਸ਼ਕਰਮਾ ਦੇ ਮੰਦਰ ਪ੍ਰਯੋਗ ਦਾ ਮੇਲਾ**

ਸੰਨ 1952 ਵਿਚ ਵਿਸ਼ਕਰਮਾ ਮੰਦਰ ਫਗਵਾੜੇ ਅੱਠ ਦਿਨ ਪ੍ਰਯੋਗ ਦਾ ਮੇਲਾ ਹੋਇਆ। ਸੰਤ ਪ੍ਰੀਤਮ ਸਿੰਘ ਜੀ ਤੇ ਸੂਬਾ ਦਸੌਂਦਾ ਸਿੰਘ ਜੀ ਨੇ ਬੜੀ ਮਿਹਨਤ ਕੀਤੀ। ਸਾਰੇ ਦੋਆਬੇ 'ਚੋਂ ਉਗਰਾਹੀ ਹੋਈ। ਅੱਠ ਦਿਨ ਪ੍ਰਯੋਗ ਚਲਿਆ, ਜਿਸ ਵਿਚ ਸ੍ਰੀ ਪੰਨਾ ਲਾਲ, ਕਥਕ ਮਾਸਟਰ ਰਤਨ ਤੇ ਹੋਰ ਕਈ ਕਲਾਕਾਰ ਸੰਗੀਤ ਵਿਚ ਹਿੱਸਾ ਲੈਂਦੇ ਰਹੇ। ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮੈਂ ਪਹਿਲੀ ਵਾਰੀ ਸਟੇਜ ਸੈਕਟਰੀ ਬਣਿਆ ਸੀ। ਪਰ ਇਹ ਸਾਰੀ ਕ੍ਰਿਪਾ ਸੰਤ ਪ੍ਰੀਤਮ ਸਿੰਘ ਜੀ ਦੀ ਸੀ। ਜੇ ਮੈਂ ਇਕ ਮੇਲੇ ਦਾ

ਹਾਲ ਲਿਖਾਂ ਤਾਂ ਇਕ ਪੋਥੀ ਬਣ ਸਕਦੀ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਦੀ ਸਰੀਰਕ ਕ੍ਰਿਰਿਆ ਕਮਜੋਰ ਹੋ ਗਈ। ਸਤਿਗੁਰੂ ਜੀ 26 ਵਿਸਾਖ ਸੰਨ 1959 ਨੂੰ ਜਦ ਆਖਰੀ ਵਾਰ ਜੀਵਨ ਨਗਰ ਛੱਡ ਕੇ ਸਦਾ ਲਈ ਅਲਵਿਦਾ ਹੋਣ ਲੱਗੇ ਤਾਂ ਸਾਰੀ ਜ਼ਿੰਮੇਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪੀ ਤੇ ਹੁਕਮ ਕੀਤਾ ਕਿ ਏਥੇ ਜਿਸ ਰਹਿਣਾ ਹੈ, ਉਹ ਵੱਡੇ ਕਾਕੇ ਦੇ ਹੁਕਮ ਵਿਚ ਰਹੇ। ਜਿਨ੍ਹੇ ਹੁਕਮ ਨਹੀਂ ਮੰਨਣਾ ਉਹ ਜਾ ਸਕਦਾ ਹੈ। ਮੰਡੀ ਜਾਣ ਵੇਲੇ ਸੰਤ ਪ੍ਰੀਤਮ ਸਿੰਘ ਜੀ ਨਾਲ ਸਨ। ਉਥੇ ਜਾ ਕੇ ਸਤਿਗੁਰੂ ਜੀ ਨੂੰ ਹੈਜ਼ਾ ਹੋ ਗਿਆ ਤਾਂ ਸੰਤਾਂ ਨੇ ਕਈ ਕਈ ਵਾਰ ਕਛਹਿਰਾ ਸਾਫ ਕਰਨਾ, ਇਸ਼ਨਾਨ ਕਰਾਉਣਾ, ਵਾਰਾਂ ਸੁਨਾਉਣਾ। ਚੌਵੀ ਘੰਟੇ ਸੇਵਾ ਵਿਚ ਤਤਪਰ ਰਹਿਣਾ। ਸਾਰੀ ਸਾਰੀ ਰਾਤ ਜਾਗਣਾ। ਸਤਿਗੁਰੂ ਜੀ ਇਕ ਮਿੰਟ ਵੀ ਅੱਖਾਂ ਤੋਂ ਉਹਲੇ ਨਹੀਂ ਸਨ ਹੋਣ ਦੇਂਦੇ। ਸਰੀਰ ਹੌਲੀ ਹੌਲੀ ਬਹੁਤ ਕਮਜ਼ੋਰ ਹੋ ਗਿਆ। ਸਤਿਗੁਰੂ ਜੀ ਭੈਣੀ ਸਾਹਿਬ ਆ ਗਏ। ਮੈਨੂੰ ਭੈਣੀ ਸਾਹਿਬ ਬੁਲਾਇਆ। ਸਤਿਗੁਰੂ ਪੰਜ ਭਾਦਰੋਂ ਨੂੰ ਸਰੀਰ ਛੱਡ ਕੇ ਜੋਤੀ ਜੋਤਿ ਸਮਾ ਗਏ। ਆਖਰੀ ਸਮੇਂ ਸਤਿਗੁਰੂ ਜੀ ਦਾ ਸਰੀਰ ਸੰਤ ਪ੍ਰੀਤਮ ਸਿੰਘ ਜੀ ਦੀ ਗੋਦ ਵਿਚ ਸੀ।

**ਫਿਰ ਫਗਵਾੜੇ**

ਸੰਤ ਜੀ ਨੇ ਫਗਵਾੜੇ ਆਪਣਾ ਮਕਾਨ ਬਣਾਇਆ ਸੀ। ਬਸ ਆਖਰੀ ਸਮਾਂ ਏਥੇ ਹੀ ਬਿਤਾਇਆ। ਜੋ ਵੀ ਸਿੰਘ ਮਿਲਣ ਆਉਂਦਾ ਉਸ ਨਾਲ ਸਤਿਗੁਰ ਜੀ ਦੇ ਬਚਨ ਹੀ ਕਰਨੇ। ਹੋਰ ਕੋਈ ਗੱਲ ਉਨ੍ਹਾਂ ਨੂੰ ਚੰਗੀ ਨਹੀਂ ਸੀ ਲਗਦੀ। ਬੱਸ ਇਹ ਕਹਿਣਾ "ਹੁਣ ਕਦ ਮਿਲੀਐ ਪ੍ਰਿਆ ਤੁਧ ਭਗਵੰਤਾ।" ਸੁਪਨੇ ਦਸਣੇ ਕਿ ਅਜ ਮੇਰਾ ਮਾਲਕ ਸੁਪਨੇ ਵਿਚ ਆਇਆ ਸੀ। "ਸੁਪਨੇ ਆਇਆ ਭੀ ਗਿਆ ਮੈਂ ਜਲ ਭਰਿਆ ਰੋਇ।" ਹੰਝੂ ਕੇਰ ਕੇਰ ਅੱਖਾਂ ਦੀ ਜੋਤ ਗਵਾ ਲਈ, ਦਿਮਾਗੀ ਤਵਾਜ਼ਨ ਵਿਗੜ ਗਿਆ, ਆਖਰੀ ਸੁਆਸਾਂ ਤੀਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਪੂਰਾ ਪਿਆਰ ਦਿੱਤਾ। ਪਰ ਸੰਤ ਰਾਜ਼ੀ ਨਾ ਹੋਏ ਅਤੇ 6 ਸਤੰਬਰ ਸੰਨ 1986 ਨੂੰ ਸ਼ਨੀਚਰਵਾਰ ਅੰਮ੍ਰਿਤ ਵੇਲੇ ਦੋ ਵਜੇ ਸੰਤ ਜੀ ਆਪਣੇ ਮੁਰਸ਼ਦ ਦੀ ਗੋਦ ਵਿਚ ਜਾ ਬਰਾਜੇ। "ਸ਼ਗੁਫਤਗੀ ਚਮਨ ਸਿਰਫ ਚੰਦ ਰੋਜ ਹੈ, ਹੈ ਸੱਚ ਤੋ ਯੂੰ ਕਿ ਹਰ ਚਮਨ ਹੈ ਖ਼ਜ਼ਾਂ ਕੇ ਲੀਏ।"

**ਸੰਤ ਜੀ ਦੇ ਖਾਸ ਗੁਣ**

(1) ਅੰਮ੍ਰਿਤ ਵੇਲੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਆਸਾ ਜੀ ਦੀ ਵਾਰ ਦਾ ਕਰਨਾ।

(2) ਸੇਵਾ : ਕੀਰਤਨ ਤੋਂ ਬਾਦ ਸਾਰੇ ਜੱਥੇ ਨੇ ਤੇਸੀਆਂ ਕਾਂਡੀਆਂ ਲੈ ਕੇ ਪੁਰਾਣੇ ਛੱਪਰ ਢਾਹੁਣੇ ਤੇ ਨਵੇਂ ਬਨਾਣੇ।

(3) ਮੇਲਿਆਂ ਦਾ ਪ੍ਰਬੰਧ ਕਰਨਾ।

(4) ਸਤਿਗੁਰੂ ਜੀ ਦਾ ਪ੍ਰੋਗਰਾਮ ਦੌਰਿਆਂ ਦਾ ਖਾਸ ਕਰ੍ ਦੁਆਬੇ ਦਾ ਉਲੀਕਣਾ।

(5) ਅਨੇਕਾਂ ਸਿੱਖ ਪ੍ਰੇਰ ਕੇ ਨਾਮਧਾਰੀ ਬਣਾਏ।

ਹੁਣ ਉਨ੍ਹਾਂ ਦੇ ਨਕਸ਼ੇ ਕਦਮ ਤੇ ਉਨ੍ਹਾਂ ਦਾ ਸਪੁੱਤਰ ਦਿਆਲ ਜੀ ਚਲ ਰਿਹਾ ਹੈ।

# ਪੰਡਤ ਗੋਪਾਲ ਸਿੰਘ ਜੀ

ਪੰਡਤ ਗੋਪਾਲ ਸਿੰਘ ਨਾਮਧਾਰੀ ਪੰਥ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਹਨ। ਇਹਨਾਂ ਤਕਰੀਬਨ ਪੰਜਾਹ ਸਾਲ ਤੋਂ ਨਾਮਧਾਰੀ ਸੰਪਰਦਾਇ ਦਾ ਇਕ ਰਸ ਪ੍ਰਚਾਰ ਕੀਤਾ ਹੈ। 76 ਸਾਲ ਦੀ ਉਮਰ ਵਿਚ ਅਜੇ ਵੀ ਜਵਾਨਾਂ ਵਾਂਗੂੰ ਗੜ੍ਹਕ ਕੇ ਬੋਲਣਾ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਦਾ ਹੀ ਪ੍ਰਭਾਵ ਹੈ। ਆਪ ਹੁਸਨ ਦੇ ਮੁਜਸਮੇ, ਕੀਰਤਨ ਕਲਾ ਦੇ ਮਾਹਿਰ, ਗੋਰਾ ਰੰਗ, ਮਸਤ ਅੱਖਾਂ ਅਜੇ ਵੀ ਬੁਢਾਪੇ ਨੂੰ ਪਿਛਾਂਹ ਧਕੇਲ ਰਹੀਆਂ ਹਨ। ਆਦਿ ਗ੍ਰੰਥ ਦੀ ਬਾਣੀ, ਭਾਈ ਗੁਰਦਾਸ ਦੀਆਂ ਵਾਰਾਂ ਭਾਵ ਸਿਮ੍ਰਤੀ ਤੇ ਸਾਰ ਕਤਾਵਲੀ ਮੂੰਹ ਜ਼ਬਾਨੀ ਯਾਦ ਵਰਗੇ ਸਨ। ਹਿੰਦੀ, ਸੰਸਕ੍ਰਿਤ ਦੇ ਸ਼ਲੋਕ ਸ਼ੁਧਤਾਈ ਨਾਲ ਕਹਿਣੇ ਆਪ ਨੂੰ ਵਿਰਸੇ ਵਿਚ ਮਿਲੇ ਸਨ। ਫਾਰਸੀ ਜ਼ੁਬਾਨ ਦੀ ਮਹਾਰਤ ਆਪਣੀ ਮਿਸਾਲ ਹੈ। ਸ਼ੇਖ ਸਾਅਦੀ ਦੀਆਂ ਗਜ਼ਲਾਂ ਸਰਲਤਾ ਨਾਲ ਕਹਿਣੀਆਂ, ਇਹ ਆਪ ਦਾ ਹੀ ਹੁਨਰ ਹੈ। ਸਕੂਲੀ ਵਿਦਿਆ 1935 ਵਿਚ ਖਾਲਸਾ ਹਾਈ ਸਕੂਲ ਕਲਾਸ ਵਾਲੇ ਤੋਂ ਪਾਸ ਕੀਤੀ ਸੀ। ਤਾਂ ਹੀ ਆਪ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਿਆਨ ਮਾਰਤੰਡ ਦੇ ਖਿਤਾਬ ਨਾਲ ਨਿਵਾਜਿਆ ਸੀ। ਆਪ ਦੀ ਗੱਲ ਦਾ ਜਵਾਬ ਦੇਣਾ ਹਰ ਇਕ ਦਾ ਕੰਮ ਨਹੀਂ ਹੈ। ਜੇ ਮੈਂ ਮਹਾਂ ਵਿਦਵਾਨ ਆਖਾਂ ਤਾਂ ਅਤਿ ਕਥਨੀ ਨਹੀਂ ਹੋਵੇਗੀ। ਆਪ ਦਾ ਜਨਮ 1978 ਬਿਕਰਮੀ ਸੰਨ ਵਿਚ ਪਿੰਡ ਸਮਰਾ, ਤਹਿਸੀਲ ਪਸਰੂਰ, ਜ਼ਿਲ੍ਹਾ ਸਿਆਲਕੋਟ ਵਿਚ ਪੰਡਤ ਨਥੂ ਰਾਮ ਦੇ ਘਰ ਹੋਇਆ। ਆਪ ਦੀ ਮਾਤਾ ਦਾ ਨਾਮ ਮਾਲਨ ਸੀ। ਮੇਰੇ ਨਾਨਕੇ ਬਸਰਾ ਤੋਂ ਇਕ ਮੀਲ ਦੇ ਫਾਸਲੇ ਤੇ ਦਾਦੂਬਾਜਵੇ ਸਨ। ਮੇਰੇ ਮਾਮੇ ਪਿਆਰਾ ਸਿੰਘ ਦੇ ਬਾਲ ਸਖਾਈ ਦੇ ਮਿੱਤਰ ਹੋਣ ਕਰਕੇ ਬਹੁਤਾ ਮੇਰੇ ਨਾਨਕੇ ਘਰ ਹੀ ਰਹੇ। ਮੇਰੀ ਨਾਨੀ ਪੁੱਤਰਾਂ ਵਾਂਗ ਪਾਲਨ ਪੋਸ਼ਨ ਵਿਚ ਹੱਥ ਵਟਾਇਆ। ਛੋਟੀ ਉਮਰ ਵਿਚ ਪਿਤਾ ਦਾ ਸਾਇਆ ਸਿਰੋਂ ਉੱਠ ਗਿਆ ਅਤੇ ਆਪ ਦੀ ਪਾਲਨਾ ਪੋਸ਼ਨਾ ਆਪ ਦੇ ਭਰਾ ਸ੍ਰੀ ਜਗਨ ਨਾਥ ਨੇ ਕੀਤੀ। ਕਲਾਸ ਵਾਲੇ ਦਸਵੀਂ ਜਮਾਤ ਕੀਤੀ। ਆਪ ਦੇ ਅਧਿਆਪਕ ਗਿਆਨੀ ਨਿਹਾਲ ਸਿੰਘ ਇਨ੍ਹਾਂ ਤੋਂ ਸ਼ਬਦ ਧਾਰਨਾਂ ਸੁਣ ਕੇ ਬੜੇ ਪ੍ਰਸੰਨ ਹੁੰਦੇ। ਇਕ ਵਾਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਆਪ ਨੂੰ ਬੋਲਣ ਲਈ ਕੁਝ ਮੈਟਰ ਦਿੱਤਾ। ਪਰ ਉਹ ਕਿਤਾਬ ਆਪ ਤੋਂ ਗੁੰਮ ਹੋ ਗਈ ਤਾਂ ਕੁਝ ਨਾ ਬੋਲ ਸੰਕੇ। ਗਿਆਨੀ ਜੀ ਨੇ ਇਕ ਆਨਾ ਜੁਰਮਾਨਾ ਕੀਤਾ ਤੇ ਬੈਂਚ ਤੇ ਖੜਾ ਹੋਣਾ ਪਿਆ।

## ਮਲਪੁਰ ਮੇਲਾ

ਮਲਪੁਰ ਕਲਾਸ ਵਾਲੇ ਦੇ ਬਿਲਕੁਲ ਨਾਲ ਸ. ਬੁੱਢਾ ਸਿੰਘ ਨੇ ਮੇਲਾ ਕਰਵਾਇਆ। ਉਸ ਵਿਚ ਬਾਬਾ ਖੜਕ ਸਿੰਘ, ਕਰਤਾਰ ਸਿੰਘ ਝੱਬਰ ਪੁੱਜੇ। ਪੰਡਤ ਜੀ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਨ। ਛੋਟੇ ਬੱਚੇ ਨੂੰ ਸਿੱਧੀ ਪੱਗ ਨਾਲ ਤਾਬਿਆ ਵੇਖ ਕੁਝ ਈਰਖਾ ਦੀ ਅੱਗ ਝੱਬਰ ਦੇ ਦਿਲ ਵਿਚ ਭੜਕੀ। ਪੰਡਤ ਜੀ ਨੇ ਝੱਬਰ ਨੂੰ ਲਾਜਵਾਬ ਕਰ ਦਿੱਤਾ। ਛੋਟੀ ਉਮਰ ਤੋਂ ਹੀ ਨਿਧੜਕ ਤੇ ਨਿਡਰ ਰਹੇ ਹਨ। ਪੰਡਤ ਜੀ ਆਪ ਮੰਨਦੇ ਹਨ ਕਿ ਜੇਕਰ ਮੇਰੇ ਤੇ ਸਤਿਗੁਰ ਪ੍ਰਤਾਪ ਸਿੰਘ ਜੀ ਦਾ ਹੱਥ ਨਾ ਹੁੰਦਾ ਤਾਂ ਲੋਕ ਮੈਨੂੰ ਵੱਟੇ ਮਾਰ-ਮਾਰ ਮਾਰ ਦੇਂਦੇ। ਪੰਡਤ ਜੀ ਤੇ ਇਹ ਸ਼ੇਅਰ ਢੁਕਦਾ ਹੈ : "ਅਕਲ ਕੀ ਬਾਤ ਤੁਮ ਲੋਗੋਂ ਕੋ ਕਹਿ ਕਰ ਦੇਖਨਾ।

ਲੋਗ ਆਏਂਗੇ ਹਾਥ ਮੇਂ ਪੱਥਰ ਲੇ ਕਰ ਦੇਖਨਾ।"

ਸਾਫ ਗਲ ਕਰਨ ਵਾਲੇ ਦੇ ਕੁਦਰਤੀ ਤੌਰ ਤੇ ਮਕਾਰ ਲੋਕ ਦੁਸ਼ਮਣ ਹੋ ਹੀ ਜਾਂਦੇ ਹਨ। ਜਿਵੇਂ-

ਸਾਫ ਗੋਈ ਸੇ ਕਾਮ ਲੀਆ ਹਮ ਨੇ।
ਸਭ ਕੋ ਦੁਸ਼ਮਨ ਬਨਾ ਲੀਆ ਹਮ ਨੇ।

## ਖੰਡੂ ਵਾਲੀ ਵਿਚ ਮੇਲਾ

ਖੰਡੂ ਵਾਲੀ ਪੰਡਤ ਜਗਤ ਸਿੰਘ ਦੀ ਕ੍ਰਿਪਾ ਨਾਲ ਸਾਰੇ ਪੰਜਾਬ ਵਿਚ ਪ੍ਰਸਿੱਧ ਹੋ ਗਿਆ। ਪੰਡਤ ਜੀ ਨੇ ਏਥੇ ਇਕ ਸਕੂਲ ਖੋਲ੍ਹਿਆ ਹੋਇਆ ਸੀ। ਏਥੇ ਦੂਰੋਂ ਦੂਰੋਂ ਬੱਚੇ ਆ ਕੇ ਵਿਦਿਆ ਪ੍ਰਾਪਤ ਕਰਦੇ ਸੀ।

ਪੰਡਤ ਗੋਪਾਲ ਸਿੰਘ ਜੀ ਵੀ ਦਸਵੀਂ ਪਾਸ ਕਰਕੇ ਏਥੇ ਖੰਡੂਵਾਲੀ ਵਿਦਿਆ ਪੜ੍ਹਨ ਲਈ ਦਾਖਲ ਹੋ ਗਏ। ਏਥੇ ਕਈ ਧਾਰਮਿਕ ਗ੍ਰੰਥਾਂ ਦਾ ਮੁਤਾਲਿਆ ਕੀਤਾ। ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਆ ਗਿਆ। ਆਲਮ ਜੀ ਸੰਤ ਭੂਰੀ ਵਾਲੇ ਤੇ ਹੋਰ ਕਈ ਵਿਦਵਾਨਾਂ ਏਥੇ ਦਰਸ਼ਨ ਦਿੱਤੇ। ਪਿੰਡ ਵਾਲਿਆਂ ਕਿਹਾ "ਗੁਪਾਲ ਸਿੰਘਾ ਤੂੰ ਵੀ ਕੋਈ ਸ਼ਬਦ ਸੁਣਾ" ਪੰਡਤ ਜੀ ਨੇ ਇਹ ਧਾਰਨਾ ਪੜ੍ਹੀ "ਭੇਸ ਭਾਵੇਂ ਕੋਈ ਧਾਰ ਲੈ, ਬਿਨਾਂ ਭਜਨ ਦੇ ਮੁਕਤੀ ਨਹੀਂ ਹੋਣੀ।" ਸੰਤ ਸੋਹਣ ਸਿੰਘ ਚਕਰੀ ਵਾਲਿਆਂ ਲਾਲ ਪਗੜੀ ਤੇ ਉਤੇ ਤੁਰਲਾ ਬੰਨ੍ਹਿਆ ਵੇਖ ਕੇ ਕਿਹਾ ਕਾਕਾ ਪੂਛ ਤੇ ਸਾਂਭ। ਪੰਡਤ ਜੀ ਨੇ ਬੜੇ ਹੌਲੇ ਸ਼ਬਦਾਂ ਵਿਚ ਉਤਰ ਦਿੱਤਾ ਜੋ ਸਾਧ ਸੰਗਤ ਪਸੰਦ ਨਾ ਕੀਤਾ। ਪਿਛੋਂ ਆਲਮ ਜੀ ਦੀਵਾਨ ਲਾਇਆ। ਬੱਸ ਸਾਰੀ ਸੰਗਤ ਦੀਵਾਨੀ ਹੋ ਗਈ। ਪੰਡਤ ਜੀ ਨੇ ਸ੍ਰੀ ਮਾਨ ਸੰਤ ਸੁੰਦਰ ਸਿੰਘ ਭੂਰੀ ਵਾਲਿਆਂ ਤੋਂ ਭਜਨ ਲਿਆ ਜੋ ਮੇਰੇ ਵੀ ਭਜਨ ਗੁਰੂ ਹਨ। ਪੰਡਤ ਜੀ ਬਾਕਾਇਦਾ ਨਾਮਧਾਰੀ ਪੰਥ ਦਾ ਅੰਗ ਬਣ ਗਏ। ਏਥੇ ਰਹਿ ਕੇ ਪੰਡਤ ਜੀ ਆਦਿ ਗ੍ਰੰਥ ਦੇ ਵਧੀਆ ਪਾਠੀ ਬਣ ਗਏ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਵਿੰਡੇ ਦਰਸ਼ਨ

ਸਜਾਦੇ ਇਕ ਪਾਠ ਕਰਨਾ ਸੀ। ਪੰਡਤ ਜਗਤ ਸਿੰਘ ਜੀ ਨੇ ਆਪ ਨੂੰ ਪਾਠ ਕਰਨ ਲਈ ਸਜਾਦੇ ਭੇਜਿਆ। ਏਥੇ ਪੰਡਤ ਜੀ ਨੂੰ ਪਤਾ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਚਵਿੰਡੇ ਦਰਸ਼ਨ ਦੇ ਰਹੇ ਹਨ। ਆਪ ਸਜਾਦੇ ਤੋਂ ਚਵਿੰਡੇ ਗਏ। ਆਪ ਦਾ ਮੇਲ ਸੰਤ ਭਗਤ ਸਿੰਘ ਜੀ ਨਾਲ ਹੋ ਗਿਆ। ਸੰਤ ਜੀ ਨੇ ਕਿਹਾ, "ਮੁੰਡਿਆ ਤੈਨੂੰ ਪਾਠ ਆਉਂਦੈ", ਹਾਂ ਜੀ ਆਉਂਦਾ ਏ। ਸਤਿਗੁਰੂ ਜੀ ਨੂੰ ਪਾਠ ਸੁਣਾਏਂਗਾ ? ਪੰਡਤ ਜੀ ਨੇ ਮੁੰਡਿਆਂ ਵਾਲਾ ਜਵਾਬ ਦਿੱਤਾ ਕਿਉਂ ਨਹੀਂ। ਸ਼ਾਮ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੰਡਤ ਜੀ ਨੇ ਪਾਠ ਸੁਣਾਇਆ ਤਾਂ ਗੁਰੂ ਜੀ ਬੜੇ ਖੁਸ਼ ਹੋਏ। ਪੰਡਤ ਜੀ ਨਜ਼ਰ ਵਿਚ ਪ੍ਰਵਾਨ ਹੋ ਗਏ। ਬੱਸ ਏਥੋਂ ਸਤਿਗੁਰੂ ਜੀ ਨੇੜੇ ਨੇੜੇ ਹੀ ਹੁੰਦੇ ਚਲੇ ਗਏ ਤੇ ਪੰਡਤ ਜੀ ਦੀ ਪ੍ਰਸਿੱਧੀ ਹੁੰਦੀ ਗਈ।

## ਸਵਾ ਲੱਖ ਪਾਠ ਵਿਚ ਸੇਵਾ

ਸਤਿਗੁਰ ਜੀ ਦੀ ਇੱਛਾ ਅਨੁਸਾਰ ਮਾਸਟਰ ਬਲਵੰਤ ਸਿੰਘ ਨੇ ਪੰਡਤ ਜੀ ਦੀ ਪਾਠਾਂ ਦਾ ਹਿਸਾਬ ਰੱਖਣ ਲਈ ਡਿਊਟੀ ਲਾਈ ਤਾਂ ਪੰਡਤ ਜੀ ਨੇ ਜਵਾਬ ਦਿੱਤਾ। ਪੰਡਤ ਜੀ ਸੂਬਾ ਹਰੀ ਸਿੰਘ ਦੇ ਕਾਫੀ ਨੇੜੇ ਸਨ। ਸੂਬਾ ਜੀ ਦੇ ਜ਼ੋਰ ਦੇਣ ਤੇ ਪਾਠਾਂ ਦਾ ਹਿਸਾਬ ਰੱਖਣ

ਲਈ ਮੰਨ ਗਏ। ਇਸ ਕੰਮ ਨੂੰ ਕਾਮਯਾਬੀ ਨਾਲ ਕਰਨ ਲਈ ਸਾਰੇ ਪੰਜਾਬ ਦਾ ਚੱਕਰ ਕੱਢਿਆ। ਇਸ ਸੇਵਾ ਨੇ ਚੰਗੀ ਸਫਲਤਾ ਪ੍ਰਾਪਤ ਕੀਤੀ ਤੇ ਸਤਿਗੁਰੂ ਜੀ ਦੀ ਪੂਰਨ ਖੁਸ਼ੀ ਪ੍ਰਾਪਤ ਕੀਤੀ। ਪੰਡਤ ਜੀ ਦੀ ਗੁਰੂ ਘਰ ਵਿਚ ਪੂਰੀ ਪਹੁੰਚ ਹੋ ਗਈ।

### ਸ਼ਿਮਲੇ ਦੀਵਾਨ

ਸ. ਅਮਰ ਸਿੰਘ ਦੇ ਘਰ ਸ਼ਿਮਲੇ ਅਖੰਡ ਪਾਠ ਕਰਨਾ ਸੀ। ਸਤਿਗੁਰੂ ਜੀ ਵੀ ਦਰਸ਼ਨ ਦਿੱਤੇ। ਸਤਿਗੁਰੂ ਜੀ ਨਾਲ ਸੰਤ ਇੰਦਰ ਸਿੰਘ ਚੱਕਰਵਰਤੀ ਤੇ ਜਥੇਦਾਰ ਮੇਹਰ ਸਿੰਘ ਸਿਆੜ ਵਾਲੇ ਵੀ ਨਾਲ ਸਨ। ਪੰਡਤ ਜੀ ਤਾਂ ਕੇਵਲ ਪਾਠੀ ਦੇ ਤੌਰ ਤੇ ਨਾਲ ਗਏ। ਰਾਤ ਨੂੰ ਪੰਡਤ ਜੀ ਨੇ ਦੀਵਾਨ ਲਾਇਆ ਅਤੇ ਨੂਰ ਜਹਾਂ ਦੀ ਜੀਵਨੀ ਬੜੇ ਮਨੋਰੰਜਨ ਤੇ ਦਰਦ ਭਰੇ ਲਹਿਜੇ ਵਿਚ ਪੰਡਤ ਜੀ ਨੇ ਪੇਸ਼ ਕੀਤੀ। ਸਾਰੀ ਸੰਗਤ ਨੇ ਬੜਾ ਪਸੰਦ ਕੀਤਾ। ਸਵੇਰੇ ਸਾਧ ਸੰਗਤ ਨੇ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, "ਗਰੀਬ ਨਿਵਾਜ ਜਿਸ ਨੌਜਵਾਨ ਨੇ ਰਾਤ ਦੀਵਾਨ ਲਾਇਆ ਸੀ, ਰਾਤ ਨੂੰ ਵੀ ਉਸ ਨੂੰ ਹੀ ਹੁਕਮ ਕੀਤਾ ਜਾਵੇ ਦੀਵਾਨ ਵਾਸਤੇ।" ਸਤਿਗੁਰੂ ਜੀ ਨੇ ਪੁਛਿਆ ਕਿਹੜਾ ਮੁੰਡਾ ? ਸਾਧ ਸੰਗਤ ਨੇ ਕਿਹਾ ਪੰਡਤ ਗੁਪਾਲ ਸਿੰਘ ਜੀ। ਸਤਿਗੁਰੂ ਜੀ ਪੰਡਤ ਜੀ ਦਾ ਜੱਸ ਸੁਣ ਕੇ ਬੜੇ ਖੁਸ਼ ਹੋਏ ਤੇ ਰਾਤ ਦੇ ਦੀਵਾਨ ਨੇ ਸਾਧ ਸੰਗਤ ਤੇ ਬੜਾ ਪ੍ਰਭਾਵ ਪਾਇਆ। ਪੰਡਤ ਜੀ ਦੀ ਸਰਲ ਸ਼ੈਲੀ ਮਿੱਠੀਆਂ ਤੇ ਪਿਆਰੀਆਂ ਧਾਰਨਾਂ। ਡਰਾਮਾਈ ਅੰਦਾਜ਼ ਵਿਚ ਉੱਤਰ ਪ੍ਰਸ਼ਨ ਕਰਨਾ, ਬੋਲਣ ਵਿਚ ਕਰਾਇਸਟੀ ਪੈਦਾ ਕਰਨੀ, ਇਹ ਸਾਰੇ ਗੁਣ ਆਪਨੂੰ ਵਿਦਵਾਨਾਂ ਦੀ ਪੰਗਤ ਵਿਚ ਲੈ ਆਏ।

### ਸੰਤ ਭੂਰੀ ਵਾਲਿਆਂ ਦੇ ਜਥੇ ਨਾਲ

ਮੈਂ ਪੰਜਵੀਂ ਜਮਾਤ ਵਿਚ ਪੜ੍ਹਦਾ ਸੀ। ਦੋ ਮਹੀਨੇ ਦੀਆਂ ਛੁੱਟੀਆਂ ਵਿਚ ਸੰਤ ਭੂਰੀ ਵਾਲੇ ਆਪਣੇ ਨਾਲ ਦੌਰੇ ਤੇ ਲੈ ਗਏ। ਪੰਡਤ ਜੀ ਵੀ ਜਥੇ ਨਾਲ ਸਨ। ਪੰਡਤ ਜੀ ਸੰਤਾਂ ਦੇ ਬੋਲਣ ਤੋਂ ਪਹਿਲਾਂ ਦੀਵਾਨ ਲਾਉਣਾ। ਮੈਂ ਵੀ ਉਠ ਕੇ ਇਕ ਦੋ ਧਾਰਨਾਂ ਬੋਲਣੀਆਂ। ਸਾਧ ਸੰਗਤ ਦਾ ਬੜਾ ਮਨੋਰੰਜਨ ਹੋ ਜਾਣਾ। ਮੈਂ ਤੇ ਗਿਆਰਾਂ ਸਾਲ ਦਾ ਸੀ। ਪੰਡਤ ਜੀ ਭਰ ਜਵਾਨ ਸਨ। ਪੰਡਤ ਜੀ ਤਰੱਕੀ ਕਰਦੇ ਸਿਖਰਾਂ ਨੂੰ ਛੋਹ ਗਏ। ਮੇਰਾ ਪੜ੍ਹਾਈ ਵਲ ਰੋਜਾਨ ਹੋਣ ਕਰਕੇ ਅਧਿਆਪਨ ਦੇ ਉੱਚੇ ਐਵਾਰਡ, ਨੈਸ਼ਨ ਐਵਾਰਡ ਨੂੰ ਹੱਥ ਜਾ ਪਾਇਆ।

### ਦਸੂਹੇ ਤੋਂ ਰੂੜੇ ਕੀ

ਪੰਡਤ ਜੀ ਪਾਕਿਸਤਾਨ 'ਚੋਂ ਆ ਕੇ ਦਸੂਹੇ ਕੁਝ ਚਿਰ ਰਹੇ। ਇਥੇ ਹੀ ਸੰਤ ਭੂਰੀ ਵਾਲੇ ਸੰਤ ਅਤਰ ਸਿੰਘ ਆ ਗਏ। ਦਸੂਹਾ ਨਾਮਧਾਰੀ ਪ੍ਰਚਾਰ ਦਾ ਕੇਂਦਰ ਬਣ ਗਿਆ। ਏਥੋਂ ਪੰਡਤ ਜੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਰੂੜੇ ਕੀ ਡੇਰੇ ਤੇ ਜਾ ਵਸੇ। ਫਿਰ ਕੁਝ ਸਮੇਂ ਬਾਦ ਤਪੇ ਜਾ ਡੇਰਾ ਲਾਇਆ। ਪਰ ਪੰਡਤ ਜੀ ਘਰ ਨਾਲ ਨਹੀਂ ਬੱਝੇ ਤੇ ਸਤਿਗੁਰੂ ਜੀ ਨਾਲ ਨਾਮਧਾਰੀ ਪੰਥ ਦੇ ਪ੍ਰਚਾਰ ਲਈ ਤਤਪਰ ਰਹੇ। ਭਗੌਤਾ ਜੀ ਆਪ ਦੇ ਨਿਜੀ ਸੇਵਕ ਰਹੇ ਹਨ। ਇਕ ਗੱਲ ਮੈ ਬਿਨਾ ਸੰਕੋਚ ਇਹ ਕਹਿ ਦੇਂਦਾ ਹਾਂ। ਕਿ ਜੇਕਰ ਬੀਬੀ ਹਰਬੰਸ ਕੌਰ ਵਰਗੀ ਸੁਸ਼ੀਲ ਪਤਨੀ ਨਾ ਮਿਲਦੀ ਤਾਂ ਪੰਡਤ ਜੀ ਦਾ ਜੀਵਨ ਪਾਪਾਂ ਭਰਿਆ ਤੇ ਬੇਸੁਆਦਾ ਹੋਣਾ ਸੀ। ਹਰਬੰਸ ਕੌਰ ਇਕ ਨੇਕ ਸੁਭਾਅ, ਉੱਚਾ ਇਖਲਾਕ,

ਗੁਰਮੱਤ ਦੇ ਅਸੂਲਾਂ ਨੂੰ ਸਮਝਣਾ ਤੇ ਘਰ ਆਏ ਗਏ ਦਾ ਸਤਿਕਾਰ ਕਰਨਾ, ਇਸ ਨੂੰ ਵਿਰਾਸਤ ਵਿਚ ਹੀ ਮਿਲਿਆ ਪ੍ਰਤੀਤ ਹੁੰਦਾ ਹੈ।

**ਬੱਚੇ**

ਪੰਡਤ ਜੀ ਦੇ ਤਿੰਨ ਲੜਕੇ ਤੇ ਇਕ ਲੜਕੀ ਹੈ, ਜਿਨ੍ਹਾਂ ਦੀਆਂ ਆਦਤਾਂ ਤੇ ਪਿਆਰ ਵੰਡਣਾ ਪੰਡਤ ਜੀ ਦਾ ਹੀ ਪ੍ਰਭਾਵ ਪਿਆ ਹੈ। ਭਾਵੇਂ ਬੀਬੀ ਹਰਬੰਸ ਕੌਰ ਪੰਡਤ ਜੀ ਦਾ ਸਾਥ ਛੱਡ ਕੇ ਕਾਲ ਵਸ ਹੋ ਗਈ ਹੈ, ਪਰ ਉਸ ਦੀ ਯਾਦ ਪਰਿਵਾਰ ਦੇ ਦਿਲਾਂ ਵਿਚ ਗੂੰਝ ਰਹੀ ਹੈ।

**ਮਾਲਵੇ ਵਿਚ ਦੀਵਾਨ**

ਮਾਲਵੇ ਵਿਚ ਤਖਤੂ ਪੁਰੇ ਮਸਿਆ ਦਾ ਮੇਲਾ ਬੜਾ ਭਰਦਾ ਹੈ। ਦੂਰ ਦੂਰ ਤੋਂ ਸਾਧ ਸੰਗਤ ਦਰਸ਼ਨ ਕਰਨ ਲਈ ਆਉਂਦੀ ਹੈ। ਪੰਡਤ ਜੀ ਵੀ ਏਥੇ ਪੁੱਜੇ। ਪੰਡਤ ਜੀ ਨੇ ਦੇਹ ਧਾਰੀ ਗੁਰੂ ਤੇ ਲੈਕਚਰ ਕੀਤਾ। ਸਾਧ ਸੰਗਤ ਤੇ ਬੜਾ ਪ੍ਰਭਾਵ ਪਿਆ। ਸਿੰਘ ਸਭੀਆਂ ਨੇ ਬੜਾ ਬੁਰਾ ਮਨਾਇਆ ਅਤੇ ਉਹ ਗਿਆਨੀ ਫੌਜਾ ਸਿੰਘ ਨੂੰ ਲੈ ਆਏ। ਪੰਡਤ ਜੀ ਬਿਲਾਸਪੁਰ ਏਥੇ ਰੋਜ਼ ਦੀਵਾਨ ਸ਼ੁਰੂ ਹੋ ਗਏ। ਏਥੇ ਸ. ਜਾਗੀਰ ਸਿੰਘ ਨਾਮਧਾਰੀ ਸਜ ਗਿਆ। ਗਿਆਨੀ ਫੌਜਾ ਸਿੰਘ ਪੰਜਾਹ ਸਿੰਘ ਲੈ ਕੇ ਬਲਾਸਪੁਰ ਪੰਡਤ ਜੀ ਨਾਲ ਬਹਿਸ ਕਰਨ ਲਈ ਆ ਗਿਆ। ਪੰਡਤ ਜੀ ਵੀ ਤਿਆਰ ਹੋ ਗਏ। ਇਲਾਕੇ 'ਚੋਂ ਪੰਜ ਛੇ ਸੌ ਸਰੀਰ ਪੰਡਤ ਜੀ ਦੇ ਪੱਖ ਨਾਲ ਆ ਜੁੜੇ। ਥਾਣੇ ਖਬਰ ਹੋ ਗਈ। ਫੌਜਾ ਸਿੰਘ ਆ ਕੇ ਕਹਿੰਦਾ ਏ ਉਇ ਪੰਡਤਾ ਤੂੰ ਸੁਣਿਐ ਦੇਹ ਧਾਰੀ ਗੁਰੂ ਦਾ ਪ੍ਰਚਾਰ ਕਰਦਾ ਹੈਂ?

ਪੰਡਤ ਜੀ ਨੇ ਕਿਹਾ ਨਿਰਾ ਕਰਦਾ ਹੀ ਨਹੀਂ, ਕਰ ਰਿਹਾ ਹਾਂ ਤੇ ਕਰਾਂਗਾ ਵੀ। ਆਦਿ ਗ੍ਰੰਥਾਂ ਦੀ ਬਾਣੀ ਅਨੁਸਾਰ ਦੇਹ ਧਾਰੀ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ। ਪੰਡਤ ਜੀ ਨੇ ਕਿਹਾ ਗਿਆਨੀ ਜੀ ਤੁਸਾਂ ਬਹਿਸ ਸੁਤਾ ਪ੍ਰਮਾਣ ਅਨੁਸਾਰ ਕਰਨੀ ਹੈ ਜਾਂ ਪ੍ਰਤਾ ਪ੍ਰਮਾਣ ਅਨੁਸਾਰ। ਗਿਆਨੀ ਜੀ ਨੂੰ ਇਹ ਗਿਆਨ ਹੀ ਨਹੀਂ ਸੀ। ਉਹ ਕਹਿਣ ਲੱਗਾ ਕਿ ਮੇਰੇ ਨਾਲ ਪੰਜਾਬੀ ਵਿਚ ਗਲ ਕਰੋ। ਪੰਡਤ ਜੀ ਨੇ ਕਿਹਾ ਮੈਂ ਪੰਜਾਬੀ ਬੋਲੀ ਏ ਸੰਸਕ੍ਰਿਤ ਜਾਂ ਫਾਰਸੀ ਨਹੀਂ ਬੋਲੀ। ਗਿਆਨੀ ਜੀ ਨੂੰ ਕੋਈ ਜਵਾਬ ਨਾ ਫੁਰਿਆ ਤੇ ਲਾਜਵਾਬ ਹੋ ਕੇ ਸੰਗਤ 'ਚੋਂ ਬੇਇੱਜ਼ਤ ਹੋ ਕੇ ਦੌੜ ਗਏ। ਪੰਡਤ ਜੀ ਦੀ ਜੈ ਜੈ ਕਾਰ ਹੋ ਗਈ ਤੇ ਕਈ ਦੀਵਾਨ ਹੋਰ ਲਾ ਕੇ ਸੈਂਕੜੇ ਸਰੀਰਾਂ ਨੂੰ ਭਜਨ ਦੇ ਕੇ ਗੁਰੂ ਵਾਲੇ ਬਣਾਇਆ। ਆਪਣੀ ਮੌਜ ਵਿਚ ਵਿਚਰਦੇ ਭੈਣੀ ਸਾਹਿਬ ਆ ਗਏ।

**ਬਾਲੇ ਕੇ ਜ਼ਿਲ੍ਹਾ ਸਿਆਲਕੋਟ**

ਬਾਲੇ ਕੇ ਪਿੰਡ ਜ਼ਿਲ੍ਹਾ ਸਿਆਲਕੋਟ ਵਿਚ ਸੀ। ਉਥੇ ਇਕ ਘਰ 'ਚ ਬੱਚਾ ਕੋਈ ਨਹੀਂ ਸੀ। ਉਸ ਸਿੱਖ ਨੇ ਪੰਡਤ ਜੀ ਨੂੰ ਬੇਨਤੀ ਕੀਤੀ ਕਿ ਘਰ ਕੋਈ ਪੁੱਤਰ ਨਹੀਂ। ਕ੍ਰਿਪਾ ਕਰੋ ਇਕ ਪੁੱਤਰ ਦੀ ਦਾਤ ਬਖਸ਼ੋ। ਪੰਡਤ ਜੀ ਨੇ ਕਿਹਾ ਅਰਦਾਸ ਕਰਦੇਂ ਹਾਂ। ਜਦ ਤੇਰਾ ਪੁੱਤਰ ਪੰਜ ਸਾਲ ਦਾ ਹੋ ਜਾਵੇ ਤਾਂ ਅਖੰਡ ਪਾਠ ਮਰਿਆਦਾ ਨਾਲ ਕਰਾ ਦੇਈਂ। ਪੰਡਤ ਜੀ ਨੇ ਭੈਣੀ ਸਾਹਿਬ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਇਕ ਸੌਦਾ ਕਰ ਆਇਆ ਹਾਂ। ਇਕ ਸਿੱਖ ਨੂੰ ਪੁੱਤਰ ਦਾ ਵਰ ਦੇ ਆਇਆ ਹਾਂ। ਸਤਿਗੁਰੂ ਜੀ ਕਿਹਾ ਕੋਈ ਗਲ ਨਹੀਂ। ਅਸੀਂ ਤੇਰੀ ਪਿੱਠ ਨਹੀਂ ਲਗਣ ਦ੍ਹਿੰਦੇ। ਉਸ ਸਿੱਖ ਦੇ ਘਰ

ਪੁੱਤਰ ਹੋ ਗਿਆ। ਸਤਿਗੁਰੂ ਜੀ ਨੇ ਪੰਡਤ ਜੀ ਦੀ ਲਾਜ ਰੱਖ ਕੇ ਪੜ੍ਹਿਆ। "ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਇਆ।"

**ਸੁਲਤਾਨਪੁਰ ਵਿਚ**

1955 ਵਿਚ ਬੜਾ ਹੜ੍ਹ ਆ ਗਿਆ। ਇਲਾਕੇ ਵਿਚ ਬੜੀ ਤਬਾਹੀ ਮਚੀ। ਮੇਰੇ ਪਿਤਾ ਜੀ ਸੂਬਾ ਸੋਹਣ ਸਿੰਘ, ਜ. ਕਿਸ਼ਨ ਸਿੰਘ ਚੂਹੇ ਸ਼ਾਹੜ ਦੀ ਬੇਨਤੀ ਤੇ ਕੱਤਕ ਦੀ ਪੂਰਨਮਾਸ਼ੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਲਤਾਨਪੁਰ ਦਰਸ਼ਨ ਦਿੱਤੇ। ਗੁਰਦਵਾਰਾ ਅੰਤਰ ਯਾਮਤਾ ਵਿਚ ਦੀਵਾਨ ਲੱਗਾ। ਪੰਡਤ ਜੀ ਨੇ ਤਿੰਨ ਘੰਟੇ ਦੀਵਾਨ ਲਾਇਆ। ਦੁਨੀਆਂ ਲੋਟ ਪੋਟ ਹੋ ਗਈ। ਕੋਈ 300 ਦੇ ਕਰੀਬ ਸਿੱਖਾਂ ਭਜਨ ਪੁਛਿਆ। ਸਵੇਰੇ ਵਾਰ ਤੋਂ ਬਾਦ ਸੱਚੇ ਪਾਤਸ਼ਾਹ ਜੀ ਬੇਰ ਸਾਹਿਬ ਗੁਰਦਵਾਰੇ ਮੱਥਾ ਟੇਕਣ ਜਾ ਰਹੇ ਸਨ ਤਾਂ ਮੈਂ ਅਰਜ਼ ਕੀਤੀ ਗਰੀਬ ਨਿਵਾਜ, ਲੋਕਾਂ ਪੰਡਤ ਜੀ ਨੂੰ ਬੜਾ ਪਸੰਦ ਕੀਤਾ ਹੈ ਤਾਂ ਸਤਿਗੁਰੂ ਜੀ ਕਿਹਾ, ਮੈਂ ਆਪਣੀ ਮਰਜ਼ੀ ਦਾ ਇਕੋ ਬੁਲਾਰਾ ਬਣਾ ਸਕਿਆ ਹਾਂ ਉਹ ਹਨ ਪੰਡਤ ਜੀ। ਸਤਿਗੁਰੂ ਸ. ਜਗਜੀਤ ਸਿੰਘ ਜੀ ਹੁਕਮ ਕੀਤਾ ਸੀ ਕਿ ਪੰਡਤ ਜੀ ਦਾ ਬੂਟਾ ਸਤਿਗੁਰੂ ਪ੍ਰਤਾਪ ਸਿੰਘ ਜੀ ਲਾਇਆ ਸੀ। ਮੈਂ ਇਸ ਦੀ ਪਾਲਨਾ ਪੋਸਨਾ ਕਰ ਰਿਹਾ ਹਾਂ। ਪੰਡਤ ਜੀ ਕਈ ਵਾਰੀ ਕੁਝ ਗਲਤ ਗੱਲਾਂ ਵੀ ਦੀਵਾਨ ਵਿਚ ਕਰ ਜਾਂਦੇ ਹਨ, ਪਰ ਸਤਿਗੁਰੂ ਨੇ ਕਦੀ ਨੋਟਸ ਨਹੀਂ ਲਿਆ।

**1956 ਦਿੱਲੀ ਹੋਲਾ**

ਦਿੱਲੀ ਦੇ ਹੋਲੇ ਵਿਚ ਰਾਤ ਨੂੰ ਪੰਡਤ ਜੀ ਨੇ ਦੀਵਾਨ ਲਾਇਆ। ਰਾਤ ਭਿੱਜੀ ਹੋਈ ਸੀ। ਦੱਸਦੇ ਹਨ ਕਿ ਸਾਰੀ ਸੰਗਤ ਮਸਤਾਨੀ ਹੋ ਗਈ। ਰਾਤ ਦੋ ਵਜੇ ਦੀਵਾਨ ਬੰਦ ਹੋਇਆ। ਸੇਠ ਤਰਲੋਕ ਸਿੰਘ ਜੀ ਦੀਵਾਨ ਸੁਣ ਕੇ ਜਾ ਰਹੇ ਸਨ ਤੇ ਸਤਿਗੁਰੂ ਜੀ ਆਸਾ ਦੀ ਵਾਰ ਵਿਚ ਜਾ ਰਹੇ ਸਨ। ਸਤਿਗੁਰੂ ਜੀ ਪੁਛਿਆ, ਐਸ ਵੇਲੇ ਕਿਧਰ ? ਸੇਠ ਜੀ ਕਿਹਾ, ਪੰਡਤ ਜੀ ਦਾ ਦੀਵਾਨ ਸੁਣ ਕੇ। ਸੇਠ ਜੀ ਨੇ ਕਿਹਾ, "ਗਰੀਬ ਨਿਵਾਜ, ਐਨਾ ਰਸ ਜ਼ਿੰਦਗੀ ਵਿਚ ਨਹੀਂ ਆਇਆ, ਜਿੰਨਾ ਰਸ ਦੀਵਾਨ ਦਾ ਅੱਜ ਹੈ। 450 ਸਰੀਰਾਂ ਭਜਨ ਪੁਛਿਆ ਹੈ। ਸਵੇਰੇ ਆਸਾ ਦੀ ਵਾਰ ਵਿਚ ਪੰਡਤ ਜੀ ਵਲ ਜਦ ਪਿਆਰ ਨਾਲ ਤਕਿਆ ਤੇ ਨੂਰ ਨਾਲ ਭਰਪੂਰ ਕਰ ਦਿੱਤਾ। ਯਕ ਨਿਗਾਹ ਜਾਂ ਫਜ਼ਾਇਸ਼ ਬੱਸ ਬਵਦ ਦਰਕਾਰ ਮਾਂ।

ਪੰਡਤ ਜੀ 1959 ਤੋਂ 2001 ਤੀਕ ਤੇ ਅਜੇ ਇਕ ਰਸ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਪੰਥਕ ਪ੍ਰਚਾਰ ਲਈ ਦਿਨ ਰਾਤ ਕੰਮ ਕਰ ਰਹੇ ਹਨ।

# ਸੰਤ ਫਤਹਿ ਸਿੰਘ ਫਲਾਸਫਰ (ਮਾਗਾ)

ਫਲਾਸਫਰ ਸ਼ਬਦ ਫੈਲ ਸੂਫ ਦਾ ਬਹੁ ਵਚਨ ਹੈ, ਜਿਸਦਾ ਅਰਥ ਹੈ ਹਿਕਮਤ ਜਾਂ ਮੰਤਰ ਜਾਂ ਅਸੂਲਾਂ ਤੇ ਕਾਰਨਾਂ ਦੀ ਵਿਦਿਆ। ਜਿਹੜਾ ਆਦਮੀ ਕਿਸੇ ਵਿਦਿਆ ਦੇ ਅਸੂਲਾਂ ਤੇ ਕਾਰਨਾਂ ਤੇ ਮੁਕੰਮਲਤਾ ਹਾਸਲ ਕਰ ਲਏ ਉਹਨੂੰ ਫਿਲਾਸਫਰ ਕਿਹਾ ਜਾਂਦਾ ਹੈ। ਸੰਤ ਫਤਹਿ ਸਿੰਘ ਧਾਰਮਿਕ ਵਿਦਿਆ ਦੇ ਅਸੂਲਾਂ ਤੇ ਕਾਰਨਾਂ ਤੋਂ ਮੁਕੰਮਲ ਜਾਣੂ ਸਨ। ਇਸ ਲਈ ਸਿੱਖ ਪੰਥ ਵਿਚ ਫਲਾਸਫਰ ਦੇ ਨਾਮ ਨਾਲ ਪ੍ਰਸਿੱਧ ਹੋਏ ਸਨ। ਜਨਮ ਨਾਮਧਾਰੀ ਪਰਿਵਾਰ ਵਿਚ ਹੋਣ ਕਰਕੇ ਨਾਮਧਾਰੀ ਸਭਿਅਤਾ ਅੰਦਰ ਘਰ ਕਰ ਗਈ। ਸੂਬਾ ਭਗਤ ਸਿੰਘ ਦਾਤੇ ਪਾਲ ਤੋਂ ਭਜਨ ਪੁਛਿਆ। ਆਪ ਦਾ ਨਗਰ ਮਾਂਗਾ ਜ਼ਿਲ੍ਹਾ ਲਾਹੌਰ ਸੀ। ਛੋਟੀ ਉਮਰ ਵਿਚ ਪਿੰਡ ਦੇ ਮੌਲਵੀ ਤੋਂ ਉਰਦੂ ਦੀ ਵਿਦਿਆ ਪੜ੍ਹੀ। ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲਿਆਂ ਤੋਂ ਲੈਕਚਰ ਕਰਨ ਦੀ ਜਾਚ ਸਿੱਖੀ। ਸੰਤ ਇੰਦਰ ਸਿੰਘ ਚੱਕਰਵਰਤੀ ਜੀ ਤੋਂ ਹਿੰਦੀ ਪੜ੍ਹੀ ਸੀ। ਇਸ ਲਈ ਆਪ ਪੰਜਾਬੀ, ਹਿੰਦੀ, ਉਰਦੂ ਤੇ ਅਰਬੀ ਦੇ ਬੜੇ ਵਿਦਵਾਨ ਹੋ ਗਏ।

**ਅਮਲੀ ਜੀਵਨ**

ਪਹਿਲੀ ਉਮਰ ਵਿਚ ਆਪ ਦਾ ਜੀਵਨ ਬੜਾ ਉੱਚਾ ਤੇ ਅਮਲ ਵਾਲਾ ਸੀ। ਜੋ ਪ੍ਰਚਾਰ ਕਰਦੇ ਉਸ ਦਾ ਲੋਕਾਂ ਤੇ ਬਹੁਤ ਅਸਰ ਹੁੰਦਾ ਸੀ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਦੌਰੇ ਤੇ ਢੋਟੀਆਂ ਤੋਂ ਚਨਯੋਟ ਗਏ। ਰਾਤ ਦੀਵਾਨ ਲਾਇਆ ਪਰ ਨਜ਼ਰ ਉਤਾਂਹ ਬਿਲਕੁਲ ਨਾ ਚੁੱਕੀ ਤੇ ਨੀਵੀਂ ਨਜ਼ਰ ਨਾਲ ਬੜਾ ਦੀਵਾਨ ਲਾਇਆ। ਐਸਾ ਸੁਆਦ ਬਣਿਆ ਕਿ ਸਭ ਹਿੰਦੂ ਮੁਸਲਮਾਨ ਮੋਹਿਤ ਹੋ ਗਏ। ਕੋਈ ਨਾ ਜਾਣ ਸਕਿਆ ਕਿ ਜਥੇਦਾਰ ਅੰਨ੍ਹਾ ਹੈ ਜਾਂ ਅੱਖਾਂ ਵਾਲਾ। ਇਕ ਸਿੱਖ ਆਖਿਆ ਕਿ ਰੱਬ ਵੀ ਕਿੰਨਾ ਬੇਪ੍ਰਵਾਹ ਹੈ। ਇਸ ਨੂੰ ਅਕਲ ਬੁੱਧੀ ਤੇ ਵਿਦਿਆ ਦਿੱਤੀ ਹੈ ਪਰ ਨਜ਼ਰ ਨਹੀਂ ਦਿੱਤੀ ਭਾਵ ਕਿ ਉਹ ਇਸ ਤਰ੍ਹਾਂ ਮਗਨ ਹੋ ਕੇ ਸ਼ਬਦ ਪੜ੍ਹਦੇ ਸੀ।

**ਕਸ਼ਮੀਰ ਦਾ ਦੌਰਾ**

ਸ. ਆਤਮਾ ਸਿੰਘ ਜੀ ਰਾਵਲਪਿੰਡੀ ਵਾਲੇ ਸੰਤ ਫਤਹਿ ਸਿੰਘ, ਸੂਬਾ ਗੁਰਬਖਸ਼ ਸਿੰਘ, ਸ. ਲਾਭ ਸਿੰਘ ਡੱਫਰਕੇ, ਗੰਗਾ ਸਿੰਘ ਜੀਉ ਬੱਗਾ, ਸ. ਦਲੀਪ ਸਿੰਘ ਦਾਉਕੇ, ਭਾਈ ਵਜ਼ੀਰ ਸਿੰਘ, ਰਤਨ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੈਰ ਕਰਾਉਣ ਲਈ ਕਸ਼ਮੀਰ ਲੈ ਗਏ। ਉਥੇ ਮਾਈ ਭਾਗ ਭਰੀ ਦੇ ਗੁਰਦਵਾਰੇ ਦਰਸ਼ਨ ਕੀਤੇ ਤੇ ਵਾਜਬ ਮਾਇਆ ਭੇਟ ਕੀਤੀ ਤੇ ਉਥੋਂ ਇਛਾਬਲ ਵੱਲ ਤੁਰੇ। ਰਸਤੇ ਵਿਚ ਲਾਲ ਸਿੰਘ ਡਰਾਈਵਰ ਤੋਂ ਸਤਿਗੁਰੂ ਜੀ ਗੱਡੀ ਲੈ ਕੇ ਆਪ ਚਲਾਉਣ ਲੱਗ ਪਏ। ਬਾਬੇ ਫਤਹਿ ਸਿੰਘ ਆਖਿਆ, ਸਤਿਗੁਰੂ ਜੀ ਤੁਸੀਂ ਵੱਡੇ ਪ੍ਰਤਾਪ ਵਾਲੇ ਸਤਿਗੁਰ ਤੇ ਹੋ ਪਰ ਚੰਗੇ ਡਰਾਈਵਰ ਨਹੀਂ। ਕ੍ਰਿਪਾ ਕਰੋ ਤੇ ਗੱਡੀ ਡਰਾਈਵਰ ਨੂੰ ਦਿਉ। ਸਤਿਗੁਰੂ ਜੀ ਕਹਿਣ ਲੱਗੇ, ਬਾਬਾ ਜੀ ਫਿਕਰ ਨਾ ਕਰੋ ਤੁਹਾਨੂੰ ਕੋਈ ਸੱਟ ਨਹੀਂ ਲਗਦੀ। ਸੰਤ ਇੰਦਰ ਸਿੰਘ ਚੱਕਰਵਰਤੀ ਜੀ ਕਹਿਣ ਲੱਗੇ ਕਿ ਮੈਂ ਹੀ ਵਿਚ ਮਾੜਕੂ ਜਿਹਾ ਹਾਂ। ਸੱਟ ਮੇਰੇ ਹੀ ਲਗੂਗੀ। ਆਖਰ ਉਹੀ ਗੱਲ ਹੋਈ। ਗੱਡੀ ਸਤਿਗੁਰ ਜੀ ਤੋਂ ਪਹਾੜ ਨਾਲ ਟਕਰਾ ਗਈ। ਸੰਤ ਫਤਹਿ ਸੰਘ ਤੇ ਹੋਰ ਸਾਰੇ ਬੱਚ ਗਏ ਪਰ ਚੱਕਰਵਰਤੀ ਜੀ ਨੂੰ ਕਾਫੀ ਸੱਟਾਂ ਲੱਗ ਗਈਆਂ। ਸੰਤ ਫਤਹਿ ਸਿੰਘ ਨੂੰ ਮਾੜੀ ਜਿਹੀ ਵੀ ਸੱਟ ਨਾ ਲੱਗੀ।

## ਸੰਤ ਮਿਤ ਸਿੰਘ ਜੀ ਜਿਉਣ ਭਿੰਡਰ ਦਾ ਵਰ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਲਾਇਲਪੁਰ ਦਾ ਸੀ। ਸੰਤ ਫਤਹਿ ਸਿੰਘ ਜੀ ਵੀ ਨਾਲ ਸਨ। ਸੰਤ ਜੀ ਸਤਿਗੁਰੂ ਜੀ ਨੂੰ ਮਾਲਸ਼ ਕਰ ਰਹੇ ਸਨ। ਸੰਤ ਜਿਊਣ ਸਿੰਘ ਜੀ ਆ ਗਏ। ਸੰਤ ਫਤਹਿ ਸਿੰਘ ਨੂੰ ਕਹਿੰਦੇ ਹਨ, "ਫਤਹਿ ਸਿੰਘਾ ਤੂੰ ਇਨ੍ਹਾਂ ਨੂੰ ਕੀ ਜਾਣਿਆ ਹੈ ? ਫਤਹਿ ਸਿੰਘ ਨੇ ਕਿਹਾ, "ਮੈਂ ਇਨ੍ਹਾਂ ਨੂੰ ਹਾਣੀ ਤੇ ਬੇਲੀ ਜਾਣਿਆ ਹੈ।" ਸੰਤ ਜਿਉਣ ਭਿੰਡਰ ਵਾਲਿਆਂ ਆਖਿਆ, "ਜਹਾਂ ਦੇਖਾਂ ਤਾਂ ਅਲਾਹ ਬੇਲੀ।" ਇਹ ਆਖਕੇ ਆਪ ਮਸਤ ਹੋ ਗਏ, ਤੇ ਕਹਿਣ ਠੀਕ ਸਿੱਖ ਦੀ ਐਸੀ ਹੀ ਮੰਜ਼ਿਲ ਹੋਣੀ ਚਾਹੀਦੀ ਹੈ। "ਬਿਨ ਪਉੜੀ ਗੜ੍ਹ ਕਿਉ ਚੜਉ ਗੁਰ ਹਰ ਧਿਆਨ ਨਾਲ" ਤੇ ਬਾਰ ਬਾਰ ਕਿਹਾ ਫਤਹਿ ਸਿੰਘਾ ਤੂੰ ਨਿਹਾਲ, ਫਤਹਿ ਸਿੰਘਾ ਤੂੰ ਨਿਹਾਲ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਿ ਸੰਤ ਮਿਤ ਸਿੰਘ ਦੀ ਖੁਸ਼ੀ ਦਾ ਹੀ ਸਦਕਾ ਸੰਤ ਫਤਹਿ ਸਿੰਘ ਨੇ ਕਿਸੇ ਸਭਾ ਸੁਸਾਇਟੀ ਵਿਚ ਹਾਰ ਨਹੀਂ ਖਾਧੀ। ਬਲਕਿ ਸਿੰਘ ਸਭੀਆਂ ਦੇ ਦੀਵਾਨਾਂ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਸਿਫਤ ਕੀਤੀ ਹੈ। ਅਕਾਲੀਆਂ ਦੇ ਦੀਵਾਨ ਵਿਚ ਕਹਿ ਦੇਂਦਾ ਕਿ ਤੁਸਾਂ ਕਾਲਾ ਬਾਣਾ ਤਾਂ ਨਨਕਾਣਾ ਸਾਹਿਬ ਦੇ ਸਾਕੇ ਦੇ ਪ੍ਰੋਟੈਸਟ ਵਜੋਂ ਪਾਇਆ ਸੀ ਤੇ ਹੁਣ ਤੁਸੀਂ ਪੱਕਾ ਹੀ ਸੋਗਮਈ ਬਾਣਾ ਧਾਰਨ ਕਰ ਲਿਆ ਹੈ। ਅਕਾਲੀਆਂ ਕਿਹਾ ਆਪ ਦਾੜ੍ਹੀ ਕਿਉਂ ਬੰਨ੍ਹਦੇ ਹੋ ? ਤਾਂ ਬਾਬੇ ਕਹਿਣਾ ਕੂਕਿਆਂ ਦੀ ਮਾਰ ਤੋਂ ਬਚਣ ਲਈ। ਇਸ ਤਰ੍ਹਾਂ ਬੜਾ ਨਿਧੜਕ ਹੋ ਕੇ ਗੱਲ ਕਰਨੀ, ਆਪ ਤੇ ਸਤਿਗੁਰਾਂ ਦੀ ਕ੍ਰਿਪਾ ਦਾ ਹੀ ਫਲ ਹੈ। ਆਪ ਦੀ ਵਿਦਵਤਾ ਦਾ ਸਿੱਕਾ ਸਾਰੀ ਸਿੱਖ ਕੌਮ ਮੰਨਦੀ ਹੈ।

## ਸੰਤ ਜੀ ਦਾ ਚਾਚਾ ਧੰਨਾ ਸਿੰਘ

ਸੰਤ ਧੰਨਾ ਸਿੰਘ ਵੀ ਭਜਨ ਪੁਛਿਆ ਸੀ ਤੇ ਬੜਾ ਭਜਨੀਕ ਤੇ ਮੰਜ਼ਿਲ ਵਾਲਾ ਸੀ। ਇਕ ਦਿਨ ਮਨ 'ਚ ਵਿਚਾਰ ਕਰਨ ਲੱਗਾ ਕਿ ਗੁਰੂ ਨਾਨਕ ਜੀ ਦਾ ਦਸਿਆ ਅਸੀਂ ਚੌ ਅਖਰ ਭਜਨ ਕਰਦੇ ਹਾਂ। ਇੰਨੀ ਉਹ ਉਡ ਕੇ ਚਲੇ ਜਾਂਦੇ ਸਨ ਪਰ ਸਾਡੇ ਵਿਚ ਕੋਈ ਸ਼ਕਤੀ ਨਹੀਂ। ਇਨ੍ਹੀ ਗਲ ਕਹਿਣ ਦੀ ਦੇਰ ਸੀ ਕਿ ਸਣੇ ਘੋੜੇ ਅਕਾਸ਼ ਵਿਚ ਉਡ ਗਏ। ਆਪਣੀ ਭੁਲ ਮੰਨੀ ਤਾਂ ਅਕਾਸ਼ 'ਚੋਂ ਥੱਲੇ ਉਤਰੇ। ਸਿਰਫ ਦੱਸਣ ਦਾ ਭਾਵ ਕਿ ਆਪ ਦਾ ਖਾਨਦਾਨ ਹੀ ਭਜਨੀਕ ਤੇ ਸਾਧੂ ਬਿਰਤੀ ਦਾ ਮਾਲਕ ਸੀ।

## ਕਾਲੇ ਦਿਨ

ਆਦਮੀ ਤੇ ਸਦਾ ਇਕੋ ਜਿਹੇ ਦਿਨ ਨਹੀਂ ਰਹਿੰਦੇ। ਇਹ ਬੁੱਧੀ ਕਦੀ ਤਾਂ ਵਧੀਆ ਸੋਚਦੀ ਹੈ ਤੇ ਕਦੀ ਨਰਕੀ ਸੋਚ ਸੋਚਦੀ ਹੈ। ਗੁਰਬਾਣੀ ਵਿਚ ਆਉਂਦਾ ਹੈ "ਜਾ ਕਉ ਆਪ ਖੁਆਇ ਕਰਤਾ ਖੁਸ ਲਏ ਚੰਗਿਆਈ।" ਸੰਤ ਜੀ ਦੀ ਸ਼ੁਹਰਤ ਇਸ ਸਮੇਂ ਆਕਾਸ਼ ਨੂੰ ਛੂਹ ਰਹੀ ਸੀ ਪਰ ਕਿਸਮਤ ਨੇ ਐਸਾ ਪਲਟਾ ਮਾਰਿਆ ਕਿ ਸੰਤ ਜੀ ਧਰਤੀ ਤੇ ਡਿਗ ਪਏ। ਪਿੰਡ ਦੇ ਮੌਲਵੀ ਦੀ ਕੁੜੀ ਤੇ ਦਿਲ ਆ ਗਿਆ। ਕੁੜੀ ਦਿਲ ਲੈ ਗਈ ਤੇ ਸਖੀਆਂ ਵਾਲੀ ਗਲ ਹੋਈ। "ਊਦੋ ਮਨ ਨਹੀਂ ਦਸ ਬੀਸ ਇਕ ਮਨ ਵਹੁ ਸ਼ਾਮ ਲੇ ਗਿਆ ਕਉਣ ਭਜੇ ਜਗਦੀਸ਼।" ਦਿਲ ਐਸਾ ਬਉਰਾ ਹੋਇਆ ਕਿ ਉਸ ਮੁਸਲਮਾਨੀ ਨਾਲ ਵਿਆਹ ਕਰਵਾ ਲਿਆ। ਏਨਾ ਵੱਡਾ ਆਲਮ ਹੱਥਾਂ 'ਚੋਂ ਜਾਂਦਾ ਵੇਖਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਜਬੂਰਨ ਬਾਬੇ ਦਾ ਬਾਈਕਾਟ ਕਰਨਾ ਪਿਆ। ਜਦ ਏਧਰੋਂ ਬੂਹਾ ਬੰਦ ਹੋ ਗਿਆ ਤਾਂ ਬਾਬਾ ਸਿੰਘ ਸਭਾ ਵਿਚ ਜਾ ਰਲਿਆ ਤੇ ਉਸ ਕੁੜੀ ਨੂੰ ਅੰਮ੍ਰਿਤ ਛਕਾ ਕੇ ਸਿੰਘਣੀ ਬਣਾ ਲਿਆ। ਬਾਬੇ ਨੀਲੀ ਪੱਗ ਬੰਨ੍ਹ ਲਈ। ਬਾਬਾ ਸਿੰਘ ਸਭਾ ਦਾ ਪ੍ਰਚਾਰਕ ਬਣ ਗਿਆ।

ਆਲਮ ਬੜਾ ਸੀ ਬਸ, ਸਿੰਘ ਸਭੀਆ ਵਿਚ ਧੁੰਮਾਂ ਪਾ ਦਿੱਤੀਆਂ ਪਰ ਨਾਮਧਾਰੀ ਪੰਥ ਦੇ ਖਿਲਾਫ ਇਕ ਲਫਜ਼ ਨਹੀਂ ਬੋਲਿਆ। ਸਿੰਘ ਸਭੀਆ ਬਣ ਕੇ ਵੀ ਦੇਹ ਧਾਰੀ ਗੁਰੂ ਦੇ ਖਿਲਾਫ ਨਹੀਂ ਬੋਲਿਆ। ਇਕ ਸਮੇਂ ਵਰਨ ਪਿੰਡ ਸਿੰਘ ਸਭੀਆ ਦਾ ਦੀਵਾਨ ਸੀ। ਕਰਤਾਰ ਸਿੰਘ ਝੱਬਰ ਦੇਹ ਧਾਰੀ ਦੇ ਖਿਲਾਫ ਬੋਲਿਆ, ਪਿਛੋਂ ਸੰਤ ਜੀ ਦਾ ਦੀਵਾਨ ਸੀ। ਸੰਤਾਂ ਨੇ ਐਸੀਆਂ ਦਲੀਲਾਂ ਦੇਹ ਧਾਰੀ ਦੇ ਹੱਕ ਵਿਚ ਦਿੱਤੀਆਂ ਕਿ ਝੱਬਰ ਹੋਰੀਂ ਕਹਿਣ ਲੱਗੇ ਤੂੰ ਤਾਂ ਅੰਦਰੋਂ ਪੱਕਾ ਨਾਮਧਾਰੀ ਹੈਂ। ਖੁੰਡੇ ਨ ਕਾਮ ਨ ਫੁਰਨ ਵਾਲੀ ਦਲੀਲ ਵੀ ਸੰਤਾਂ ਉਥੇ ਦਿਤੀ। ਮੈਂ ਇਸ ਸਾਖੀ ਦਾ ਇਸ਼ਾਰਾ ਹੀ ਸਿਰਫ ਕਰਨਾ ਸੀ। ਸੰਤਾਂ ਦੀਆਂ ਦਲੀਲਾਂ ਲਾਜਵਾਬ ਸਨ।

### ਅੰਮ੍ਰਿਤਸਰ ਸਰੋਵਰ ਦੀ ਸਾਖੀ

ਕਈਆਂ ਲੀਡਰਾਂ ਇੱਕਠਿਆਂ ਹੋ ਕੇ ਮੀਟਿੰਗ ਕੀਤੀ ਕਿ ਬਾਬਾ ਫਤਹਿ ਸਿੰਘ ਸਰੋਵਰ ਵਿਚ ਇਸ਼ਨਾਨ ਨਹੀਂ ਕਰਦਾ। ਬਾਬੇ ਨੂੰ ਬੁਲਾ ਕੇ ਪੁਛਿਆ। ਬਾਬਾ ਕਿਹਾ, ਸਿੰਘੋ ਮੈਂ ਜਦ ਠੰਡੇ ਪਾਣੀ ਵਿਚ ਇਸ਼ਨਾਨ ਕਰਦਾ ਹਾਂ ਤਾਂ ਮੇਰਾ ਪਿਸ਼ਾਬ ਨਿਕਲ ਜਾਂਦਾ ਹੈ। ਮੈਂ ਨਹੀਂ ਚਾਹੁੰਦਾ ਸਰੋਵਰ ਦਾ ਜਲ ਪਲੀਤ ਕਰਕੇ ਸਤਿਗੁਰਾਂ ਵਲੋਂ ਮੂੰਹ ਕਾਲਾ ਕਰਵਾਵਾਂ। ਮੈਂ ਸਮਝਦਾ ਹਾਂ ਕਿ ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ। ਪਰ ਮੇਰੀ ਮਜਬੂਰੀ ਹੈ, ਮੈਂ ਇਹ ਅਵੱਗਿਆ ਨਹੀਂ ਕਰ ਸਕਦਾ। ਸਾਰੇ ਲੀਡਰਾਂ ਦਲੀਲ ਮੰਨ ਕੇ ਬਾਬੇ ਨੂੰ ਖੁਸ਼ੀਆਂ ਦਿੱਤੀਆਂ। ਇਸ ਤਰ੍ਹਾਂ ਦੀਆਂ ਦਲੀਲਾਂ ਉਨ੍ਹਾਂ ਦੀਆਂ ਹਜ਼ਾਰਾਂ ਹੀ ਸਨ।

### ਮੁੜ ਨਾਮਧਾਰੀ ਪੰਥ ਵਿਚ

ਕੁਝ ਸਮੇਂ ਪਿਛੋਂ ਮੁਸਲਮਾਨੀ ਸੰਤਾਂ ਨੂੰ ਛੱਡ ਕੇ ਚਲੀ ਗਈ। ਸੰਤਾਂ ਨੂੰ ਸਤਿਗੁਰ ਜੀ ਦੀ ਯਾਦ ਤੰਗ ਕਰਨ ਲੱਗੀ ਤੇ ਸਤਿਗੁਰੂ ਵੀ ਆਪਣੇ ਪਿਆਰੇ ਦੇ ਮਿਲਾਪ ਲਈ ਸੋਚਣ ਲੱਗੇ। ਇਸ ਕੰਮ ਵਿਚ ਪਹਿਲ ਸੰਤ ਹਜ਼ਾਰਾ ਸਿੰਘ ਮਾਫੀ ਨੇ ਕੀਤੀ। ਮਾਫੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਬੇਨਤੀ ਕੀਤੀ ਕਿ ਹੁਣ ਤਾਂ ਅਛੂਤ ਖੂਹਾਂ ਤੇ ਚੜ੍ਹ ਗਏ ਹਨ। ਫਤਹਿ ਸਿੰਘ ਮਾਂਗੇ ਵਾਲੇ ਨੂੰ ਵੀ ਰਲਾਉ। ਤੇ ਕਿਹੋ ਨੇ ਤੈਨੂੰ ਪਤਾ ਨਹੀਂ ਉਹ ਤਾਂ ਚਰੋਕਣਾ ਰਲ ਗਿਆ ਹੈ ਅਤੇ ਆਲਾ ਸਿੰਘ ਜੀ ਕਿਹਾ ਕਿ ਸੰਤ ਮੰਗਲ ਸਿੰਘ ਧਾਰੋਕਿਆਂ ਵਾਲੇ ਕਹਿੰਦੇ ਸਨ ਸੋ ਬੋਲਣ ਜੋ ਪੇਖਣ ਆਖੀ ਅਨੁਸਾਰ ਜਦੋਂ ਸੰਤਾਂ ਦੇਖਿਆ ਸੀ ਤਦੋਂ ਐਸਾ ਹੀ ਸੀ। ਕਮਾਈ ਪਹਿਲਾਂ ਕੀਤੀ ਸੋਧ ਰੱਖਕੇ ਮੇਰੇ ਨਾਲ ਰਹਿ, ਸ਼ਬਦ ਇਸ਼ਨਾਨ ਦਾ ਰਸ ਵਾਹਵਾ ਮਾਣਿਆ ਸੂ।

*(ਭਾਗ 5, ਜਸਜੀਵਨ, ਪੰਨਾ50)*

### ਬਖਸ਼ਬੰਦੀ

ਸੰਤ ਹਜ਼ਾਰਾ ਸਿੰਘ ਮਾਫੀ ਬਾਬੇ ਫਤਹਿ ਸਿੰਘ ਦੇ ਕਾਫੀ ਨੇੜੇ ਸਨ। ਆਪਸ ਵਿਚ ਪਿਆਰ ਸੀ। ਉਨ੍ਹਾਂ ਦੀ ਆਰਜ਼ੂ ਸੀ ਕਿ ਬਾਬਾ ਫੇਰ ਨਾਮਧਾਰੀ ਪੰਥ ਵਿਚ ਰਲੇ। ਮਾਫੀ ਜੀ ਦੀ ਲੜਕੀ ਮੇਰੇ ਛੋਟੇ ਵੀਰ ਗੁਰਮੇਲ ਸਿੰਘ M.L.A.ਦੇ ਘਰੋਂ ਹੈ। ਇਕ ਦਿਨ ਮਾਫੀ ਜੀ ਅਰਜ਼ ਕੀਤੀ ਕਿ ਗਰੀਬ ਨਵਾਜ ਜੋ ਹੁਕਮ ਹੋਏ ਤਾਂ ਬਾਬੇ ਫਤਹਿ ਸਿੰਘ ਨੂੰ ਆਪ ਦੇ ਦਰ ਤੇ ਲੈ ਆਵਾਂ। ਜੇਕਰ ਬਖਸ਼ਬੰਦੀ ਕਰੋ ਤਾਂ ਬਹੁਤ ਕ੍ਰਿਪਾ ਹੋਵੇਗੀ। ਸਤਿਗੁਰੂ ਜੀ ਕਿਹਾ ਕਿ ਮੇਰਾ ਵੀ ਦਿਲ ਕਰਦਾ ਹੈ ਕਿ ਬਾਬਾ ਮੋੜਾ ਪਾਵੇ। ਆਗਿਆ ਅਨੁਸਾਰ ਮਾਫੀ ਜੀ ਬਾਬੇ ਦੇ ਕਦੇ ਪਿੰਡ ਜ਼ਿਲ੍ਹਾ ਅੰਮ੍ਰਿਤਸਰ ਗਏ। ਬਾਬਾ ਜੀ ਨੂੰ ਅਤੀ ਖੁਸ਼ੀ ਹੋਈ। ਮਾਫੀ ਜੀ ਨੇ ਸਤਿਗੁਰੂ ਜੀ ਦਾ ਪੈਗਾਮ ਦਿੱਤਾ। ਬਾਬਾ ਜੀ ਉਸੇ ਵਕਤ ਮਾਫੀ ਜੀ ਨਾਲ ਸ੍ਰੀ ਭੈਣੀ

ਸਾਹਿਬ ਨੂੰ ਤੁਰ ਪਏ। ਜਦ ਜਲੰਧਰ ਸਟੇਸ਼ਨ ਤੋਂ ਗੱਡੀ ਚੜਨ ਲੱਗੇ ਤਾਂ ਮਾਫੀ ਜੀ ਨੇ ਝੋਲੇ 'ਚੋਂ ਚਿੱਟੀ ਦਸਤਾਰ ਕੱਢ ਕੇ ਬਾਬੇ ਜੀ ਦੀ ਭੇਟ ਕੀਤੀ। ਬਾਬੇ ਕਿਹਾ ਮਾਫੀ ਜੀ ਕੀ ਕਰਨ ਲੱਗੇ ਹੋ ? ਮਾਫੀ ਕਿਹਾ ਕਿ ਪੁੱਤਰ ਪਿਉ ਨੂੰ ਪੱਗ ਬਨ੍ਹਾਉਣ ਲਗਾ ਏ। ਹੁਣ ਨੀਲੀ ਪੱਗ ਲਾ ਦਿਉ। ਬਾਬੇ ਕਿਹਾ ਸਤਬਚਨ। ਮਾਫੀ ਜੀ ਨੇ ਕਿਹਾ ਕਿ ਨੀਲੀ ਪੱਗ ਮੈਨੂੰ ਦੇ ਦਿਉ। ਬਾਬੇ ਕਿਹਾ ਮਾਫੀ ਜੀ ਮੈਂ ਮਰਦ ਹਾਂ ਤੇ ਮਰਦ ਦੀ ਨਿਸ਼ਾਨੀ ਜ਼ਫਰਨਾਮੇ ਅਨੁਸਾਰ ਮੈਨੂੰ ਯਾਦ ਹੈ, "ਹਮੂ ਮਰਦ ਬਾਇਦ ਸ਼ਵਦ ਸੁਖਨਵਰ ਨ ਸ਼ਿਕਮ ਦਿਗਰ ਦਰ ਦਹਾਨੇ ਦਿਗਰ।" ਅਰਥਾਤ ਮਰਦ ਉਹ ਹੈ ਜੋ ਮੂੰਹ ਤੇ ਜ਼ਬਾਨ ਤੋਂ ਇਕ ਗੱਲ ਕਰਦਾ ਹੈ। ਮੈਂ ਸਤਿਗੁਰ ਜੀ ਵਲ ਸਾਫ ਸਾਫ ਦਿਲੋਂ ਹੋ ਕੇ ਚਲਿਆ ਹਾਂ। ਇਹ ਪੱਗ ਹੁਣ ਚਿੱਟੀ ਹੀ ਰਹੇਗੀ, ਨੀਲੀ ਨਹੀਂ ਬੱਝਦੀ। ਭੈਣੀ ਸਾਹਿਬ ਪਹੁੰਚ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਾ ਕੇ ਮੱਥਾ ਟੇਕਿਆ। ਸਤਿਗੁਰੂ ਜੀ ਬੜੇ ਖੁਸ਼ ਹੋਏ। ਕਈ ਘੰਟੇ ਪਿਆਰ ਦੇ ਬਚਨ ਹੁੰਦੇ ਰਹੇ। ਪੁਰਾਣੀਆਂ ਕਹਾਣੀਆਂ ਦੁਹਰਾਈਆਂ ਗਈਆਂ। ਬਾਬਾ ਜੀ ਦਾ ਨਾਮਧਾਰੀ ਸੰਗਤ ਵਿਚ ਆਉਣਾ ਜਾਣਾ ਖੁਲ੍ਹ ਗਿਆ।

### ਵਿਸ਼ਕਰਮਾ ਮੰਦਰ ਫਗਵਾੜੇ ਪ੍ਰਯੋਗ ਦਾ ਮੇਲਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਫਗਵਾੜੇ ਅੱਠ ਦਿਨ ਪ੍ਰਯੋਗ ਦਾ ਮੇਲਾ ਹੋਇਆ। ਉਸ ਮੇਲੇ ਦਾ ਸਕੱਤਰ ਬਣਨ ਦਾ ਮੈਨੂੰ ਫਖਰ ਹਾਸਲ ਹੋਇਆ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਸੰਤ ਫਤਹਿ ਸਿੰਘ ਨੂੰ ਖਾਸ ਤੌਰ ਤੇ ਮਾਫੀ ਜੀ ਨੇ ਜਾ ਕੇ ਲਿਆਂਦਾ। ਬਾਬੇ ਨੇ ਰੋਜ਼ ਨਵੇਂ ਮਜ਼ਮੂਨ ਤੇ ਲੈਕਚਰ ਕਰਨਾ। ਖਾਸ ਤੌਰ ਦੇਹ ਧਾਰੀ ਗੁਰੂ ਦੇ ਹੱਕ ਵਿਚ ਦਲੀਲਾਂ ਕਮਾਲ ਸਨ। ਇਕ ਦਿਨ ਸਤਿਗੁਰੂ ਜੀ ਦੇ ਹੁਕਮ ਨਾਲ ਸਿਆਸਤ ਤੇ ਧਰਮ ਦੇ ਵਿਸ਼ੇ ਤੇ ਬਾਕਮਾਲ ਲੈਕਚਰ ਕੀਤਾ।

### ਨਕੌੜੇ ਹੋਲਾ

ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਦ ਨਕੌੜੇ ਹੋਲਾ ਹੋਇਆ ਤਾਂ ਸ਼ਾਮ ਦੀਵਾਨ ਬਾਦ ਸਾਧ ਸੰਗਤ ਨਿਤਨੇਮ ਲਈ ਬੈਠ ਗਈ ਤੇ ਬਾਬਾ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਇਕ ਘੰਟਾ ਲੈਕਚਰ ਕੀਤਾ। ਸੰਗਤ ਤੇ ਬੜਾ ਪ੍ਰਭਾਵ ਪਿਆ ਤੇ ਸਤਿਗੁਰੂ ਜੀ ਨੇ ਖੁਸ਼ੀਆਂ ਨਾਲ ਭਰਪੂਰ ਕੀਤਾ।

### ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਸਮਾਗਮ ਤੇ ਲੈਕਚਰ ਤੇ ਸਾਧ ਸੰਗਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨੀਂ ਲੱਗਣ ਲਈ ਪ੍ਰੇਰਨਾ ਕੀਤੀ। ਲੈਕਚਰ ਇਸ ਤਰ੍ਹਾਂ ਸੀ। ਇਹ ਭਾਸ਼ਨ ਆਪ ਨੇ ਪੰਦਰਾ ਭਾਦਰੋਂ ਨੂੰ ਦਿੱਤਾ ਸੀ। ਜਿਸ ਦਾ ਸਾਰ ਅੰਸ਼ ਦਿੱਤਾ ਹੈ :

### ਬਾਬਾ ਜੀ ਦਾ ਭਾਸ਼ਨ

"ਗੁਰੂ ਦੇ ਪਿਆਰੇ ਸਾਧੋ (ਅਰਜਨ ਕਾਇਆ ਪਲਟ ਕੇ ਮੂਰਤਿ ਹਰਿ ਗੋਬਿੰਦ ਸਵਾਰੀ) ਦੇ ਸਾਰ ਹਿਰਦੇ ਵਿਚਾਰੋ। ਸਭ ਸੰਗਤ ਨੇ ਸਤਿਗੁਰੂ ਪ੍ਰਤਾਪ ਸਿੰਘ ਦੇ ਸਰੂਪ ਹੁਣ ਇਨ੍ਹਾਂ ਸਤਿਗੁਰਾਂ ਨੂੰ ਸਤਿਗੁਰੂ ਜਗਜੀਤ ਸਿੰਘ ਜਾਨਣਾ ਚਾਹੀਦਾ ਹੈ। ਭਾਈ ਗੁਰਦਾਸ ਦੇ ਵਾਕ "ਜੈਸੇ ਦਰਪਨ ਬਿਖੇ ਬਦਨ ਬਲੋਕੀਅਤ ਤੈਸੇ ਸਰ ਗੁਣ ਸਾਖੀ ਭੂਤ ਗੁਰ ਧਿਆਨ ਹੈ" ਇਸ ਨੂੰ ਵਿਚਾਰੋ ਤੇ ਇਨ੍ਹਾਂ ਸਤਿਗੁਰਾਂ 'ਚੋਂ ਹੁਣ ਸਤਿਗੁਰੂ ਪ੍ਰਤਾਪ ਸਿੰਘ ਦਾ ਰੂਪ ਦੇਖਣਾ ਚਾਹੀਦਾ ਹੈ। ਸਾਧ ਸੰਗਤ ਨੂੰ ਅੱਗੇ ਪਤਾ ਸੀ ਕਿ ਸਤਿਗੁਰੂ ਜੀ ਆਪਣੇ ਥਾਂ

ਭੇਜਦੇ ਸੀ ਸੰਗਤ ਵਿਚ। ਇਕ ਸਮੇਂ ਦੜਪ ਦੇ ਦੌਰੇ ਆਪਣੀ ਦੇਹ ਢਿੱਲੀ ਹੋਣ ਕਾਰਨ ਇਨ੍ਹਾਂ ਨੂੰ (ਸਤਿਗੁਰੂ ਜਗਜੀਤ ਸਿੰਘ) ਸਿਆਲਕੋਟ ਦੇ ਦੌਰੇ ਨਾਲ ਛੱਡ ਆਪ ਭੈਣੀ ਸਾਹਿਬ ਆ ਗਏ ਸੀ। ਇਕ ਸਮੇਂ ਮੁਠਡੇ ਵੀ ਆਪ ਨੂੰ ਭੇਜਿਆ ਸੀ। ਇਕ ਵਾਰ ਰਾਣੀਆਂ ਕੋਲ ਸਤਿਗੁਰੂ ਜੀ ਦੀ ਕਾਰ ਨਹੀਂ ਸੀ ਚਲਦੀ ਤੇ ਹੈਂਡਲ ਮਾਰਨ ਲਈ ਸਤਿਗੁਰੂ ਜਗਜੀਤ ਸਿੰਘ ਨੂੰ ਨਾਲ ਲਾਇਆ ਸੀ ਤੇ ਕਾਰ ਚਲ ਪਈ। ਸਤਿਗੁਰੂ ਜੀ ਆਖਿਆ ਇਹ ਕਾਰ ਹੁਣ ਤੇਰੇ ਕੋਲੋਂ ਹੀ ਚਲਣੀ ਹੈ। ਮੈਂ ਤਾਂ ਬੁੱਢਾ ਹੋ ਗਿਆ ਹਾਂ। ਜਿਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਹਰਿਦਵਾਰ ਸੜਦੀ ਬਲਦੀ ਲਕੜ ਚੁਕਣ ਲਈ ਲਾਇਆ ਸੀ, ਇਸ ਤਰ੍ਹਾਂ ਹੁਣ ਭਾਈ ਇਹ ਕੰਮ ਤੇਰਾ ਤੇ ਮੇਰਾ ਹੀ ਹੈ। ਸੰਤ ਜੀ ਨੇ ਇਕ ਹੋਰ ਪ੍ਰਮਾਣ ਦਿੱਤਾ, "ਗੁਰ ਕੀ ਮੂਰਤਿ ਮਨ ਮਹਿ ਧਿਆਨ" ਜਾਂ "ਬਿਨ ਪੇਖਹਿ ਕਹੁ ਕੈਸੇ ਧਿਆਨ", ਸੋ ਪ੍ਰਤੱਖ ਗੁਰੂ ਦੀ ਮੂਰਤ ਦਾ ਧਿਆਨ ਅਕਾਲ ਪੁਰਖ ਨਾਲ ਜੋੜਦਾ ਹੈ। ਜੇ ਪਿਛਲੇ ਗੁਰੂਆਂ ਦੀਆਂ ਤਸਵੀਰਾਂ ਵੇਖੋ ਤਾਂ ਇਕ ਇਕ ਗੁਰੂ ਦੀ ਫੋਟੋ ਦੇ ਕਈ ਪੋਜ਼ ਹਨ। ਅਸਲੀ ਕਿਸ ਨੂੰ ਕਹਾਂਗੇ। ਸੋ ਜੋ ਪ੍ਰਤੱਖ ਗੁਰੂ ਹੈ ਉਸ ਦਾ ਧਿਆਨ ਧਰਨਾ ਹੀ ਨਾਮਧਾਰੀ ਸੰਪਰਦਾ ਦਾ ਮੁਢਲਾ ਅਸੂਲ ਹੈ।" ਆਪ ਜੀ ਦੇ ਭਾਸ਼ਨਾਂ ਦਾ ਸੰਗਤ ਤੇ ਬੜਾ ਅਸਰ ਹੋਇਆ। ਭਾਵੇਂ ਸਤਿਗੁਰੂ ਜੀ ਦੀ ਸ਼ਕਤੀ ਹੀ ਸਾਧ ਸੰਗਤ ਨੂੰ ਆਕਰਸ਼ਕ ਕਰਦੀ ਹੈ। ਪਰ ਵਿਦਵਾਨ ਪੁਰਸ਼ ਪ੍ਰਚਾਰ ਦੁਆਰਾ ਸੋਨੇ ਤੇ ਸੁਹਾਗੇ ਦਾ ਕੰਮ ਦੇਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨੂੰ ਅਫਰੀਕਾ ਥਾਈਲੈਂਡ ਦੇਸ਼ਾਂ ਵਿਚ ਦੌਰਿਆਂ ਦੇ ਨਾਲ ਲਿਜਾ ਕੇ ਲੈਕਚਰ ਕਰਵਾਏ ਹਨ।

**ਬਾਦਲੀਲ ਗੱਲ**

ਇਕ ਵਾਰੀ ਪੰਡਤ ਗੋਪਾਲ ਸਿੰਘ ਜੀ ਲੈਕਚਰ ਕਰ ਰਹੇ ਸਨ ਕਿ ਦਾਤਣ ਨੂੰ ਇਕ ਵਾਰੀ ਮੂੰਹ 'ਚੋਂ ਕੱਢ ਕੇ ਬਿਨਾਂ ਧੋਤੇ ਮੂੰਹ ਵਿਚ ਜੋੜ੍ਹੇ ਪਾਂਦੇ ਹਨ ਉਨ੍ਹਾਂ ਨੂੰ ਗਊ ਦੇ ਮਾਸ ਖਾਣ ਜਿੰਨਾ ਪਾਪ ਲਗਦਾ ਹੈ। ਪਿਛੋਂ ਬਾਬੇ ਫਤਹਿ ਸਿੰਘ ਦਾ ਸਮਾਂ ਸੀ। ਬਾਬਾ ਜੀ ਕਹਿਣ ਲੱਗੇ ਕਿ ਅੰਬ ਨੂੰ ਕਈ ਕਈ ਵਾਰ ਮੂੰਹ 'ਚੋਂ ਕੱਢ ਕੇ ਚੂਸੀਦਾ ਹੈ। ਅੰਬ ਖਾਣ ਦਾ ਕਿੰਨਾ ਪਾਪ ਹੋਇਆ ਕਿ ਅਸੀਂ ਸਾਰੇ ਇਸ ਪਾਪ ਦੇ ਭਾਗੀ ਹਾਂ ? ਲਾਜਵਾਬ ਦਲੀਲ ਸੀ। ਉਸ ਦਿਨ ਤੋਂ ਲੈ ਕੇ ਸਤਿਗੁਰੂ ਜੀ ਤੇ ਸੰਗਤ ਅੰਬ ਚੀਰ ਕੇ ਚਿਮਚੇ ਨਾਲ ਖਾਂਦੇ ਹਨ। ਬਾਬਾ ਜੀ ਦੀਆਂ ਕਈ ਦਲੀਲਾਂ ਹਨ। ਸਾਰੀਆਂ ਲਿਖਣੀਆਂ ਬਹੁਤ ਕਠਨ ਹਨ। ਸੰਤ ਹਜ਼ਾਰਾ ਸਿੰਘ ਮਾਫੀ ਦੱਸਦੇ ਸਨ ਕਿ ਦੌਰੇ ਨਾਲ ਜਦ ਬਾਬਾ ਜੀ ਜਾਂਦੇ ਸਨ ਤਾਂ ਭਾਈ ਗੁਰਦਾਸ ਦੀਆਂ ਵਾਰਾਂ 'ਚੋਂ ਰਸਤੇ ਜਾਂਦਿਆਂ ਯਾਦ ਕਰਕੇ ਦੀਵਾਨ ਵਿਚ ਜਾ ਸੁਣਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਇਸ ਫਾਨੀ ਦੁਨੀਆਂ ਤੋਂ ਕੂਚ ਕਰ ਗਏ। ਉਨ੍ਹਾਂ ਦੀ ਯਾਦ ਸੰਗਤ ਦੇ ਮਨਾਂ ਵਿਚ ਸਦੀਵ ਕਾਲ ਤੀਕ ਬਣੀ ਰਹੇਗੀ।

**ਰੁਬਾਈ**

ਮੌਤ ਤੇ ਅਖਤਿਆਰ ਕਿਸ ਨੂੰ ਹੈ
ਜੀਣ ਦਾ ਇਤਬਾਰ ਕਿਸ ਨੂੰ ਹੈ
ਜ਼ਿੰਦਗੀ ਤਾਂ ਇਕ ਤਮਾਸ਼ਾ ਹੈ ਚੀਮਾ
ਇਸ ਦਾ ਮਿਲਿਆ ਅਸਰਾਰ ਕਿਸ ਨੂੰ ਹੈ।

# ਸੰਤ ਤਰਨ ਸਿੰਘ ਵਹਿਮੀ

## ਰੁਬਾਈ

ਜਿਸ ਘਰ ਵਿਚ ਤੂੰ ਜਨਮ ਲਿਆ
ਉਥੇ ਰਹਿੰਦੀ ਗਹਿਮਾ ਗਹਿਮੀ।
ਬੜਾ ਨਿਧੜਕ ਨਿੱਡਰ ਲਿਖਾਰੀ
ਓਦੀ ਰੂਹ ਕਦੀ ਨ ਸਹਿਮੀ।
ਲਿਖਣ ਪੜ੍ਹਨ ਦਾ ਸ਼ੌਕ ਬੜਾ ਸੀ
ਹੈ ਸੀ ਖੋਜੀ ਪੂਰਾ।
ਤਾਂ ਹੀ ਮਾਤਾ ਜਿੰਦਾਂ ਆਖਿਆ
ਏ ਤਰਨ ਸਿੰਘ ਹੈ ਵਹਿਮੀ।

ਮਹਾਨ ਕੋਸ਼ ਅਨੁਸਾਰ ਵਹਿਮੀ ਦਾ ਅਰਥ ਹੈ ਸ਼ੱਕੀ, ਸੰਸੇ ਵਾਲਾ, ਭਰਮੀ ਆਦਿ। ਸੰਸਾਰ ਵਿਚ ਹਰ ਮਨੁੱਖ ਨੂੰ ਕੋਈ ਨ ਕੋਈ ਸ਼ੌਂਕ ਜ਼ਰੂਰ ਹੁੰਦਾ ਹੈ ਤੇ ਉਸ ਸ਼ੌਕ ਨੂੰ ਪੂਰਾ ਕਰਨ ਲਈ ਹਰ ਹੀਲੇ ਵਰਤਦਾ ਹੈ। ਜਿਸ ਚੀਜ਼ ਦਾ ਸ਼ੌਂਕ ਓਦੇ ਮੁਤਲਕ ਪੁੱਠੇ ਸਿੱਧੇ ਕਰੀ ਜਾਈਦੇ ਹਨ, ਜਦ ਤੀਕ ਮਨ ਦੀ ਤਸੱਲੀ ਨ ਹੋ ਜਾਵੇ। ਆਪ ਨੂੰ ਇਤਿਹਾਸ ਲਿਖਣ ਦੀ ਲਗਣ ਸੀ। ਆਪਣੇ ਵਿਸ਼ੇ ਦੀ ਪੂਰਤੀ ਲਈ ਉਹ ਸਵਾਲ ਤੇ ਸਵਾਲ ਪੁੱਛਦੇ ਰਹਿੰਦੇ ਸਨ। ਆਪ ਦੀ ਇਹ ਆਦਤ ਵੇਖ ਕੇ ਆਪਦੀ ਮਾਂ ਨੇ ਕਹਿ ਦਿੱਤਾ, ਇਹ ਤਾਂ ਬੜਾ ਵਹਿਮੀ ਹੈ। ਬੱਸ ਏਥੋਂ ਨਾਮ ਵਹਿਮੀ ਸ਼ੁਰੂ ਹੋ ਗਿਆ। ਛੋਟੀ ਉਮਰ ਵਿਚ ਹੀ ਆਪ ਲਿਖਣ ਪੜ੍ਹਨ ਲੱਗ ਪਏ। ਆਪ ਦਾ ਜਨਮ-ਪਿੰਡ ਹਿੰਦੂ ਚੱਕ ਜ਼ਿਲ੍ਹਾ ਸਿਆਲਕੋਟ ਹੋਇਆ ਸੀ। ਆਪ ਦਾ ਜਨਮ ਚਾਰ ਮਘਰ 1959 ਬਿਕਰਮੀ (ਸੰਨ 1902) ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸੰਤ ਸਿੰਘ, ਦਾਦਾ ਦਿਆਲ ਸਿੰਘ ਸੀ। ਆਪ ਦੇ ਪੜਦਾਦੇ ਦਾ ਨਾਮ ਅਤਰ ਸਿੰਘ ਸੀ, ਅਤੇ ਗੋਤ ਗੁਰਾਏ ਜੱਟ ਸੀ। ਆਪ ਦੀ ਮਾਤਾ ਦਾ ਨਾਮ ਜੀਵਾਂ ਸੀ।

### ਮੁਢਲੀ ਵਿਦਿਆ

ਪ੍ਰਾਇਮਰੀ ਸਕੂਲ ਬੁਤਾਲੇ ਸ਼ਰਮ ਸਿੰਘ ਤੋਂ ਚਾਰ ਜਮਾਤਾਂ ਪਾਸ ਕੀਤੀਆਂ। ਫਿਰ ਪਿੰਡ ਦੇ ਮੌਲਵੀ ਅਮੱਤੁਲਾ ਤੋਂ ਫਾਰਸੀ ਦੀ ਪੜ੍ਹਾਈ ਕੀਤੀ। ਹੌਲੀ ਹੌਲੀ ਕਵਿਤਾ ਲਿਖਣ ਦਾ ਸ਼ੌਕ ਜਾਗਿਆ। ਲੋਕਾਂ ਦੀਆਂ ਕਵਿਤਾਵਾਂ ਪੜ੍ਹ ਕੇ ਰਸ ਮਾਨਣਾ, ਫਿਰ ਆਪ ਲਿਖਣ ਦਾ ਸ਼ੌਕ ਚੰਬੜ ਗਿਆ। ਇਕ ਮੁਸਲਮਾਨ ਫਕੀਰ "ਮਸਤ ਉਮਰ" ਤੋਂ ਕਵਿਤਾ ਲਿਖਣੀ ਸਿਖਣ ਲਗ ਪਏ। ਇਲਮ ਭਾਵੇਂ ਥੋੜ੍ਹਾ ਪੜ੍ਹਿਆ ਪਰ ਆਮ ਵਾਕਫੀਅਤ ਦਾ ਦਾਇਰਾ ਇੰਨਾ ਖੁੱਲ੍ਹਾ ਕਰ ਲਿਆ ਕਿ ਸਹਿਜੇ ਹੀ ਸਮੇਂ ਦੀ ਬੁੱਕਲ ਵਿਚ ਹੋਈਆਂ ਘਟਨਾਵਾਂ ਲਿਖ ਕੇ ਇਤਿਹਾਸ ਦਾ ਚਕਰ ਚਿਹਨ ਬਣਾਂਦੇ ਗਏ। ਘਰ ਬੜਾ ਖਾਂਦਾ ਪੀਂਦਾ ਸੀ। ਇਕੋ ਲਾਡਲਾ ਚੰਨ ਹੋਣ ਕਰਕੇ ਮਾਪੇ ਉਦੇ ਮੂੰਹ ਵੱਲ ਵੇਖਦੇ ਰਹਿੰਦੇ ਤੇ ਇਹਦੀ ਹਰ ਚਾਹ ਨੂੰ ਖਿੜੇ ਮੱਥੇ ਪ੍ਰਵਾਨ ਕਰਦੇ। ਉਨ੍ਹਾਂ ਦਿਨਾਂ ਵਿਚ ਆਪ ਦੇ ਵਡੇਰਿਆਂ ਦੇ ਪੰਜ ਖੂਹ ਸਨ ਤੇ ਕੁਝ ਹੋਰ ਵੀ ਭੋਂਇ ਸਹਸਰਾ ਗੁਰਾਇਆ ਤੇ ਕਿਲ੍ਹਾ ਮੱਲਾ ਸਿੰਘ ਤੋਂ ਜ਼ਮੀਨ ਆਪਣੀ ਢੇਰੀ ਵਿਚ ਸ਼ਾਮਲ ਕਰ ਲਈ।

### ਵਿਆਹ

ਜਦ ਵਹਿਮੀ ਜੀ ਦੀ ਉਮਰ 16 ਸਾਲ ਦੀ ਹੋਈ ਤਾਂ ਪਹਿਲੀ ਸ਼ਾਦੀ ਬੀਬੀ ਬਲਵੰਤ ਕੌਰ ਪੁਤਰੀ ਸ. ਮੱਲਾ ਸਿੰਘ ਭਿੰਡਰ ਪਿੰਡ ਦਾਤੇਵਾਲ ਜ਼ਿਲ੍ਹਾ ਸਿਆਲਕੋਟ ਨਾਲ ਹੋਈ। ਉਸ ਵਿਚੋਂ ਦੋ ਧੀਆਂ ਸੁਰਜੀਤ ਕੌਰ ਤੇ ਹਰਬੰਸ ਕੌਰ ਹੋਈਆਂ। ਦੂਸਰੀ ਸ਼ਾਦੀ ਪਿੰਡ ਕੁੱਲ ਬਾਜਵਾ ਸ. ਹਰੀ ਸਿੰਘ ਬਾਜਵੇ ਦੀ ਲੜਕੀ ਕਰਤਾਰ ਕੌਰ ਨਾਲ ਹੋਈ। ਕੁੱਲ ਬੰਨ੍ਹ ਇਹ

ਬਾਰਾਂ ਪਿੰਡ ਬਾਜਵਿਆਂ ਦੇ ਲੋਕ ਇਸ ਤਰ੍ਹਾਂ ਗਿਣਦੇ ਸਨ। "ਕੁੱਲ੍ਹ ਬੰਨ, ਬਾਜਵਾ ਭਲੇਰ ਬਾਸੀ ਵਾਲਾ ਨੂਨਾਂ ਚੰਦੜ ਤਖੀਪੁਰ ਦਾਤਾ ਟੌਰੀਆਂ ਵਾਲਾ" ਇਹ ਪਿੰਡ ਬੜੇ ਸਰਦਾਰ ਅਖਵਾਉਂਦੇ ਸਨ। ਬੀਬੀ ਕਰਤਾਰ ਕੌਰ ਦੀ ਕੁਲ ਨੂੰ ਭਾਗ ਲੱਗਾ ਤੇ ਵਹਿਮੀ ਜੀ ਦੇ ਘਰ ਦੋ ਚੰਨ, ਚੜ੍ਹੇ ਜਿਨ੍ਹਾਂ ਕੁਲ ਨੂੰ ਰੋਸ਼ਨ ਕੀਤਾ। ਵੱਡੇ ਦਾ ਨਾਮ ਸਾਧੂ ਸਿੰਘ ਕਿਸਾਨ ਤੇ ਛੋਟੇ ਦਾ ਨਾਮ ਬਲੀ ਸਿੰਘ ਜੀ ਹਨ। ਕਿਸਾਨ ਜੀ ਚੰਗੇ ਕਵੀ ਤੇ ਲਿਖਾਰੀ ਹਨ ਤੇ ਗੁਰੂ ਘਰ ਨਾਲ ਅਥਾਹ ਪਿਆਰ ਹੈ ਤੇ ਆਸਾ ਦੀ ਵਾਰ ਦਾ ਰੰਗ ਬੰਨ੍ਹਦਾ ਹੈ। ਸੰਤ ਗਿਆਨ ਸਿੰਘ ਤੇ ਸੰਤ ਪ੍ਰੀਤਮ ਸਿੰਘ ਪੱਦੀ ਦੀਆਂ ਗੀਤਾਂ ਇਸਦੇ ਪੋਟਿਆਂ ਵਿਚ ਨੱਚਦੀਆਂ ਫਿਰਦੀਆਂ ਹਨ। ਇਨ੍ਹਾਂ ਬੱਚਿਆਂ ਦੀ ਮਾਂ ਛੇਤੀ ਹੀ ਕਾਲ ਵਸ ਹੋ ਗਈ ਤੇ ਭਰਾ ਮਾਂ ਦਾ ਪਿਆਰ ਵੀ ਰੱਜ ਕੇ ਨ ਮਾਣ ਸਕੇ ਪਰ ਅਕਾਲਪੁਰਖ ਦਾ ਭਾਣਾ ਸੀ। ਸੰਤ ਜੀ ਨੂੰ ਫਿਰ ਤੀਜੀ ਸ਼ਾਦੀ ਕਰਨੀ ਪਈ। ਇਹ ਬੀਬੀ ਲਖਬੀਰ ਕੌਰ (ਮੇਰੀ ਮਾਸੀ ਜੀ) ਪੁਤਰੀ ਰਸ਼ਪਾਲ ਸਿੰਘ ਪਿੰਡ ਕੁੱਲ ਬੰਨ ਤੋਂ ਹੀ ਦਾ ਵਹਿਮੀ ਜੀ ਨਾਲ ਅਨੰਦ ਹੋਇਆ। ਇਸ ਦੀ ਕੁੱਖੋਂ ਮੇਰੇ ਵੀਰ ਗੁਰਦੇਵ ਸਿੰਘ ਤੇ ਗੁਰਮਖ ਸਿੰਘ ਨੇ ਜਨਮ ਲਿਆ। ਤਿੰਨ ਧੀਆਂ ਸ਼ਿੰਦਰ ਕੌਰ, ਬਲਬੀਰ ਕੌਰ ਤੇ ਸਿਮਰਜੀਤ ਕੌਰ ਵੀ ਵੀਰਾਂ ਦੇ ਪਿੱਛੇ ਆ ਰੌਣਕ ਵਧਾਈ। ਇਕੱਲੀ ਕਾਰੀ ਜਿੰਦ ਹੁਣ ਚਹੁੰ ਪੁੱਤਰਾਂ ਤੇ ਪੰਜਾਂ ਧੀਆਂ ਦਾ ਪਿਉ ਵਹਿਮੀ ਜੀ ਬਣ ਗਏ। ਘਰ ਦੀਆਂ ਜ਼ੁਮੇਵਾਰੀਆਂ ਦੀ ਪੰਡ ਸਿਰ ਤੇ ਆ ਪਈ ਪਰ ਆਪ ਨੇ ਇਤਿਹਾਸ ਲਿਖਣ ਦੇ ਸ਼ੌਕ ਨੂੰ ਤਿਆਗਿਆ ਨਹੀ ਤੇ ਲਗਾਤਾਰ ਮਿਹਨਤ ਕਰਦੇ ਰਹੇ। ਵਹਿਮੀ ਜੀ ਨੂੰ ਕਿਸੇ ਉਸਤਾਦ ਦੀ ਲੋੜ ਮਹਿਸੂਸ ਹੋਈ।

**ਚਕਰਵਰਤੀ ਜੀ ਉਸਤਾਦ**

ਆਪ ਨੇ ਬੜੀ ਭਾਲ ਪਿਛੋਂ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੂੰ ਆਪਣਾ ਉਸਤਾਦ ਧਾਰਿਆ ਜੋ ਮੇਰੇ ਵੀ ਉਸਤਾਦ ਹਨ। ਚਕਰਵਰਤੀ ਜੀ ਨੇ ਸੁਪਨੇ ਵਿਚ ਵੀ ਸਕੂਲ ਦਾ ਮੂੰਹ ਨਹੀਂ ਸੀ ਵੇਖਿਆ। ਇਕ ਦਿਨ ਘੋੜਿਆਂ ਦੀ ਸੇਵਾ ਕਰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਗਏ ਤੇ ਖੁਸ਼ ਹੋ ਕੇ ਕਿਹਾ ਤੇਰੇ ਸ਼ਾਗਿਰਦ B.A. ਪਾਸ ਹੋਣਗੇ। ਚਕਰਵਰਤੀ ਜੀ ਦੀ ਲਿਆਕਤ ਤੋਂ ਸਭ ਜਾਣੂ ਹਨ।

**ਭਜਨ ਦੀ ਦਾਤ**

ਨਾਮਧਾਰੀ ਪੰਥ ਦੇ ਯੋਗੀ ਰਾਜ ਮਹਾਂ ਪੁਰਖ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਤੋਂ ਭਜਨ ਦੀ ਦਾਤ ਪ੍ਰਾਪਤ ਕੀਤੀ। ਕੰਨ ਵਿਚ ਫੂਕ ਮਾਰਨ ਦੀ ਦੇਰ ਸੀ, ਬਸ ਆਪਣੇ ਆਪ ਦੀ ਸੁੱਧ ਭੁਲ ਗਈ ਤੇ ਕਹਿਣ ਲੱਗੇ। "ਜਬ ਸੇ ਪਲਾਈ ਤੁੰਮ ਨੇ ਅਬ ਤੋ ਮੇਰੀ ਹੈ ਤੋਬਾ, ਬੰਦਾ ਹੂੰ ਅਬ ਤੋ ਤੇਰਾ ਅਬ ਤੋ ਮੇਰੀ ਹੈ ਤੋਬਾ।" ਭਜਨ ਪੁੱਛ ਕੇ ਜੇਬ ਵਿਚ ਹੀ ਨਹੀ ਪਾਇਆ, ਸਗੋਂ ਦਿਨ ਰਾਤ ਕਮਾਈ ਕੀਤੀ। ਇਕ ਵਾਰੀ ਚਾਲੀ ਦਿਨ ਮੜ੍ਹੀਆਂ ਦੇ ਕੋਲੋਂ ਲੰਘਦੇ ਸੂਏ ਤੇ ਬੈਠ ਕੇ ਭਜਨ ਕੀਤਾ। ਕਈ ਵਾਰੀ ਭਿਆਨਕ ਤੇ ਡਰਾਉਣੀਆਂ ਚੀਕਾਂ ਸੁਣਾਈ ਦੇਣੀਆਂ ਪਰ ਬਿਲਕੁਲ ਡਰੇ ਨਹੀਂ। ਇਕ ਵਾਰੀ ਇਕ ਖਤਰਨਾਕ ਸੱਪ ਚੌਂਕੜੀ ਚਿ ਆ ਕੇ ਬੈਠ ਕੇ ਅਗਲੇ ਪਾਸੇ ਉਤਰ ਗਿਆ। ਚਾਲੀਸਾ ਕੱਟ ਕੇ ਬੱਸ ਕੁੰਦਨ ਬਣ ਗਏ। ਆਦਿ ਸੱਚ ਦੇ ਭੇਦ ਨੂੰ ਪਾ ਕੇ ਲਿਖਾਰੀ ਤੇ ਸੰਤ ਵੀ ਬਣ ਗਏ।

**ਖੇਤੀਬਾੜੀ ਦਾ ਧੰਦਾ**

ਇਕ ਵਾਰੀ ਖੇਤੀ ਕਰ ਲਈ। ਤੜਕੇ ਇਸ਼ਨਾਨ ਕਰਕੇ ਫਿਰ ਹਲ ਜੋੜਨੇ, ਵਾਪਸ ਆ ਕੇ ਫਿਰ ਇਸ਼ਨਾਨ ਕਰਨਾ ਤੇ ਪ੍ਰਸ਼ਾਦਾ ਛਕਣਾ, ਗੁਰੂ ਦੀ ਮਰਿਆਦਾ ਵਿਚ ਵਿਘਨ ਨਹੀਂ ਪੈਣ ਦਿੱਤਾ। ਖੇਤੀ ਜੋ ਸਬਜ਼ੀ, ਕੱਦੂ, ਖੀਰਾ, ਖਰਬੂਜ਼ਾ, ਹਦਵਾਣਾ ਤੋੜ ਕੇ ਲਿਆ ਕੇ ਗਰੀਬਾਂ ਵਿਚ ਵੰਡ ਕੇ ਸ਼ਾਂਤੀ ਮਹਿਸੂਸ ਕਰਨੀ। ਗਰੀਬ ਗੁਰਬਿਆਂ ਦੀਆਂ ਲੜਕੀਆਂ ਦੇ ਵਿਆਹਾ ਤੇ ਕਪੜੇ, ਲੀੜੇ, ਪੈਸੇ ਦਾਣਿਆਂ ਨਾਲ ਮਦਦ ਕਰਨੀ ਤੇ ਗਰੀਬਾਂ ਦੀਆਂ

ਅਸੀਸਾਂ ਲੈਂਦੇ ਰਹੇ। ਚੰਗੇ ਘਰ ਦਾ ਸਾਊ ਮੁੰਡਾ ਪੜ੍ਹਿਆ ਲਿਖਿਆ ਵੇਖ ਕੇ ਮੁਸਲਮਾਨਾਂ ਦੀਆਂ ਅੱਖਾਂ ਲੱਗੀਆਂ ਕਿ ਕਿਵੇਂ ਇਹ ਜਵਾਨ ਮੁਸਮਾਨ ਬਨਾਉਣ ਨੂੰ ਸੋਚਣ ਈਸਾਈ ਆਪਣੇ ਡੋਰੇ ਪਾਂਦੇ ਰਹੇ। ਸਿੰਘ ਸਭੀਆਂ ਤਾਂ ਪੂਰਾ ਤਾਣ ਲਾਇਆ ਕਿ ਸਾਡੇ ਵਿਚ ਆ ਜਾਏ। ਪਰ ਜਿਸ ਮਾਲਾ ਦਾ ਮਨਕਾ ਸੀ ਉਥੇ ਹੀ ਪਰੋਇਆ ਜਾਣਾ ਸੀ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਦੀ ਨਜ਼ਰ ਜਦ ਵਹਿਮੀ ਜੀ ਤੇ ਪਈ ਤਾਂ ਝੂਠੇ ਵਹਿਮ ਸਾਰੇ ਨਿਕਲ ਗਏ ਤੇ ਬਸ ਯਾਰ ਦੇ ਦਰ ਜੋਗੇ ਹੋ ਗਏ ਤੇ ਮਸਤੀ ਵਿਚ ਕਹਿੰਦੇ, "ਦਿਲ ਯਾਰ ਦੇ ਹਵਾਲੇ ਕੀਤਾ ਹੈ ਤੇ ਰੱਬ ਸਾਥੋਂ ਕੀ ਮੰਗਦਾ।"

**ਹਿੰਦੂ ਚੱਕ ਸੰਤ ਅਤਰ ਸਿੰਘ ਜੀ ਦਾ ਦੀਵਾਨ**

ਨਾਮਧਾਰੀ ਪੰਥ ਵਿਚ ਸੰਤ ਅਤਰ ਸਿੰਘ ਜੀ ਦੀ ਨਵੇਕਲੀ ਹੀ ਥਾਂ ਸੀ। ਉਨ੍ਹਾਂ ਹਿੰਦੂ ਚੱਕ ਆ ਕੇ ਦੀਵਾਨ ਲਾਇਆ। ਹਿੰਦੂ ਚੱਕ ਇਕ ਹੀ ਘਰ ਵਹਿਮੀ ਜੀ ਦਾ ਨਾਮਧਾਰੀ ਸੀ। ਉਸ ਪਿੰਡ ਦੇ ਮੁੰਡੇ ਤੇ ਸ਼ਰਾਰਤੀ ਅਨਸਰ ਨੇ ਦੀਵਾਨ ਰੋਕਣ ਦੀ ਕੋਸ਼ਸ਼ ਕੀਤੀ ਤੇ ਖਲਲ ਪਾ ਦਿੱਤਾ। ਸੰਤਾਂ ਦੇ ਜੱਥੇ ਨੇ ਉਨ੍ਹਾਂ ਮੁੰਡਿਆਂ ਨੂੰ ਐਸੀ ਕੁੱਟ ਚਾੜ੍ਹੀ ਕਿ ਸਭ ਦੀਵਾਨ ਚੋਂ ਭੱਜ ਗਏ। ਥਾਨੇ 'ਚ ਵੀ ਸਗੋਂ ਸ਼ਰਾਰਤੀਆਂ ਨੂੰ ਬੁਲਾ ਕੇ ਤਾੜਿਆ ਗਿਆ। ਵਹਿਮੀ ਜੀ ਨੇ ਆਪਣੀ ਜ਼ਮੀਨ ਵਿਚ ਹੀ ਇਕ ਡੇਰਾ ਬਨਾ ਦਿੱਤਾ ਤੇ ਆਏ ਗਏ ਨੂੰ ਸੁਖ ਹੋ ਗਿਆ। ਡੇਰੇ ਰਾਤ ਦਿਨ ਰੌਣਕਾਂ ਲਗੀਆਂ ਰਹਿੰਦੀਆਂ।

**ਬੁੱਢੀ ਮਾੜੀ (ਰਾਮਪੁਰ) ਨਿਵਾਸ**

1947 'ਚ ਪਾਕਿਸਤਾਨ ਬਣ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਦੁਆਰਾ ਬੁੱਢੀ ਮਾੜੀ ਰਿਹਾਇਸ਼ ਕੀਤੀ। ਲਿਖਣ ਪੜ੍ਹਨ ਦਾ ਅਭਿਆਸ ਵਧਦਾ ਗਿਆ। ਕਈ ਵਾਰੀ ਦਾਸ (ਅਜੀਤ ਸਿੰਘ ਚੀਮਾਂ) ਨੂੰ ਕਵੀ ਦਰਬਾਰਾਂ ਵਿਚ ਕਵਿਤਾਂ ਬੋਲਣ ਦਾ ਇੱਕਠਿਆਂ ਮੌਕਾ ਮਿਲਦਾ ਰਿਹਾ। ਛੋਟੇ ਬੀਰ ਗੁਰਮਖ ਸਿੰਘ ਨੇ ਇਕ ਬੜੀ ਸੁਆਦਲੀ ਸਾਖੀ ਲਿਖੀ ਹੈ।

**ਹਮਦਰਦੀ ਦੀ ਘਟਨਾ**

ਇਕ ਦਿਨ ਦੁਪਹਿਰ ਸਮੇਂ ਸੰਤ ਜੀ ਇਕ ਰੁੱਖ ਹੇਠ ਕੁਝ ਲਿਖ ਰਹੇ ਸਨ। ਇਕ ਮੁੰਡਾ ਡੰਗਰ ਚਾਰਦਾ ਕਈ ਵਾਰੀ ਨਲਕੇ ਤੇ ਪਾਣੀ ਪੀਣ ਆਵੇ। ਵਹਿਮੀ ਜੀ ਕਿਹਾ ਕਾਕਾ ਇਹ ਮੁੰਡਾ ਘੜੀ ਮੁੜੀ ਪਾਣੀ ਪੀਣ ਆਉਂਦਾ ਹੈ। ਇਸ ਨੂੰ ਸਦਕੇ ਪੁਛੀਏ ਕਿ ਤੂੰ ਪਾਣੀ ਘੜੀ ਘੜੀ ਕਿਉਂ ਪੀਂਦਾ ਹੈਂ ? ਉਸ ਲੜਕੇ ਕਿਹਾ, "ਬਾਪੂ ਜੀ ਸਾਡੇ ਘਰ ਆਟਾ ਕੋਈ ਨਹੀਂ ਸੀ। ਮੈਂ ਭੁੱਖਾ ਹੀ ਡੰਗਰ ਲੈ ਕੇ ਆ ਗਿਆ ਹਾਂ। ਜਦੋਂ ਦਿਲ ਨੂੰ ਵੱਢ ਪੈਂਦਾ ਹੈ ਤਾਂ ਪਾਣੀ ਪੀਣ ਨਾਲ ਕੁਝ ਆਸਰਾ ਹੁੰਦਾ ਹੈ। ਬੱਚੇ ਦੀਆਂ ਤਰਸ ਭਰੀਆਂ ਅੱਖਾਂ ਚੋਂ ਹੰਝੂ ਕਿਰਦੇ ਵੇਖਕੇ ਵਹਿਮੀ ਜੀ ਉਦਾਸ ਹੋ ਗਏ। ਮੈਂ ਗੁਰਮਖ ਸਿੰਘ ਨੂੰ ਕਹਿ ਘਰੋਂ ਚੰਗਾ ਖਾਸਾ ਆਟਾ ਮੰਗਾ ਕੇ ਉਸ ਬੱਚੇ ਦੀ ਝੋਲੀ ਪਾਇਆ ਤੇ ਆਖਿਆ ਬੱਚਾ ਜਾ ਆਪ ਰੋਟੀ ਖਾ ਤੇ ਆਪਣੀ ਮਾਂ ਨੂੰ ਖੁਆ। ਮੁੰਡਾ ਰੋਟੀ ਨਾਲ ਰੱਜ ਕੇ ਜਦ ਡੰਗਰਾਂ ਕੋਲ ਆਇਆ ਤਾਂ ਵਹਿਮੀ ਜੀ ਧੁੱਪੇ ਖਲੋ ਕੇ ਡੰਗਰ ਚਾਰ ਰਹੇ ਸੀ। ਕੈਸੀ ਸੁਹਿਰਦਤਾ ਹੈ। ਅਸਲ ਵਿਚ ਦਰਦ ਵੰਡਣਾ ਹੀ ਇਨਸਾਨੀਅਤ ਹੈ। "ਦਰਦੇ ਦਿਲ ਪਾਸੇ ਵਫਾ ਜਜ਼ਬਾ ਏ ਈਮਾਨ ਹੋਨਾ ਯਾਹੀ ਹੈ ਆਦਮੀਅਤ ਔਰ ਯਹੀ ਹੈ ਇਨਸਾਨ ਹੋਨਾ।"

**ਵਹਿਮੀ ਜੀ ਦੀ ਵਸੀਅਤ**

ਵਹਿਮੀ ਜੀ ਦੀ ਵਸੀਅਤ ਵੀ ਲੋਕਾਂ ਨਾਲ਼ੋਂ ਵਖਰੀ ਸੀ। ਆਪਣੇ ਚੁਹਾਂ ਪਤਰਾਂ ਨੂੰ ਬਿਠਾ ਕੇ ਹੇਠ ਲਿਖੀ ਵਸੀਅਤ ਲਿਖੀ ਤੇ ਆਪਣੇ ਪੁਤਰਾਂ ਦੇ ਦਸਖਤ ਕਰਵਾਏ।

**ਵਸੀਅਤ**

(1) ਤੁਹਾਡੇ ਚੌਹਾਂ ਪੁਤਰਾਂ ਵਲੋਂ ਕੋਈ ਵੀ ਗੁਰੂ ਘਰ ਵੱਲੋਂ ਬੇ ਮੁੱਖ ਨਹੀ ਹੋਵੇਗਾ।

(2) ਕੋਈ ਭਰਾ ਇਕ ਦੂਜੇ ਨੂੰ ਗਾਲ੍ਹ ਨਹੀ ਕੱਢੇਗਾ।

(3) ਇਕ ਦੂਜੇ ਨੂੰ ਕੋਈ ਭਰਾ ਸੱਟ ਨਹੀਂ ਮਾਰੇਗਾ।

(4) ਕੋਈ ਭਰਾ ਅਦਾਲਤ ਵਿਚ ਆਪੋ ਵਿਚ ਕੇਸ ਨਹੀਂ ਕਰੇਗਾ। ਇਹ ਵਸੀਅਤ ਪ੍ਰਵਾਰ ਵਿਚ ਅਮਨ ਸ਼ਾਂਤੀ ਲਈ ਇੱਕ ਅਕਸੀਰ ਬਣ ਕੇ ਨਿਬੜੀ। ਜਦ ਕੋਈ ਮਸਲਾ ਉਠਦਾ ਤਾਂ ਚਾਰੇ ਭਰਾ ਆਪੋ ਵਿਚ ਹੱਲ ਕਰ ਲੈਂਦੇ ਹਨ। ਕੈਸੀ ਖ਼ੂਬਸੂਰਤ ਵਸੀਅਤ ਹੈ। ਸਾਨੂੰ ਸਾਰਿਆਂ ਨੂੰ ਇਹੋ ਜਹੀਆਂ ਵਸੀਅਤਾਂ ਤੇ ਅਮਲ ਕਰਨਾ ਚਾਹੀਦਾ ਹੈ।

## ਖੋਜੀ ਦਾ ਕੰਮ

ਇਕ ਵਾਰੀ ਵਹਿਮੀ ਜੀ ਕੁਝ ਤੱਥ ਇੱਕਠੇ ਕਰਨ ਲਈ ਮਹਾਰਾਜ ਨਿਹਾਲ ਸਿੰਘ ਦੀ ਕੋਠੀ ਗਏ। ਮਹਾਰਾਜ ਨੇ ਅੱਗੋਂ ਸਤਿਗੁਰੂ ਦੇ ਉਲਟ ਬਹੁਤ ਗੱਲਾਂ ਕੀਤੀਆਂ। ਵਹਿਮੀ ਜੀ ਉਸੇ ਵਕਤ ਉਥੋਂ ਉਠ ਕੇ ਬਾਹਰ ਆ ਗਏ ਤੇ ਕਿਹਾ, "ਗੁਰ ਕੀ ਨਿੰਦਾ ਸੁਣੇ ਨ ਕਾਨ" ਇਸ ਗੱਲ ਦਾ ਜਦ ਮਹਾਰਾਜ ਬੀਰ ਸਿੰਘ ਨੂੰ ਪਤਾ ਲਗਾ ਤਾਂ ਉਹਨਾਂ ਵਹਿਮੀ ਜੀ ਨੂੰ ਕਿਹਾ ਕਿ ਤੁਸੀਂ ਸਤਿਗੁਰੂ ਜਗਜੀਤ ਸਿੰਘ ਨਾਲ ਗੱਲ ਮੁਕਾ ਲਉ। ਵਹਿਮੀ ਜੀ ਨੂੰ ਇਸ ਗੱਲ ਦਾ ਬੜਾ ਦੁੱਖ ਹੋਇਆ ਕਿ ਮਹਾਰਾਜ ਨੇ ਅਸਲੀਅਤ ਨੂੰ ਜਾਨਣ ਤੋਂ ਬਿਨਾਂ ਹੀ ਫੈਸਲਾ ਦੇ ਦਿੱਤਾ ਹੈ।

## ਚਕਰਵਰਤੀ ਜੀ ਦੇ ਵਹਿਮੀ ਜੀ ਬਾਰੇ ਵਿਚਾਰ

ਕੂਕਿਆਂ ਬਾਰੇ ਪੁਸਤਕ ਦੇ ਪੰਨਾ 225 ਤੇ ਚਕਰਵਰਤੀ ਜੀ ਇਸ ਤਰ੍ਹਾਂ ਲਿਖਦੇ ਹਨ। ਆਪ ਜੀ ਦੀ ਲਿਖਤ ਵਿਚ ਕੋਰੀ ਤੇ ਖੁਸ਼ਕ ਦਾਰਸ਼ਨਿਕਤਾ ਨਹੀਂ, ਸਗੋਂ ਮਿਤਰ ਵਿਯੋਗ ਦੀਆਂ ਕਸਕਾਂ, ਚੀਸ, ਹੌਕੇ ਹਾਵੇ ਹਨ ਤੇ ਝੋਰੇ ਹਨ, ਜਿਨ੍ਹਾਂ ਨੂੰ ਪੜ੍ਹਦਿਆਂ ਹੀ ਪ੍ਰਦੇਸੀ ਪ੍ਰਤੀਮ ਦੀ ਯਾਦ ਬੇਹਬਲ ਕਰ ਕੇ ਝੰਜੋੜ ਦੇਂਦੀ ਹੈ। ਆਪ ਜੀ ਦਾ ਇਕ ਕਬਿੱਤ ਦਾ ਕੋਈ ਨ ਕੋਈ ਚਰਨ ਮੇਰੀ ਜ਼ਬਾਨ ਤੇ ਸਦਾ ਚੜ੍ਹਿਆ ਰਹਿੰਦਾ ਹੈ। ਅਜਿਹਾ ਦਿਨ ਸ਼ਾਇਦ ਹੀ ਕੋਈ ਹੋਵੇ ਜਦ ਇਸ ਦੀ ਯਾਦ ਵਿਚ ਮੈਂ ਮਸਤਾਨਾ ਨ ਹੋਇਆ ਹੋਵਾਂ। ਭਾਵੇਂ ਆਪ ਜੀ ਨੇ ਨਸਰ ਨਜ਼ਮ ਵਿਚ ਸ਼ਬਦ ਚਿਤ੍ਰ ਬੜਾ ਲਿਖਿਆ ਹੈ ਪਰ ਪਰ ਜੇ ਇਨ੍ਹਾਂ ਹੋਰ ਕੁਝ ਵੀ ਨ ਲਿਖਕੇ ਕੇਵਲ ਤੇ ਕੇਵਲ ਇਹ ਇਕ ਹੀ ਕਬਿਤ ਲਿਖਿਆ ਹੁੰਦਾ ਤਦ ਵੀ ਮੈਂ ਇਨ੍ਹਾਂ ਨੂੰ ਕਵੀ ਜਾਂ ਲਿਖਾਰੀ ਹੀ ਮੰਨਦਾ। ਕਿੰਨਾ ਦਰਦ ਕਿੰਨਾ ਵਿਯੋਗ ਤੇ ਫਰਾਕ ਭਰਿਆ ਪਿਆ ਹੈ ਇਸ ਕਬਿਤ ਵਿਚ। ਕਿੰਨੀ ਵੇਦਨਾ ਹੈ ? ਕਿੰਨਾ ਤਰਲਾ ਹੈ।

### ਕਬਿੱਤ

ਲੋਕ ਕਰੇ ਹਾਸੀ ਨ ਉਦਾਸੀ ਵੀ ਖਲਾਸੀ ਕਰੇ
ਪ੍ਰੀਤਮ ਵਿਦੇਸ਼ ਵਾਸੀ, ਖਾਸੀ ਦੇਰ ਲਾਈ ਏ।
ਆਸੀ ਇਸ ਦਾਸੀ ਨੂੰ ਚੁਰਾਸੀ ਜੁਗ ਬੀਤ ਚੁੱਕੇ
ਸੁੱਕੇ ਉੱਕੇ ਆਂਸੂ ਭੀ ਨਾ ਨ ਜੁਦਾਈ ਏ॥
ਹੋਵੇ ਮੇਰਾ ਹੇਤੀ ਓਦਾ ਭੇਤੀ ਏਤੀ ਪੀਆ ਸੇਤੀ
ਕਹੇ ਆਵੇ ਛੇਤੀ ਸਿੱਖੀ ਖੇਤੀ ਮੁਰਝਾਈ ਏ।
ਲੁੱਟ ਲਿਆ ਵਹਿਮੀ ਨਾਮਾ ਨੀਮਾ ਵੇ ਹਕੀਮਾਂ।
ਤੇਰੇ ਪਾਸ ਪ੍ਰੀਤਮਾਂ ਯਤੀਆਂ ਦੀ ਦਵਾਈ ਏ,
ਸੋ ਕਵੀ ਵੀ ਮਾਅਰਕੇ ਦੇ ਸਨ।

ਜੇ ਸਾਰੀਆਂ ਕਵਿਤਾ ਦੇ ਨਮੂਨੇ ਦੇਵਾਂ ਤਾਂ ਬਹੁਤ ਵਿਸਥਾਰ ਦੀ ਲੋੜ ਹੈ। ਪਾਠਕਾਂ ਨੂੰ ਨਮੂਨਾ ਹੀ ਪੇਸ਼ ਕੀਤਾ ਹੈ।

**ਵਹਿਮੀ ਜੀ ਦਾ ਆਖਰੀ ਸਮਾਂ**

ਵਹਿਮੀ ਜੀ ਦਾ ਛੋਟਾ ਭਰਾ ਗੁਰਮਖ ਸਿੰਘ 'ਜਸ ਜੀਵਨ', ਦੇ ਭਾਗ ਛੇਵੇਂ ਵਿਚ ਲਿਖਦਾ ਹੈ। "ਅਖੀਰ ਸਮੇਂ 19 ਜੁਲਾਈ 1978 ਡਾਕਟਰ ਦਵਾਈ ਦੇ ਕੇ ਚਲਾ ਗਿਆ। ਅਸੀ ਸਾਰੇ ਬੱਚੇ ਥੋੜ੍ਹਾ ਏਧਰ ਓਧਰ ਹੋਏ ਤਾ ਕਿ ਬਾਪੂ ਜੀ ਆਰਾਮ ਕਰ ਸਕਣ। ਮਾਤਾ ਜੀ ਕੋਲ ਬੈਠੇ ਸਨ। ਦੱਸਦੇ ਹਨ ਸੱਜੇ ਹੱਥ ਨਾਲ ਗਲ ਵਿਚ ਪਾਈ ਮਾਲਾ ਨੂੰ ਟੋਹਿਆ, ਹਿੱਕ ਤੇ ਲਗਾ, ਕਲਮ ਨੂੰ ਟੋਹਿਆ ਤੇ ਇਕ ਲੰਮਾ ਸਾਹ ਲੈ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ।

**ਜਸ ਜੀਵਨ ਬਾਰੇ**

ਵਹਿਮੀ ਜੀ ਨੇ ਚਾਰ ਭਰਾ ਜਸ ਜੀਵਨ ਦੇ ਆਪ ਛਪਾਏ ਪਰ ਪੰਜਵਾਂ ਛੇਵਾਂ ਭਾਗ ਇਸ ਤਰ੍ਹਾਂ ਹੀ ਖਰੜੇ ਦੇ ਰੂਪ ਵਿਚ ਸਨ। ਇਹ ਖਰੜੇ ਗੁਰਮੁਖ ਸਿੰਘ ਪਾਸ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਤੀਬਰ ਇੱਛਾ ਪੰਜਵੇਂ ਛੇਵੇਂ ਭਾਗ ਨੂੰ ਛਪਾਉਣ ਦੀ ਸੀ। ਗੁਰਮੁਖ ਸਿੰਘ ਖਰੜੇ ਦੇ ਕੇ ਰਾਜ਼ੀ ਨਹੀਂ ਸੀ ਪਰ ਗੁਰਮੁਖ ਸਿੰਘ ਦੀ ਮਾਤਾ ਮਾਸੀ ਲਖਬੀਰ ਕੌਰ ਨੇ ਪ੍ਰੇਰਨਾ ਦਿੱਤੀ ਕਿ ਖਰੜੇ ਸਤਿਗੁਰੂ ਜੀ ਨੂੰ ਦੇ ਦਿਉ। ਪਰ ਜਿਵੇਂ ਬਾਬਾ ਮੋਹਨ ਕੋਲੋਂ ਪੰਜਵੇਂ ਪਾਤਸ਼ਾਹ ਨੇ ਸੰਚੀਆਂ ਲਿਆਂਦੀਆਂ ਏਸੇ ਤਰ੍ਹਾਂ ਗੁਰਮਖ ਨਾਲ ਪਿਉ ਵਾਲਾ ਪਿਆਰ ਕਰਕੇ ਮਨਾ ਲਿਆ।

ਜੀਵਨ ਜਸ ਤੇ ਪੰਜਵਾਂ ਤੇ ਛੇਵਾਂ ਲਾਜਵਾਬ ਭਾਗ ਹਨ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਹੀ ਛਪੇ ਹਨ। ਨਾਮਧਾਰੀ ਇਤਿਹਾਸ ਵਿਚ ਜਸ ਜੀਵਨ ਰੀੜ ਦੀ ਹੱਡੀ ਵਾਲਾ ਕੰਮ ਕਰੇਗਾ ਤੇ ਆਉਣ ਵਾਲੇ ਲਿਖਾਰੀ ਜਸ ਜੀਵਨ ਤੋਂ ਹੀ ਸੇਧ ਲਿਆ ਕਰਨਗੇ।

ਵਹਿਮੀ ਜੀ ਦੀਆਂ ਹੇਠ ਲਿਖੀਆਂ ਰਚਨਾਵਾਂ ਕਾਬਲੇ ਤਾਰੀਫ ਹਨ :

(1) ਨਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਦਾ ਜੀਵਨ
(2) ਨਦੇੜੋਂ ਬਾਦ ਦਸਮ ਗੁਰ ਦਰਸ਼ਨ
(3) ਇਤਿਹਾਸ ਕਾਵਿ ਸੰਗਰਹਿ
(4) ਸਚਹੁ ਓਰੈ ਸਭ ਕੋ
(5) ਪੰਜ ਨਿਰਨੇ
(6) ਗੁਰੂ ਪ੍ਰਕਾਸ਼
(7) ਇਛਾ ਪੂਰਕ
(8) ਸੋਰਠ ਬੀਜਾ
(9) ਸਾਫ ਪਾਣੀ
(10) ਪ੍ਰੇਮ ਅੱਖਰ
(11) ਸਹੇਣਾ ਸਾਹਿਬ
(12) ਜਸ ਜੀਵਨ ਦੇ 6 ਭਾਗ
(13) ਅੱਖੀਆਂ

ਵਹਿਮੀ ਜੀ ਦੀ ਸ਼ਰਧਾ ਪ੍ਰਤੀ ਥੋੜ੍ਹਾ ਜਿਹਾ ਹੀ ਲਿਖ ਸਕਿਆ ਹਾਂ। ਪੂਰਾ ਲਿਖਣ ਲਈ ਵੱਡੇ ਗਰੰਥ ਦੀ ਲੋੜ ਹੈ।

ਏਕ ਵਹੁ ਹੈਂ ਜੋ ਬਦਲਤੇ ਹੈਂ ਜ਼ਮਾਨੇ ਕੇ ਸਾਥ ਸਾਥ।
ਮਰਦ ਵਹੁ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।

## ਸੂਬਾ ਦਸੌਂਦਾ ਸਿੰਘ

ਦਰਿਆ ਬਿਆਸ ਤੇ ਸਤਲੁਜ ਦਰਿਆਵਾਂ ਦੇ ਵਿਚਾਲੀ ਧਰਤੀ ਨੂੰ ਦੋਆਬਾ ਕਿਹਾ ਜਾਂਦਾ ਹੈ—ਦੋ ਆਬਾਂ ਦਾ ਇਲਾਕਾ। ਇਸ ਦਾ ਨਾਮ ਦੋਆਬਾ ਬਿਸਤ ਜਲੰਧਰ ਸੀ। ਇਸ ਧਰਤੀ ਨੇ ਬੜੇ ਲਾਲ ਪੈਦਾ ਕੀਤੇ। ਬਬਰ ਲਹਿਰ ਏਥੋਂ ਚਲੀ ਸੀ। ਸ. ਭਗਤ ਸਿੰਘ ਜਹੇ ਸੂਰਮੇ ਏਥੇ ਪੈਦਾ ਹੋਏ। ਇਸ ਧਰਤੀ ਤੇ ਸਤਲੁਜ ਨਦੀ ਦੇ ਕੰਢੇ ਤੇ ਇਕ ਨਗਰ ਹੈ ਜਿਸ ਦਾ ਨਾਮ ਵੀ ਨਗਰ ਹੈ। ਨਗਰ ਪਿੰਡ ਤੋਂ ਦੋ ਕਿਲੋਮੀਟਰ ਦਰਿਆ ਸਤਲੁਜ ਦੇ ਕੰਢੇ ਤੇ ਇਕ ਥੋੜ੍ਹੇ ਜਹੇ ਘਰਾਂ ਦੀ ਬਸਤੀ ਹੈ ਜਿਥੇ ਸੂਬਾ ਦਸੌਂਦਾ ਸਿੰਘ ਦਾ ਜਨਮ ਹੋਇਆ। ਆਪ ਦੇ ਪਿਤਾ ਦਾ ਨਾਮ ਸੰਤ ਸੁੰਦਰ ਸਿੰਘ ਤੇ ਉਨ੍ਹਾਂ ਦੇ ਪਿਤਾ ਦਾ ਨਾਮ ਦੇਵਾ ਸਿੰਘ ਜੀ ਸੀ। ਸੰਤ ਦੇਵਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਪੁੱਛ ਕੇ ਸਿੰਘ ਸੱਜੇ। ਸਤਿਗੁਰੂ ਰਾਮ ਸਿੰਘ ਜੀ ਨਗਰ ਪਿੰਡ 'ਚ ਤਿੰਨ ਦਿਨ ਰਹੇ। ਬੜੇ ਲੋਕਾਂ ਨੇ ਭਜਨ ਪੁਛਿਆ ਸੀ। ਇਥੋਂ ਦੇ ਇਕ ਜ਼ੈਲਦਾਰ ਪਸ਼ੌਰਾ ਸਿੰਘ ਜੀ ਸਨ। ਇਨ੍ਹਾਂ ਨੇ ਜਦ ਸਤਿਗੁਰੂ ਰਾਮ ਸਿੰਘ ਜੀ ਦਾ ਜਲ ਜਲਾਲ ਤਕਿਆ ਤਾਂ ਗੁਰੂ ਜੀ ਦੇ ਕਾਇਲ ਹੋ ਗਏ। ਜਦ ਸਤਿਗੁਰੂ ਰਾਮ ਸਿੰਘ ਜੀ ਜਾਣ ਲੱਗੇ ਤਾਂ ਜ਼ੈਲਦਾਰ ਨੇ ਸਤਿਗੁਰੂ ਜੀ ਦੀ ਘੋੜੀ ਦੀ ਵਾਗ ਫੜ ਕੇ ਕਿਹਾ ਕਿ ਅੱਜ ਮੇਰੇ ਘਰ ਭੋਜਨ ਛੱਕੋ। ਸਤਿਗੁਰੂ ਜੀ ਨੇ ਕਿਹਾ ਪਹਿਲਾਂ ਭਜਨ ਪੁੱਛੋ ਫੇਰ ਲੰਗਰ ਕਰਾਂਗੇ। ਜ਼ੈਲਦਾਰ ਨੇ ਭਜਨ ਪੁਛਿਆ ਤਾਂ ਏਥੇ ਨਾਮਧਾਰੀ ਪ੍ਰਚਾਰ ਦਾ ਕੇਂਦਰ ਬਣਿਆ। ਸੰਤ ਸੁੰਦਰ ਸਿੰਘ ਸੂਬਾ ਜੀ ਦੇ ਪਿਤਾ ਵੀ ਬੜੇ ਭਜਨੀਕ ਸਨ। ਇਨ੍ਹਾਂ ਦੇ ਘਰ 1986 ਈਸਵੀ ਵਿਚ ਸੂਬਾ ਜੀ ਦਾ ਜਨਮ ਹੋਇਆ। ਛੋਟੀ ਉਮਰ ਵਿੱਚ ਹੀ ਸਿੱਖੀ ਵਿਰਾਸਤ ਵਿਚ ਮਿਲ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਸੁੰਦਰ ਸਿੰਘ ਨੂੰ ਹੁਕਮ ਕੀਤਾ ਕਿ ਆਪਣੀ ਨੇਕ ਕਮਾਈ ਵਿਚੋਂ ਦਸਵੰਧ ਕੱਢਿਆ ਕਰੋ।

ਸਤਿਗੁਰੂ ਜੀ ਦੇ ਮੁਖਾਰ ਬਿੰਦ ਤੋਂ ਜਦੋਂ ਦਸਵੰਧ ਸ਼ਬਦ ਨਿਕਲਿਆ, ਉਦੋਂ ਸੂਬਾ ਜੀ ਦਾ ਜਨਮ ਹੋਣ ਵਾਲਾ ਸੀ। ਦਸਵੰਧ ਲਫਜ਼ ਤੋਂ ਸੂਬਾ ਜੀ ਦਾ ਨਾਮ ਦਸਵੰਧਾ ਸਿੰਘ ਰੱਖਿਆ ਗਿਆ।

**ਵਿਦਿਆ :** ਜਦ ਕੁਝ ਜਵਾਨ ਹੋਏ ਤਾਂ ਸੂਬਾ ਸੱਜੀਆ ਸਿੰਘ ਜੀ ਨਾਲ ਬਾਹਰ ਅੰਦਰ ਜਾਣ ਲੱਗੇ। ਕੇਵਲ ਛੈਣੇ-ਵਜਾਉਣੇ ਤੇ ਪ੍ਰਸ਼ਾਦਾ ਛਕਣਾ ਆਪ ਦਾ ਕੰਮ ਸੀ। ਸੂਬਾ ਸੱਜੀਆ ਸਿੰਘ ਨੇ ਕਿਹਾ ਦਸੌਂਦਾ ਸਿੰਘ ਜੇ ਸਾਧ ਸੰਗਤ ਵਿਚ ਵਿਚਰਨਾ ਹੈ ਤਾਂ ਕੁਝ ਵਿਦਿਆ ਪੜ੍ਹੋ। ਸੰਤ ਦਸੌਂਦਾ ਸਿੰਘ ਪੰਡਤ ਬਸੰਤ ਸਿੰਘ ਜੀ ਦੀ ਸ਼ਰਨ ਗਏ। ਉਥੇ ਆਦਿ ਗ੍ਰੰਥ ਦਾ ਪਾਠ ਤੇ ਹੋਰ ਕਈ ਗ੍ਰੰਥਾਂ ਦਾ ਅਧਿਐਨ ਕੀਤਾ। ਹੌਲੀ-ਹੌਲੀ ਦੀਵਾਨ ਲਾਉਣ ਲੱਗ ਪਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੇੜਤਾ ਹਾਸਲ ਹੋਈ। ਸੰਗਤ ਵਿਚ ਪ੍ਰਸਿੱਧੀ ਹੁੰਦੀ ਗਈ ਪਰ ਜ਼ਿੰਦਗੀ ਵਿਚ ਇਨਸਾਨ ਆਪਣੇ ਰਾਹ ਤੋਂ ਉਖੜ ਜਾਂਦਾ ਹੈ। ਜੇ ਸਤਿਗੁਰੂ ਕ੍ਰਿਪਾ ਕਰਨ ਤਾਂ ਫਿਰ ਬਖਸ਼ ਬੰਦੀ ਹੋ ਜਾਂਦੀ ਹੈ ਨਹੀਂ ਰਾਹੋਂ ਖੁੰਝਾ ਕਈ ਜਨਮ ਆਦਮੀ ਭਟਕਦਾ ਫਿਰਦਾ ਹੈ। ਸੰਤ ਸੂਬਾ ਜੀ ਤੋਂ ਗਲਤੀ ਹੋ ਗਈ। ਆਪਣੀ ਧੀ

ਦੀ ਨਾਨਕਾ ਛੱਕ ਦਿੱਤੀ ਜੋ ਕਿ ਨਾਮਧਾਰੀ ਅਸੂਲਾਂ ਦੇ ਬਿਲਕੁਲ ਉਲਟ ਸੀ। ਸਤਿਗੁਰੂ ਜੀ ਬੜੇ ਨਾਰਾਜ਼ ਹੋਏ।

ਸ. ਦਸੌਂਦਾ ਸਿੰਘ ਕਿੰਨਾ ਚਿਰ ਗੁਰੂ ਜੀ ਦੀ ਦਰਗਾਹ ਵਿਚ ਨ ਗਏ। ਗੁਰੂ ਨਾਲੋਂ ਟੁੱਟ ਕੇ ਸਿੱਖ ਨੂੰ ਚੈਨ ਨਹੀਂ ਆਉਂਦਾ ਤੇ ਨਾ ਹੀ ਸਤਿਗੁਰੂ ਹੀ ਸਿੱਖ ਦੀ ਜੁਦਾਈ ਸਹਾਰਦਾ ਹੈ। ਜੇ ਪਿਆਸਾ ਪਾਣੀ ਲਈ ਤੜਪਦਾ ਹੈ ਤਾਂ ਪਾਣੀ ਵੀ ਤੜਪਦਾ ਹੈ ਕਿ ਮੈਨੂੰ ਕੋਈ ਪੀਏ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਿਤਪੁਰ ਤਹਿਸੀਲ ਨਕੋਦਰ ਆਏ ਤਾਂ ਸ. ਦਸੌਂਦਾ ਸਿੰਘ ਵੀ ਵਿਜੋਗੀ ਹੋਇਆ ਦੀਵਾਨ ਵਿਚ ਆ ਗਿਆ। ਸਤਿਗੁਰੂ ਜੀ ਨੇ ਝਿੜਕ ਕੇ ਦੀਵਾਨ 'ਚੋਂ ਬਾਹਰ ਕੱਢ ਦਿੱਤਾ। ਕੁਝ ਵਿਚੋਲਿਆਂ ਦੀ ਮਿਨਤ ਕਰਨ ਤੇ ਸਤਿਗੁਰੂ ਜੀ ਦਾ ਗੁੱਸਾ ਕੁਝ ਢੌਲਿਆ ਤਾਂ ਹੁਕਮ ਦਿੱਤਾ ਕਿ ਦਸੌਂਦਾ ਸਿੰਘ ਆਪਣਾ ਮੂੰਹ ਕਾਲਾ ਕਰਕੇ ਦੀਵਾਨ ਵਿੱਚ ਹਾਜ਼ਰ ਹੋਵੇ। ਸ. ਦਸੌਂਦਾ ਸਿੰਘ ਝੱਟ ਮੂੰਹ ਕਾਲਾ ਕਰਕੇ ਸਤਿਗੁਰੂ ਜੀ ਦੇ ਪੇਸ਼ ਹੋਇਆ ਤੇ ਵੈਰਾਗੀ ਹੋ ਕੇ ਕਹਿਣ ਲੱਗਾ ਕਿ ਏਥੇ ਭਾਵੇਂ ਇਕ ਵਾਰੀ ਹੋਰ ਮੂੰਹ ਕਾਲਾ ਕਰ ਦਿਓ ਪਰ ਦਰਗਾਹ ਵਿਚ ਮੂੰਹ ਕਾਲਾ ਨ ਹੋਣ ਦਿਓ। ਸਤਿਗੁਰੂ ਜੀ ਨੇ ਬਖਸ਼ਬੰਦਾਂ ਕਰਕੇ ਝੱਟ ਗਲੁ ਨਾਲ ਲਾਇਆ। ਖੁਸ਼ ਹੋ ਕੇ ਦੁਆਬੇ ਦੇ ਇਲਾਕੇ ਦਾ ਸੂਬਾ ਨਿਯੁਕਤ ਕਰ ਦਿੱਤਾ। ਸੂਬਾ ਜੀ ਦੇ ਜੀਵਨ ਦੀ ਇਹ ਅਹਿਮ ਘਟਨਾ ਹੈ ਜਿਸ ਨਾਲ ਸੂਬਾ ਜੀ ਦਾ ਸਤਿਕਾਰ ਕਈ ਗੁਣਾ ਵਧ ਗਿਆ।

**ਕੀਰਤਨ ਦਾ ਪ੍ਰਭਾਵ :** ਜਿੱਥੇ ਆਪ ਚੰਗੇ ਪ੍ਰਬੰਧਕ ਸਨ ਉਥੇ ਆਪ ਕੋਲ ਕੀਰਤਨ ਦੀ ਕਲਾ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਖਸ਼ੀ।

ਇਤਿਹਾਸ ਖੋਜ ਗੁਰਬਾਣੀ ਦੇ ਪ੍ਰਮਾਣ ਤੇ ਸੁੰਦਰ ਦਲੀਲਾਂ ਦੇ ਭੰਡਾਰ ਸਨ। ਕੋਇਲ ਵਰਗੀ ਮਿੱਠੀ ਸੁਰ ਸਰੋਤਿਆਂ ਨੂੰ ਕੀਲ ਕੇ ਬਿਠਾ ਲੈਂਦੀ।

**ਅਫਰੀਕਾ :** ਸੂਬਾ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਚਾਰ ਵਾਰੀ ਅਫਰੀਕਾ ਗਏ। ਉਥੇ ਹਜ਼ਾਰਾਂ ਪ੍ਰਾਣੀਆਂ ਨੂੰ ਭਜਨ ਦਿੱਤਾ ਤੇ ਮਾਸ ਸ਼ਰਾਬ ਛੁਡਾਇਆ। ਇਕ ਵਾਰੀ ਗੁਰੂ ਜੀ ਆਪ ਨੂੰ ਇਕੱਲਿਆਂ ਨੂੰ ਨਰੋਬੀ ਛੱਡ ਆਏ। ਉਥੇ ਸੂਬਾ ਜੀ ਛੇ ਮਹੀਨੇ ਰਹੇ। ਇਸ ਸਮੇਂ ਆਪ ਜੀ ਨੇ ਨਰੋਬੀ ਪ੍ਰਚਾਰ ਦੇ ਹੜ੍ਹ ਵਗਾ ਦਿੱਤੇ। ਸੰਤ ਪ੍ਰੀਤਮ ਸਿੰਘ ਜੀ ਪੱਟੀ ਵਾਲਿਆਂ ਦਾ ਵਾਰਾ ਤੇ ਆਪ ਦਾ ਕੀਰਤਨ ਲਾਜਵਾਬ ਸੀ। ਸਤਿਗੁਰੂ ਜੀ ਦੀਆਂ ਆਪ ਨੇ ਬੇਅੰਤ ਖੁਸ਼ੀਆਂ ਹਾਸਲ ਕੀਤੀਆਂ।

**ਸੰਤ ਕਰਮ ਸਿੰਘ ਹਿੰਮਤਪੁਰ ਦੀਆਂ ਖੁਸ਼ੀਆਂ :-** ਇਕ ਵਾਰੀ ਸੂਬਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ ਕਿ ਮੇਰੇ ਘਰ ਇੱਕੋ ਹੀ ਪੁੱਤਰ ਨਰਿੰਜਣ ਸਿੰਘ ਹੈ ਕ੍ਰਿਪਾ ਕਰੋ ਕਿ ਪੁੱਤਰਾਂ ਦੀ ਰੌਣਕ ਹੋਵੇ। ਕਿਉਂਕਿ ਬਾਹਰ ਹੀ ਰਹਿੰਦੇ ਹਾਂ ਤੇ ਚੋਰਾਂ ਡਾਕੂਆਂ ਦਾ ਖਤਰਾ ਬਣਿਆ ਰਹਿੰਦਾ ਹੈ। ਸਤਿਗੁਰੂ ਜੀ ਨੇ ਕਿਹਾ ਸੂਬਾ ਜੀ ਇਥੇ ਬਹੁਤ ਰੌਣਕਾਂ ਹੋਣਗੀਆਂ। ਪੁੱਤਰਾਂ ਦਾ ਕੋਟਾ ਮੈਂ ਸੰਤ ਕਰਮ ਸਿੰਘ ਨੂੰ ਦਿੱਤਾ ਹੈ। ਉਹ ਕ੍ਰਿਪਾ ਕਰਨਗੇ। ਸੰਤ ਹਿੰਮਤ ਪੁਰੀਆਂ ਦੇ ਬਚਨ ਨਾਲ ਅੱਠ ਪੋਤਰੇ ਹੋਏ। ਐਸ ਵੇਲੇ ਜੰਗਲ ਵਿਚ ਮੰਗਲ ਲੱਗੇ ਹੋਏ ਹਨ।

**1955 ਦੇ ਹੜ੍ਹ :-** ਦਰਿਆ ਸਤਲੁਜ ਬਿਲਕੁਲ ਨੇੜੇ ਦੀ ਲੰਘਦਾ ਹੈ। 1955 ਵਿਚ ਹੜ੍ਹ ਬੜੇ ਜ਼ੋਰ ਦਾ ਆਇਆ। ਹੜ੍ਹ ਨਾਲ ਸੂਬਾ ਜੀ ਦੀ ਬਸਤੀ ਵੱਲ ਦਰਿਆ ਦਾ ਵਹਿਣ ਹੋ ਗਿਆ। ਇਉਂ ਪ੍ਰਤੀਤ ਹੋਣ ਲੱਗਾ ਕਿ ਰਾਤੋ-ਰਾਤ ਸਾਰੇ ਮਕਾਨ ਹੜ੍ਹ ਆਪਣੇ ਨਾਲ ਲੈ ਜਾਵੇਗਾ। ਸੂਬਾ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ। ਸਤਿਗੁਰੂ ਜੀ ਉਦੋਂ ਮੰਡੀ ਸਨ। ਸਤਿਗੁਰੂ ਜੀ ਨੇ ਆਖਿਆ ਕਿ ਇਕ ਕੰਮ ਮੁਕਦਾ ਹੈ, ਇਕ ਹੋਰ ਆ ਜਾਂਦਾ ਹੈ। ਏਧਰ ਭਜਨ 'ਚ ਬੈਠਿਆਂ ਸੂਬਾ ਜੀ ਨੂੰ ਪ੍ਰਤੱਖ ਹੋਇਆ ਕਿ ਸੰਤ ਗਿਆਨ ਸਿੰਘ ਜੀ ਵਾਰੇ ਵਾਲੇ ਕਛਹਿਰਾ ਲਕ ਤੇ ਵਾਲ ਖੁੱਲ੍ਹੇ ਦਰਿਆ ਦੇ ਦੂਜੇ ਪਾਸੇ ਤੁਰੇ ਜਾਂਦੇ ਹਨ। ਦਰਿਆ ਵੀ ਸੰਤ ਗਿਆਨ ਸਿੰਘ ਜੀ ਦੇ ਪਿੱਛੇ ਪਰਾਂ ਨੂੰ ਚਲਾ ਗਿਆ। ਦਿਨ ਚੜ੍ਹਦੇ ਦਰਿਆ ਰੁੱਖ ਬਦਲ ਕੇ ਦੂਜੇ ਪਾਸੇ ਚਲਾ ਗਿਆ। ਸਾਰੇ ਪਰਿਵਾਰ ਵਿਚ ਖੁਸ਼ੀਆਂ ਹੀ ਖੁਸ਼ੀਆਂ ਹੋ ਗਈਆਂ।

**ਜੋਗਿੰਦਰ ਕੌਰ ਪੋਤ ਨੂੰਹ ਤੇ ਕ੍ਰਿਪਾ :-** ਜੋਗਿੰਦਰ ਕੌਰ ਪੋਤ ਨੂੰਹ ਦੇ ਘਰ ਪੁੱਤਰ ਕੋਈ ਨਹੀਂ ਸੀ। ਉਸ ਬੜੀਆਂ ਦਵਾਈਆਂ ਖਾਧੀਆਂ, ਕਈ ਸਿਆਣਿਆਂ ਕੋਲ ਗਈ ਪਰ ਬੇਅਰਥ। ਇਕ ਦਿਨ ਬੜੀ ਬੇਬਲ ਹੋ ਕੇ ਸੂਬਾ ਜੀ ਦੇ ਚਰਨ ਫੜ ਕੇ ਕਹਿਣ ਲੱਗੀ, ਬਾਪੂ ਜੀ ਮੈਨੂੰ ਲੋਕਾਂ ਨਾਲ ਰਲਾਓ। ਬੀਬੀ ਜੋਗਿੰਦਰ ਕੌਰ ਨੇ ਸੂਬਾ ਜੀ ਦੇ ਚਰਨ ਧੋ ਕੇ ਪੀਤੇ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਹੋਈ। ਜੋਗਿੰਦਰ ਕੌਰ ਦੇ ਘਰ ਬਹਾਦਰ ਸਿੰਘ ਨੇ ਜਨਮ ਲਿਆ। ਇਹ ਵੀ ਸੂਬਾ ਜੀ ਦੀ ਜ਼ਾਹਰੀ ਕਰਾਮਾਤ ਸੀ।

**ਖੈਰੂ ਅਰਾਂਈ :-** ਖੈਰੂ ਅਰਾਂਈ ਸੂਬਾ ਜੀ ਨਾਲ ਖੇਤੀਬਾੜੀ 'ਚ ਹੱਥ ਵਟਾਂਦਾ ਸੀ ਪਰ ਬਹੁਤ ਨੇਕ ਪੁਰਸ਼ ਸੀ ਤੇ ਤੁਅਸਬ ਤੋਂ ਉਸ ਦੀ ਬ੍ਰਿਤੀ ਬਹੁਤ ਉੱਚੀ ਸੀ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰ ਚੁੱਕਾ ਸੀ। ਇਸ ਦੇ ਮਨ ਵਿਚ ਦਰਸ਼ਨਾਂ ਦੀ ਤਾਂਘ ਰਹਿੰਦੀ। ਇਕ ਦਿਨ ਖੈਰੂ ਕਮਾਦ ਛਿੱਲ ਰਿਹਾ ਸੀ। ਇਸ ਦੇ ਦਿਲ ਵਿਚ ਭਾਵਨਾ ਹੋਈ ਕਿ ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਛਿੱਲੇ ਗੰਨੇ ਚੂਪਣ ਤਾਂ ਮਨ ਨੂੰ ਠੰਡ ਪੈਂਦੀ ਹੈ। ਏਧਰ ਪਿਆਰ ਦੀ ਕਾਂਘ ਚੜ੍ਹੀ, ਉਧਰ ਦੀਨ ਦਿਆਲ ਭਾਈ ਵਜ਼ੀਰ ਸਿੰਘ ਰਤਨ ਸਿੰਘ ਨੂੰ ਨਾਲ ਲੈ ਕੇ ਘੋੜਿਆਂ ਤੇ ਸਵਾਰ ਹੋ ਕੇ ਸਤਲੁਜ ਗਾਹਣ 'ਚੋਂ ਲੰਘ ਕੇ ਨਗਰ ਪਿੰਡ ਸੂਬਾ ਜੀ ਦੇ ਖੂਹ ਤੇ ਆਣ ਦਰਸ਼ਨ ਦਿੱਤੇ। ਗੁਰੂ ਜੀ ਨੇ ਕਿਹਾ ਸੂਬਾ ਜੀ ਗੰਨੇ ਚੂਪਣ ਨੂੰ ਦਿਲ ਕਰਦਾ ਹੈ। ਸੂਬਾ ਜੀ ਸਤਿਗੁਰੂ ਜੀ ਦੀ ਅੰਤਰ ਯਾਮਤਾ ਤੇ ਬੜੇ ਪ੍ਰਸੰਨ ਹੋਏ। ਉਧਰ ਖੈਰੂ ਅਰਾਂਈ ਨੇ ਗੰਨੇ ਲਿਆ ਕੇ ਸਤਿਗੁਰੂ ਜੀ ਦੇ ਭੇਟ ਕੀਤੇ। ਸਤਿਗੁਰੂ ਜੀ ਨੇ ਬੜੇ ਪ੍ਰੇਮ ਨਾਲ ਗੰਨੇ ਚੂਪ ਕੇ ਖੈਰੂ ਨੂੰ ਖੁਸ਼ੀਆਂ ਦਿੱਤੀਆਂ ਤੇ ਭਜਨ ਦੇ ਦਿੱਤਾ। 1947 ਦੇ ਦੰਗਿਆਂ ਵਿਚ ਖੈਰੂ ਜਦ ਪਾਕਿਸਤਾਨ ਚਲਿਆ ਤਾਂ ਸੂਬਾ ਜੀ ਨੂੰ ਕਹਿਣ ਲੱਗਾ ਕਿ ਮੇਰੇ ਮੁਰਸ਼ਦ ਨੂੰ ਕਹਿਣਾ, ਮੇਰੇ ਤੇ ਮੇਹਰ ਦੀ ਨਿਗਾਹ ਰੱਖਣ ਤੇ ਮੈਂ ਰਾਜ਼ੀ ਖੁਸ਼ੀ ਪਾਕਿਸਤਾਨ ਪਹੁੰਚ ਜਾਵਾਂ। ਉਹ ਰਾਜ਼ੀ ਖੁਸ਼ੀ ਪਾਕਿਸਤਾਨ ਪਹੁੰਚ ਗਿਆ ਤੇ ਖ਼ੈਰੀਅਤ ਦਾ ਖ਼ਤ ਸੂਬਾ ਜੀ ਨੂੰ ਲਿਖ ਕੇ ਸਤਿਗੁਰੂ ਪ੍ਰਤਾਪ ਸਿੰਘ ਦਾ ਧੰਨਵਾਦ ਕੀਤਾ।

**1952 ਵਿਚ ਵਿਸ਼ਕਰਮਾ ਮੰਦਰ ਫਗਵਾੜੇ :-** 1952 ਈਸਵੀ ਨੂੰ ਫਗਵਾੜੇ ਪ੍ਰਯੋਗ ਦਾ ਮੇਲਾ ਹੋਇਆ ਸੀ ਜਿਸ ਦੇ ਪ੍ਰਧਾਨ ਸੂਬਾ ਦਸੌਂਧਾ ਸਿੰਘ ਜੀ ਸਨ ਤੇ ਮੈਂ (ਅਜੀਤ ਸਿੰਘ ਚੀਮਾ) ਸਕੱਤਰ ਦੇ ਤੌਰ 'ਤੇ ਕੰਮ ਕੀਤਾ।

ਉਹ ਮੇਲਾ ਅੱਠ ਦਿਨ ਵਿਸ਼ਕਰਮਾ ਮੰਦਰ ਫਗਵਾੜੇ ਹੋਇਆ। ਪੰਜਾਬ ਦੇ ਬੜੇ-ਬੜੇ ਕਲਾਕਾਰ, ਗਵੱਈਏ ਬੁਲਾਰੇ ਤੇ ਜਥੇਦਾਰਾਂ ਨੇ ਆਪਣੀ ਕਲਾ ਦਾ ਮੁਜ਼ਾਹਰਾ ਕੀਤਾ ਸੀ। ਸਾਰੇ ਪੰਜਾਬ ਵਿਚ ਇਸ ਮੇਲੇ ਦੀਆਂ ਧੁੰਮਾਂ ਪੈ ਗਈਆਂ। ਸਤਿਗੁਰੂ ਜੀ ਨੇ ਸੰਗਤਾਂ ਨੂੰ ਖੁਸ਼ੀਆਂ ਬਖਸ਼ੀਆਂ। ਇਹ ਮੇਲਾ ਸੂਬਾ ਜੀ ਦੀ ਜ਼ਿੰਦਗੀ ਦੀ ਇਕ ਅਭੁੱਲ ਯਾਦ ਬਣ ਗਈ ਸੀ।

**ਸਾਰ ਅੰਸ਼ :-** ਸਮੁੱਚੇ ਤੌਰ 'ਤੇ ਸੂਬਾ ਜੀ ਇਕ ਵਿਦਵਾਨ ਗੁਰਸਿੱਖੀ ਜੀਵਨ ਵਾਲੇ ਨੇਕ ਪੁਰਸ਼ ਆਤਮਿਕ ਗਿਆਨ ਵਾਲੇ ਪੁਰਸ਼ ਸਨ ਜਿਨ੍ਹਾਂ ਵਿਚ ਲੋਭ, ਮੋਹ, ਅਹੰਕਾਰ ਦੀ ਲੇਸ ਨਹੀਂ ਸੀ।

**ਹੜ੍ਹ ਦੀ ਘਟਨਾ :-** ਜਦ 1955 ਵਿਚ ਹੜ੍ਹ ਆਇਆ ਤਾਂ ਪਾਣੀ ਇਨ੍ਹਾਂ ਦੇ ਵਿਹੜੇ ਵਿਚ ਆ ਗਿਆ। ਖੂਹੀ ਪਾਣੀ ਨਾਲ ਭਰ ਗਈ। ਵਿਹੜੇ ਵਿਚ ਵੀ ਪਾਣੀ ਸੀ ਪਰ ਸੂਬਾ ਜੀ ਨੇ ਆਪਣਾ ਪ੍ਰਣ ਨਿਭਾਇਆ। ਤੜਕੇ ਉਠ ਕੇ ਪਾਣੀ ਵਿਚੋਂ ਟੋਹ ਕੇ ਖੂਹੀ ਦੀ ਮਣ ਲੱਭੀ ਤੇ ਖੂਹੀ 'ਚੋਂ ਪਾਣੀ ਕੱਢ ਕੇ ਇਸ਼ਨਾਨ ਕੀਤਾ। ਪਰ ਆਪਣੇ ਨਿੱਤ ਨੇਮ ਵਿਚ ਵਿਘਨ ਨਹੀਂ ਪੈਣ ਦਿੱਤਾ।

**ਖੂਹੀ ਪੂਰਨ ਦਾ ਬਚਨ :-** ਸੂਬਾ ਜੀ ਚੜ੍ਹਾਈ ਕਰ ਗਏ। ਏਧਰ ਜਦ ਸਤਿਗੁਰੂ ਜੀ ਨੇ ਖੁੱਲ੍ਹੇ ਗੱਫੇ ਸਾਰਿਆਂ ਨੂੰ ਦੇ ਦਿੱਤੇ ਤਾਂ ਘਰ ਨਵੇਂ ਸਿਰੇ ਉਸਰਨ ਲੱਗੇ ਤਾਂ ਖੂਹੀ ਮਕਾਨਾਂ ਦੇ ਵਿਚ ਆਉਂਦੀ ਸੀ। ਸਲਾਹ ਹੋਈ ਕਿ ਖੂਹੀ ਪੂਰ ਦਿਉ ਤਾਂ ਸਕੀਮ ਪੂਰੀ ਹੋਵੇਗੀ। ਉਧਰ ਯੂ.ਕੇ. ਵਿੱਚ ਸੰਤ ਨਿਰੰਜਨ ਸਿੰਘ ਦੇ ਪੁੱਤਰ ਸੰਤ ਰਣਜੀਤ ਸਿੰਘ ਨੂੰ ਸੂਬਾ ਜੀ ਨੇ ਦਰਸ਼ਨ ਸੁਪਨੇ ਵਿਚ ਦੇ ਕੇ ਕਿਹਾ ਕਿ ਖੂਹੀ ਨਹੀਂ ਪੂਰਨੀ, ਇਸ ਤਰ੍ਹਾਂ ਮੇਰੇ ਘਰ 'ਚੋਂ ਨਾਮਧਾਰੀ ਸਭਿਅਤਾ ਦੇ ਚਿੰਨ੍ਹ ਖਤਮ ਹੋ ਜਾਣਗੇ। ਸਤਿਗੁਰੂ ਦੀ ਖੁਸ਼ੀ ਜਾਂਦੀ ਰਹੇਗੀ। ਸੂਬਾ ਜੀ ਦਾ ਅੰਤ ਸਮਾਂ ਆਇਆ। ਰਾਜ਼ੀ-ਖੁਸ਼ੀ ਲੰਮੇ ਪੈ ਕੇ ਸਰੀਰ ਛੱਡ ਦਿੱਤਾ। ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਨਿਵਾਸ ਕੀਤਾ। ਉਦੋਂ ਸੂਬਾ ਜੀ ਦੀ ਆਯੂ 82 ਸਾਲ ਦੀ ਸੀ।

ਚਲਨੇ ਵਾਲੇ ਚਲੇ ਗਏ,
ਦੁਨੀਆਂ ਕੀ ਬਸਤੀ ਛੋੜ ਕਰ।
ਰੋਨੇ ਵਾਲੇ ਏਕ ਦਿਨ ਕਿਆ,
ਜ਼ਿੰਦਗੀ ਭਰ ਰੋਇਆ ਕਰੇਂ।

# ਸੰਤ ਗਿਆਨ ਸਿੰਘ ਵੀਰੋਕੇ

ਇਲਮ ਬੰਦੇ ਦਾ ਤੀਜਾ ਨੇਤ੍ਰ ਹੈ। ਇਲਮ ਪੜ੍ਹ ਕੇ ਆਦਮੀ ਦਾ ਨਾਮ ਰੌਸ਼ਨ ਹੁੰਦਾ ਹੈ। ਇਲਮ ਆਦਮੀ ਪੜ੍ਹ ਕੇ ਜ਼ਿੰਦਗੀ ਵਿਚ ਅਮਲ ਕਰਦਾ ਹੈ, ਉਸ ਦਾ ਪੜ੍ਹਿਆ ਸਕਾਰਥਾ ਹੁੰਦਾ ਹੈ ਜੇ ਪੜ੍ਹ ਕੇ ਅਮਲ ਕਰੇ। ਬੜੇ ਘੱਟ ਆਦਮੀ ਹਨ ਜੋ ਆਲਮ ਤੇ ਆਮਲ ਹੁੰਦੇ ਹਨ। ਨਾਮਧਾਰੀ ਪੰਥ ਵਿਚ ਸੰਤ ਗਿਆਨ ਸਿੰਘ ਜੀ ਤੇ ਇਹ ਦੋਵੇਂ ਚੀਜ਼ਾਂ ਢੁਕਦੀਆਂ ਹਨ। ਇਹ ਸਾਧੂ ਤੇ ਵਿਦਵਾਨ ਵੀ ਹਨ। ਉਨ੍ਹਾਂ ਦੀ ਰਸਨਾ ਵਿਚ ਰੱਬ ਵੱਸਦਾ ਹੈ। ਜਦ ਬੋਲਦੇ ਹਨ ਲੋਕਾਂ ਦੇ ਦਿਲਾਂ ਤੇ ਅਸਰ ਹੁੰਦਾ ਹੈ। ਜੀਵਨ ਵਿਚ ਸਾਦਗੀ ਦਾ ਮੁਜਸਮਾਂ ਹਨ। ਆਪ ਦਾ ਜਨਮ 14 ਜਨਵਰੀ 1914 ਵਿਚ ਵੀਰੋਕੇ ਪਿੰਡ ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸ. ਨਾਨਕ ਸਿੰਘ ਤੇ ਜ਼ਾਤ ਦੇ ਦਿਓ ਸਨ। ਮਾਤਾ ਦਾ ਨਾਮ ਕਰਮ ਕੌਰ ਸੀ। ਸ. ਨਾਨਕ ਸਿੰਘ ਨੇ ਗੁਰੂ ਹਰੀ ਸਿੰਘ ਪਾਸੋਂ ਭਜਨ ਪੁਛਿਆ ਸੀ। ਇਨ੍ਹਾਂ ਦੇ ਨਾਲ ਹਰਦਿੱਤ ਸਿੰਘ, ਮੱਲਾ ਸਿੰਘ ਤੇ ਗੰਡਾ ਸਿੰਘ ਪਰਜਾਪਤ ਕੂਕੇ ਬਣੇ। 6 ਸਾਲ ਦੀ ਉਮਰ ਵਿਚ ਪਿਤਾ ਚੜ੍ਹਾਈ ਕਰ ਗਿਆ। ਮਾਂ ਮਹਿਟਰਾਂ ਨੂੰ ਜਿੰਨੇ ਦੁੱਖ ਹੁੰਦੇ ਹਨ, ਹਰ ਕੋਈ ਅੰਦਾਜ਼ਾ ਕਰ ਸਕਦਾ ਹੈ। 7 ਸਾਲ ਦੀ ਉਮਰ ਵਿਚ ਸਨਖਤਰੇ ਨਾਮਧਾਰੀ ਵਿਦਿਆਲੇ ਵਿਚ ਦਾਖਲ ਹੋਏ। ਉਥੇ ਆਦਿ ਗ੍ਰੰਥ ਦਾ ਪਾਠ ਕਰਨਾ ਸਿੱਖਿਆ। ਉਰਦੂ ਤੇ ਹਿੰਦੀ ਦੀ ਵੀ ਪੜ੍ਹਾਈ ਕੀਤੀ। ਅੱਠ ਸਾਲ ਸਨਖਤਰੇ ਪੜ੍ਹਾਈ ਕੀਤੀ। ਫਿਰ ਰਾਗ ਸਿੱਖਣ ਦੀ ਮਨ ਵਿਚ ਖਾਹਸ਼ ਪੈਦਾ ਹੋਈ। ਸ: ਸੋਹਣ ਸਿੰਘ ਤੋਂ ਰਾਗ ਦੀ ਵਿਦਿਆ ਸਿੱਖੀ। ਗਲਾ ਬੜਾ ਸੁੰਦਰ ਤੇ ਰਸੀਲਾ ਹੈ। ਜਦ ਰੂਹ ਨਾਲ ਸੁਰ ਮਾਰਦੇ ਹਨ ਤਾਂ ਦਿਲਾਂ ਨੂੰ ਧੂਹ ਪਾਂਦੇ ਹਨ। ਫਿਰ ਸੰਤ ਟਹਿਲ ਸਿੰਘ ਸੱਦੋਵਾਲ ਦੀ ਸੰਗਤ ਕੀਤੀ। ਉਨ੍ਹਾਂ ਨੂੰ ਪ੍ਰਚਾਰ ਦਾ ਢੰਗ ਦੱਸ ਕੇ ਵਧੀਆ ਬੁਲਾਰਾ ਬਣਾ ਦਿੱਤਾ। 14 ਸਾਲ ਦੀ ਉਮਰ ਵਿਚ ਪਿੰਡ ਆ ਗਏ। ਇਨ੍ਹਾਂ ਦੇ ਸੱਕੇ ਚਾਚੇ ਨੇ ਜ਼ਮੀਨ ਖੋਹ ਲਈ। ਵਿਚਾਰੇ ਯਤੀਮਾਂ ਵਾਂਗ ਫਿਰਨ ਲੱਗੇ। ਜਦ ਕਿਸਮਤ ਜਾਗਦੀ ਹੈ ਤਾਂ ਸਮਾਂ ਬਦਲ ਜਾਂਦਾ ਹੈ। ਅਕਾਲ ਪੁਰਖ ਨੇ ਇਸ ਨਿਮਾਣੇ ਦੀ ਬਾਂਹ ਫੜੀ। ਦੇਵ ਨੇਤ ਸ. ਚੰਦਾ ਸਿੰਘ ਨਾਰਲੀ ਦੇ ਏਥੇ ਤਹਿਸੀਲਦਾਰ ਆ ਕੇ ਲੱਗ ਗਏ। ਉਨ੍ਹਾਂ ਸਾਰੀ ਕਹਾਣੀ ਸੁਣ ਕੇ ਸੰਤ ਗਿਆਨ ਸਿੰਘ ਦੇ ਨਾਮ ਜ਼ਮੀਨ ਦਾ ਇੰਤਕਾਲ ਤੇ ਗੁਰਦਾਵਰੀ ਕਰ ਦਿੱਤੀ। ਜ਼ਮੀਨ ਕਬਜ਼ੇ ਵਿਚ ਆ ਗਈ। ਸੰਤ ਘਰ ਬਾਹਰ ਵਾਲੇ ਬਣ ਗਏ। ਵਿਆਹ ਚੰਗੇ ਘਰ ਹੋ ਗਿਆ।

**ਇਖਲਾਕੀ ਜੀਵਨ :-** ਸੰਤ ਜੀ ਜਦ ਜਵਾਨ ਹੋਏ ਤਾਂ ਸਰੀਰ ਸੰਭਾਲਣ ਦਾ ਬੜਾ ਸ਼ੌਕ ਹੋਇਆ। ਭਾਰ ਚੁੱਕਣ ਲੱਗੇ, ਚੰਗੇ ਪਹਿਲਵਾਨਾਂ ਵਿਚ ਨਾਮ ਹੋ ਗਿਆ। ਆਪਦਾ ਇਖਲਾਕ ਬਹੁਤ ਉੱਚਾ ਸੀ। ਕਦੀ ਬੁਰੀ ਨਿਗਾਹ ਨਾਲ ਕਿਸੇ ਦੀ ਧੀ-ਭੈਣ ਵੱਲ ਨਹੀਂ ਤੱਕਿਆ। ਪੂਰਨ ਸੰਤ ਬਣ ਗਏ।

**ਸਤਿਗੁਰੂ ਪ੍ਰਤਾਪ ਸਿੰਘ ਦੀ ਨੇੜਤਾ :-** ਚੰਗੇ ਗੁਣ ਵੇਖ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਕੋਲ ਰੱਖ ਲਿਆ। ਹੌਲੀ-ਹੌਲੀ ਆਪ ਦੀ ਪ੍ਰਭੱਤਾ ਵੱਧਦੀ ਗਈ। ਇਲਮ ਦੀ ਸ਼ਕਤੀ ਨਾਲ ਦੀਵਾਨ ਲਾਉਣ 'ਚ ਪ੍ਰਸਿੱਧੀ ਹਾਸਲ ਕੀਤੀ।

**ਸੰਤ ਲਾਲ ਸਿੰਘ ਭੂਰੇ ਗਿੱਲ :-** ਨਾਮਧਾਰੀ ਪੰਥ ਵਿਚ ਆਪ ਦਾ ਬੜਾ ਸਨਮਾਨ ਸੀ। ਸੰਤ ਗਿਆਨ ਸਿੰਘ ਨੇ ਇਨ੍ਹਾਂ ਦੀ ਸੰਗਤ ਕੀਤੀ। ਉਨ੍ਹਾਂ ਕੋਲੋਂ ਬੜਾ ਕੁਝ ਸਿੱਖਿਆ। ਪਹਿਲਾ ਦੀਵਾਨ ਦਿੱਲੀ ਤੋਂ ਸ਼ੁਰੂ ਕੀਤਾ। ਦੀਵਾਨ ਵਿਚ ਸੰਤ ਈਸ਼ਰ ਸਿੰਘ ਖਾਨਪੁਰ, ਸੰਤ ਟਹਿਲ ਸਿੰਘ, ਮਹੰਤ ਕਰਮ ਸਿੰਘ ਢਪਈ, ਸੂਬਾ ਸ਼ੇਰ ਸਿੰਘ ਦੂਲੋਵਾਲ ਸਾਰੇ ਹਾਜ਼ਰ ਸਨ। ਦੀਵਾਨ ਸੁਣਕੇ ਸਾਰੇ ਬੜੇ ਪ੍ਰਭਾਵਿਤ ਹੋਏ। ਸਤਿਗੁਰੂ ਜੀ ਵੀ ਬੜੇ ਪ੍ਰਭਾਵਤ ਹੋਏ। ਬੱਸ ਸੰਤ ਜੀ ਪੀਰ ਪਹਿਲਵਾਨਾਂ ਵਿਚ ਦਾਖਲ ਹੋ ਗਏ। 24 ਸਾਲ ਲਗਾਤਾਰ ਮਾਲਵੇ ਦੀਵਾਨ ਲਾਉਂਦੇ ਰਹੇ। ਸੰਤ ਕ੍ਰਿਪਾਲ ਸਿੰਘ ਜੀ ਨੇ ਪੱਕਾ ਹੀ ਹੁਕਮ ਦਿੱਤਾ ਕਿ ਤੁਸੀਂ ਹਰ ਸਾਲ ਮਹਾਵੇ ਆਉਣਾ ਹੈ।

**ਚੂਹੜਕਾਣੇ ਦੇ ਕੋਲ :-** ਇਹ ਪਿੰਡ ਸਾਰਾ ਸਿੰਘ ਸਭੀਆਂ ਦਾ ਸੀ। ਦੇਹਧਾਰੀ ਦੀ ਗੱਲ ਨਹੀਂ ਸੀ ਸੁਣਦਾ। ਸੰਤ ਗਿਆਨ ਸਿੰਘ ਜੀ ਨੇ ਕਈ ਦੀਵਾਨ ਲਾ ਕੇ ਇਸ ਪਿੰਡ ਦੇ ਹਾਲਾਤ ਬਦਲ ਦਿੱਤੇ। ਕਈ ਸਾਲ ਗਿਆਨ ਸਿੰਘ ਤੋਂ ਬਿਨਾਂ ਏਥੇ ਹੋਰ ਕਿਸੇ ਨੂੰ ਕਦੀ ਬੁਲਾਇਆ ਹੀ ਨਹੀਂ ਸੀ। ਸੰਤ ਜੀ ਨੇ ਹਜ਼ਾਰਾਂ ਲੋਕਾਂ ਨੂੰ ਨਾਮ ਦਾਨ ਦਿੱਤਾ ਤੇ ਮਾਸ ਸ਼ਰਾਬ ਛੁਡਾਇਆ ਸੀ। ਹੁਣ ਵੀ ਭਾਵੇਂ ਉਮਰ 80 ਸਾਲ ਤੋਂ ਉੱਤੇ ਹੈ ਫਿਰ ਵੀ ਕੋਇਲ ਵਰਗੀ ਸੁਰ ਲੋਕਾਂ ਨੂੰ ਮੁਤਾਸਰ ਕਰਦੀ ਹੈ।

**ਸਵਾ ਲੱਖ ਪਾਠਾਂ ਬਾਰੇ :-** ਅਕਾਲੀ ਦਲ ਤੇ ਸਿੰਘ ਸਭਾ ਵੱਲੋਂ ਜਦੋਂ ਸਵਾ ਲੱਖ ਪਾਠਾਂ ਬਾਰੇ ਲੋਕਾਂ ਵਿਚ ਗਲਤ ਫਹਿਮੀਆਂ ਪਾਈਆਂ ਗਈਆਂ ਸਨ ਤਾਂ ਸੰਤ ਗਿਆਨ ਸਿੰਘ ਜੀ ਨੇ ਲੋਕਾਂ 'ਚ ਜਾ ਕੇ ਥਾਂ-ਥਾਂ ਦੀਵਾਨ ਕੀਤੇ ਤੇ ਸਾਧ ਸੰਗਤ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ।

**ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪਿਆਰ :-** ਆਪ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਖਾਸ ਸਨੇਹ ਹੈ। ਆਪ ਜੀ ਨੂੰ ਕਈ ਸਾਲ ਸਤਿਗੁਰੂ ਜੀ ਨੇ ਦੌਰੇ ਨਾਲ ਰੱਖਿਆ। ਥਾਈਲੈਂਡ, ਅਫਰੀਕਾ ਦੇ ਦੌਰੇ ਨਾਲ ਜਾਂਦੇ ਰਹੇ ਹਨ। ਹੁਣ ਉਮਰ ਵੱਡੀ ਹੋਣ ਕਰਕੇ ਬੜੇਪਾ ਕੁਝ ਜ਼ੋਰ ਪਾ ਰਿਹਾ ਹੈ। ਸਰੀਰ ਸਾਥ ਨਹੀਂ ਦੇਂਦਾ ਪਰ ਪੁਰਾਣੀ ਹਿਕਮਤ ਅਮਲੀ ਵਰਤ ਕੇ ਅਜੇ ਵੀ ਬੋਲਣ ਲੱਗੇ ਜਵਾਨੀ ਦਾ ਲਿਸ਼ਕਾਰਾ ਮਾਰ ਜਾਂਦੇ ਹਨ।

**ਪਰਿਵਾਰ :-** ਆਪ ਦੀ ਪਤਨੀ ਹਰਬੰਸ ਕੌਰ ਜੀ ਹਨ। ਇਕ ਲੜਕਾ ਤੇ ਦੋ ਲੜਕੀਆਂ ਹਰਭਜਨ ਕੌਰ ਤੇ ਕਮਲ ਜੀਤ ਜੋ ਬਹੁਤ ਹੀ ਗੁਰੂ ਘਰ ਦੇ ਸ਼ਰਧਾਲੂ ਹਨ। ਸਾਰੇ ਪਰਿਵਾਰ ਦਾ ਅੰਦਰੋਂ ਸਿੱਖੀ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਹੈ। ਆਪ ਦਾ ਭਾਣਜਾ ਦਾਨ ਸਿੰਘ ਜੋ ਸਾਰੀ ਉਮਰ ਨਾਲ ਢੋਲਕ ਵਜਾਂਦਾ ਰਿਹਾ ਹੈ, ਉਸ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ। ਜਿੱਥੇ ਗਿਆਨ ਸਿੰਘ ਦਾ ਨਾਮ ਸੰਗਤ ਵਿਚ ਪ੍ਰਸਿੱਧ ਹੈ ਉਥੇ ਸਾਧ ਸੰਗਤ ਸੰਤ ਦਾਨ ਸਿੰਘ ਦਾ ਵੀ ਨਾਲ ਹੀ ਨਾਮ ਲੈਂਦੇ ਹਨ। ਉਹ ਪਿਛਲੇ ਸਾਲ ਸਰੀਰ ਛੱਡ ਗਿਆ ਹੈ ਪਰ ਆਪਣਾ ਪ੍ਰਭਾਵ ਬਹੁਤ ਚੰਗਾ ਛੱਡ ਗਿਆ ਹੈ। ਅਜੈਬ ਸਿੰਘ ਜੀ ਦਾ ਵੀ ਜ਼ਿਕਰ ਨਾਲ ਜੁੜਿਆ ਹੈ। ਸੰਤ ਅਜੈਬ ਸਿੰਘ ਨੇ ਸੰਤ ਗਿਆਨ ਸਿੰਘ ਤੋਂ ਕੀਰਤਨ ਦੀ ਜਾਚ ਸਿੱਖੀ ਹੈ। ਸੰਤ ਅਜੈਬ ਸਿੰਘ ਕਈ ਚੱਕਰ ਯੂ.ਕੇ. ਦੇ ਕੱਢ ਆਏ ਹਨ। ਸੰਤ ਜੀ ਦੇ ਹੋਰ ਕਈ ਸ਼ਾਗਿਰਦ ਹਨ ਜੋ ਉਨ੍ਹਾਂ ਵੱਲੋਂ ਬਖਸ਼ੀ ਹੋਈ ਖੁਸ਼ਬੂ ਸਾਧ ਸੰਗਤ ਦੀ ਭੇਟ ਕਰ ਰਹੇ ਹਨ। ਉਹ ਵੀ ਕੁੜਾਈ ਕਰ ਗਿਆ ਹੈ।

## ਅੰਤਮ ਸਮਾਂ

ਤਕਰੀਬਨ ਇੱਕ ਸਾਲ ਤੋਂ ਸਰੀਰ ਨਿੱਘਰਦਾ ਜਾ ਰਿਹਾ ਸੀ। ਬੜੀਆਂ ਦਵਾਈਆਂ ਕੀਤੀਆਂ ਪਰ ਸਰੀਰ ਤੰਦਰੁਸਤੀ ਵੱਲ ਨਹੀਂ ਆਇਆ। ਮੈਂ ਜੂਨ 1998 ਆਪ ਦੇ ਦਰਸ਼ਨ ਕਰਨ ਲਈ ਬਹਾਦਰ ਸੈਨ ਗਿਆ। ਸੰਤ ਜੀ ਨੇ ਬੜੀ ਖੁਸ਼ੀ ਮਹਿਸੂਸ ਕੀਤੀ। ਸੰਤ ਜੀ ਨੇ ਕਿਹਾ ਮਰਨ ਤੋਂ ਪਿਛੋਂ ਤੇ ਕਈ ਅਫਸੋਸ ਕਰਨ ਆਉਂਦੇ ਹਨ ਪਰ ਜਿਉਂਦਿਆਂ ਕੋਈ ਸਜਨ ਹੀ ਆਉਂਦਾ ਹੈ। ਸੰਤ ਜੀ ਦਾ ਮੇਰੇ ਨਾਲ ਬੜਾ ਸਨੇਹ ਸੀ। ਜਦ ਮੈਂ ਮਹੇੜੂ (ਫਗਵਾੜੇ) ਪੜ੍ਹਾਂਦਾ ਸੀ ਤਾਂ ਆਪ ਆਉਂਦੇ ਜਾਂਦੇ ਜ਼ਰੂਰ ਮੇਰੇ ਪਾਸ ਠਹਿਰਦੇ ਸਨ।

**ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਤ ਜੀ ਨੂੰ ਭੈਣੀ ਸਾਹਿਬ ਲੈ ਆਉਣਾ :-** ਗਰੀਬ ਨਿਵਾਜ ਸਤਿਗੁਰੂ ਜੀ ਜੂਨ ਵਿਚ ਜਦ ਜੰਮੂ ਤੋਂ ਵਾਪਸ ਆ ਰਹੇ ਸਨ ਤਾਂ ਆਪ ਸੰਤ ਜੀ ਨੂੰ ਆਪਣੀ ਕਾਰ 'ਚ ਬਿਠਾ ਕੇ ਭੈਣੀ ਸਾਹਿਬ ਲੈ ਆਏ। ਤਕਰੀਬਨ ਤਿੰਨ ਮਹੀਨੇ ਭੈਣੀ ਸਾਹਿਬ ਰਹੇ। ਸਰੀਰ ਕਮਜ਼ੋਰ ਹੀ ਹੁੰਦਾ ਗਿਆ। ਸਤਿਗੁਰੂ ਜੀ ਰੋਜ਼ ਸੰਤ ਜੀ ਨੂੰ ਉਨ੍ਹਾਂ ਦੀ ਸਪੁੱਤਰੀ ਕਮਲ ਜੀਤ ਦੇ ਘਰ ਦਰਸ਼ਨ ਦੇਣ ਆਉਂਦੇ। ਆਖਰ ਬਾਜ਼ੀ ਹਰਦੀ ਵੇਖ ਸਤਿਗੁਰੂ ਜੀ ਨੇ ਆਪ ਨੂੰ ਦਇਆ ਨੰਦ ਹਸਪਤਾਲ ਦਾਖਲ ਕਰਾਇਆ। ਕਈ ਦਿਨ ਮੌਤ ਤੇ ਜ਼ਿੰਦਗੀ ਨਾਲ ਜੂਝਦੇ ਰਹੇ। ਆਖਰ ਸੁਆਸਾਂ ਦੀ ਪੂੰਜੀ ਖਤਮ ਹੋ ਗਈ ਤੇ ਸੰਤ ਗਿਆਨ ਸਿੰਘ ਜੀ ਭੈਣੀ ਸਾਹਿਬ 7 ਸਤੰਬਰ 1998 ਨੂੰ ਸਦਾ ਦੀ ਨੀਂਦ ਸੌਂ ਗਏ। ਆਪ ਦੇ ਵਿਛੋੜੇ ਦਾ ਨਾਮਧਾਰੀ ਪੰਥ ਵਿਚ ਸੋਗ ਮਨਾਇਆ ਗਿਆ। ਸਤਿਗੁਰੂ ਜੀ ਆਪ ਨੂੰ ਪਹਿਲਾਂ ਹੀ ਆਪਣੇ ਚਰਨਾਂ ਵਿਚ ਲੈ ਆਏ ਸਨ। ਇਸ ਲਈ ਸੰਤ ਜੀ ਜ਼ਰੂਰ ਹੀ ਬੈਕੁੰਠ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬਿਰਾਜ ਗਏ ਹਨ।

"ਮਰਨੇ ਵਾਲੇ ਐਸਾ ਮਰ
ਜੀਨੇ ਵਾਲੇ ਐਸਾ ਜੀ
ਕਿ ਸਬਕ ਦੇ ਜਾਏ ਤੇਰੀ ਮੌਤ ਭੀ
ਜ਼ਿੰਦਗੀ ਭੀ।
ਜ਼ਿੰਦਗੀ ਐਸੀ ਹੋ ਕਿ ਫੂਕ ਦੇ
ਮੁਰਦੋਂ ਮੇਂ ਰੂਹੇ ਹਯਾਤ
ਮੌਤ ਐਸੀ ਹੋ ਕਿ
ਜਾਗ ਉਠੇ ਜ਼ਿੰਦਗੀ"

# ਸੰਤ ਸੰਤਾ ਸਿੰਘ ਲਖਨਊ

ਨਾਮਧਾਰੀ ਫੁਲਵਾੜੀ ਦੇ ਇਕ ਖ਼ੂਬਸੂਰਤ ਫੁੱਲ ਦੀ ਮਹਿਕ ਸਾਧ ਸੰਗਤ ਦੀ ਭੇਂਟ ਕਰਨ ਲੱਗਾ ਮੈਂ ਅਤੀ ਫ਼ਖ਼ਰ ਮਹਿਸੂਸ ਕਰ ਰਿਹਾ ਹਾਂ। ਸੰਤ ਜੀ ਤੇ ਇਹ ਗੁਰਬਾਣੀ ਦੀ ਪੰਗਤੀ ਸਾਫ਼ ਮੇਲ ਖਾਂਦੀ ਹੈ:

"ਜਿਨਾਂ ਸਾਸ ਗਰਾਸ ਨ ਵਿਸਰੇ ਹਰਿ ਨਾਮਾਂ ਮਨ ਮੰਤ॥
ਧੰਨ ਸੁ ਸੇਈ ਨਾਨਕਾ ਪੂਰਨ ਸੋਈ ਸੰਤ॥"

ਆਪ ਬੜੇ ਮਿੱਠੇ ਸੁਭਾ ਦੇ ਨਿਮਰਤਾ ਦੇ ਪੁੰਜ ਹਰ ਇਕ ਲਈ ਪਿਆਰ ਦਾ ਅਥਾਹ ਸੋਮਾ ਲੁਕਾਈ ਰੱਖਦੇ ਸਨ। ਆਪ ਦਾ ਪਿਛਲਾ ਪਿੰਡ ਮਹਿਸਮਪੁਰ ਮਹਿਤੇ ਲਾਗੇ ਸੀ। ਆਪ ਦੇ ਪਿਤਾ ਦਾ ਨਾਮ ਸੰਤ ਵਧਾਵਾ ਸਿੰਘ ਸੀ। ਦੂਸਰਾ ਪਿੰਡ ਚੁਗਾਵਾਂ ਸੀ। ਆਪ ਇਹ ਨਗਰ ਮਹਿਤਮਪੁਰ ਛੱਡ ਕੇ ਚੁਗਾਵੇ ਆ ਗਏ ਸਨ। ਆਪ ਜੀ ਦੇ ਤਿੰਨ ਲੜਕੇ ਸਨ। ਸਭ ਤੋਂ ਵੱਡੇ ਸੰਤ ਹਰਭਜਨ ਸਿੰਘ, ਹਰਮੀਤ ਸਿੰਘ ਤੇ ਸਰਬਜੀਤ ਸਿੰਘ ਸਨ। ਆਪ ਦੀਆਂ ਤਿੰਨ ਹੀ ਧੀਆਂ ਸਨ। ਆਪ ਦੇ ਘਰੋਂ ਬੀਬੀ ਦਾ ਨਾਮ ਗੁਰਦਿਆਲ ਕੌਰ ਸੀ। ਆਪ ਦਾ ਜਨਮ 1907 ਵਿੱਚ ਹੋਇਆ। ਪੰਜ ਸਾਲ ਦੀ ਉਮਰ ਵਿਚ ਆਪ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਾਰਾ ਸ਼ੁੱਧ ਕਰ ਲਿਆ ਸੀ। ਚੰਗੇ-ਚੰਗੇ ਪਾਠੀ ਆਪ ਅੱਗੇ ਪਾਠ ਕਰਦੇ ਸਨ। ਦੂਰੋਂ-ਦੂਰੋਂ ਇਸ ਬੱਚੇ ਦਾ ਪਾਠ ਲੋਕ ਸੁਣਨ ਆਉਂਦੇ ਸੀ। ਸੱਤ ਸਾਲ ਦੀ ਉਮਰ ਵਿਚ ਭੈਣੀ ਸਾਹਿਬ ਆਪ ਛੋਟਾ ਕੱਦ ਹੋਣ ਕਰਕੇ ਆਦਿ ਗ੍ਰੰਥ ਸਾਹਿਬ ਤੱਕ ਅੱਪੜ ਨਹੀਂ ਸਨ ਸਕਦੇ। ਸਤਿਗੁਰੂ ਨੇ ਹੇਠ ਗੱਦੀ ਰੱਖ ਕੇ ਪਾਠ ਸੁਣਿਆ। ਗਰੀਬ ਨਵਾਜ ਪਾਠ ਸੁਣ ਕੇ ਬੜੇ ਪ੍ਰਸ਼ੰਨ ਹੋਏ ਤੇ ਪਿਆਰ ਨਾਲ ਥਾਪੜਾ ਦੇ ਖੁਸ਼ੀਆਂ ਦਾ ਭੰਡਾਰਾ ਬਖਸ਼ ਦਿੱਤਾ। ਛੋਟੀ ਉਮਰ ਵਿਚ ਨਾਮਧਾਰੀ ਮਰਿਆਦਾ ਧਾਰਨ ਕਰ ਲਈ। ਸਤਿਗੁਰੂ ਜੀ ਨੇ ਆਪ ਦਾ ਵਿਆਹ ਬੀਬੀ ਗੁਰਦਿਆਲ ਕੌਰ ਨਾਲ ਵਿਲਟੋਹੇ ਜ਼ਿਲ੍ਹਾ ਅੰਮ੍ਰਿਤਸਰ ਕਰ ਦਿੱਤਾ।

**ਗੁਰੂ ਹਰੀ ਸਿੰਘ ਦੇ ਲਾਂਗਰੀ :-** ਆਪ ਦੀ ਸੁੱਚ ਮਰਿਆਦਾ ਵੇਖ ਕੇ ਗੁਰੂ ਹਰੀ ਸਿੰਘ ਜੀ ਨੇ ਆਪ ਨੂੰ ਲਾਂਗਰੀ ਰੱਖ ਲਿਆ। ਆਪ ਬੜੇ ਤਨ, ਮਨ ਨਾਲ ਗੁਰੂ ਹਰੀ ਸਿੰਘ ਜੀ ਦੀ ਸੇਵਾ ਕਰਦੇ। ਦਿਨ ਰਾਤ ਸੇਵਾ ਵਿਚ ਤਤਪਰ ਰਹਿੰਦੇ। ਗੁਰੂ ਹਰੀ ਸਿੰਘ ਜੀ ਨੇ ਖੁਸ਼ੀਆਂ ਬਖਸ਼ੀਆਂ। ਆਪਣੇ ਪਿਤਾ ਸੰਤ ਵਸਾਵਾ ਸਿੰਘ ਨਾਲ ਭੈਣੀ ਸਾਹਿਬ ਆਉਣਾ ਜਾਣਾ ਬਣਿਆ ਰਿਹਾ। ਪਾਠ ਮੁਕਾਬਲਿਆਂ ਵਿਚ ਕਈ ਵਾਰੀ ਮੈਡਲ ਜਿੱਤੇ ਤੇ ਨਾਮਧਾਰੀ ਸਮਾਜ ਵਿਚ ਆਪ ਦਾ ਸਤਿਕਾਰ ਵਧਦਾ ਗਿਆ। 1937 ਵਿਚ ਅਨੰਦ ਕਾਰਜ ਹੋਣ ਤੋਂ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਨੂੰ ਲਖਨਊ ਧਰਮਸ਼ਾਲ ਦੀ ਸੇਵਾ ਸੌਂਪ ਦਿੱਤੀ। ਆਪ ਲਖਨਊ ਆ ਗਏ। ਧਰਮਸਾਲ ਦੀ ਆਮਦਨ ਘਰ ਦਾ ਤੋਰਾ ਨਹੀਂ ਸੀ ਤੋਰਦੀ। ਗਰੀਬੀ ਸਿਰ ਚੜ੍ਹ ਬੋਲੀ। ਸੰਤ ਜੀ ਨੇ ਗਰੀਬੀ ਦੇ ਦਿਨ ਬਹੁਤ ਵੇਖੇ ਪਰ ਭਾਈ ਭਿਖਾਰੀ ਵਾਂਗ "ਦੁਖ-ਸੁਖ ਦੋਨੋਂ ਸਮ ਕਰ ਜਾਣੈ, ਅਉਰ ਮਾਨ ਅਪਮਾਨਾ॥ ਹਰਖ ਸੋਗ

ਤੇ ਰਹੇ ਅਤੀਤਾ, ਤਿਨ ਜਗ ਤਤ ਪਛਾਨਾ॥ ਉਸਤਤ ਨਿੰਦਾ ਦੋਊ ਤਿਆਗੇ, ਆਉਰ ਮਾਨ ਅਪਮਾਨਾ॥ ਜਨ ਨਾਨਕ ਇਹ ਖੇਲ ਕਠਨ ਹੈ ਕਿਨਹੂ ਗੁਰਮੁਖ ਜਾਨਾ।" ਉਨ੍ਹਾਂ ਦਿਨਾਂ ਵਿਚ ਖੁਲਿਆਂ ਦੇ ਪਾਠ ਕਾਫੀ ਆ ਜਾਂਦੇ ਸਨ। ਆਪ ਨੇ ਪਾਠ ਕਰਕੇ ਬੱਚਿਆਂ ਦਾ ਪੇਟ ਪਾਲਨਾ। ਕੋਈ ਪਾਠ ਦੀ ਪੂਜਾ ਦੋ ਰੁਪਏ, ਕੋਈ ਪੰਜ ਰੁਪਏ ਦੇ ਜਾਂਦਾ ਸੀ। ਪਰ ਆਪ ਨੇ ਕਦੀ ਕਿਸੇ ਕੋਲੋਂ ਪੈਸੇ ਨਹੀਂ ਸਨ ਮੰਗੇ। ਕਦੀ ਸੌਦੇਬਾਜ਼ੀ ਬਿਲਕੁਲ ਨਹੀਂ ਸੀ ਕਰਦੇ। ਖੁੱਲ੍ਹੇ ਪਾਠੀ ਬੜਾ ਇਤਰਾਜ਼ ਕਰਦੇ ਸਨ ਕਿ ਸਾਡਾ ਸੰਤ ਜੀ ਅੱਗ ਮਾਰਦੇ ਹਨ। ਦੋ ਰੁਪਏ ਕੋਈ ਪੂਜਾ ਏ, ਪਰ ਸੰਤ ਜੀ ਆਪਣੇ ਮਨ ਨੂੰ ਸ਼ਾਂਤ ਰੱਖ ਕੇ ਜੋ ਕੋਈ ਪੂਜਾ ਦੇਂਦਾ ਪ੍ਰਵਾਨ ਕਰ ਲੈਂਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿੰਦੇ ਹੁੰਦੇ ਸਨ ਕਿ ਜਦ ਸੰਤਾ ਸਿੰਘ ਪਾਠ ਤੇ ਬੈਠਦਾ ਹੈ, ਸਰੋਤਿਆਂ ਦੀਆਂ ਡਾਰਾਂ ਲਗ ਜਾਂਦੀਆਂ ਹਨ। ਇਕ ਵਾਰੀ 1967 ਈ. ਨੂੰ ਮੈਂ ਆਸਾਮ ਕੁਝ ਸਾਥੀਆਂ ਨਾਲ ਗਿਆ। ਪੰਜਾਬੋਂ ਗੱਡੀ ਉਥੇ ਸਵੇਰੇ ਪੁਜੀ ਤੇ ਰਾਤ ਨੂੰ ਅਸਾਮ ਮੇਲ ਚਲਨੀ ਸੀ। ਅਸੀਂ ਸਾਰਾ ਦਿਨ ਧਰਮਸ਼ਾਲਾ ਕੱਟਿਆ। ਸੰਤ ਜੀ ਨੇ ਸਾਡੀ ਬੜੀ ਸੇਵਾ ਕੀਤੀ ਤੇ ਜਾਣ ਲੱਗੇ ਪਰਾਉਂਠੇ ਬੰਨ੍ਹ ਕੇ ਦੇ ਦਿੱਤੇ। ਪਿਆਰ ਮੁਹੱਬਤ ਵਾਧੂ ਬਖਸ਼ਿਆ। ਮੇਰੇ ਦਿਲ ਵਿਚ ਅਜੇ ਤੀਕ ਉਹ ਘੜੀਆਂ ਜਦ ਯਾਦ ਆਉਂਦੀਆਂ ਹਨ ਤਾਂ ਖੁਸ਼ੀ ਖੇੜਾ ਮੇਰੇ ਅੰਦਰ ਧੱਕੇ ਨਾਲ ਪ੍ਰਵੇਸ਼ ਕਰ ਜਾਂਦਾ ਹੈ। ਆਪ ਨੇ ਸਾਰੀ ਜ਼ਿੰਦਗੀ ਕਿਸੇ ਨਾਲ ਝਗੜਾ ਨਹੀਂ ਕੀਤਾ। ਹਰ ਥਾਂ ਪਿਆਰ ਹੀ ਵੰਡਿਆ ਹੈ। ਲਖਨਊ ਦੇ ਆਲੇ-ਦੁਆਲੇ ਆਪ ਦਾ ਸਾਧ ਸੰਗਤ ਵਿਚ ਬੜਾ ਪ੍ਰਭਾਵ ਸੀ। ਸੰਗਤਾਂ ਅਜੇ ਤੀਕ ਸੰਤ ਜੀ ਨੂੰ ਯਾਦ ਕਰਦੀਆਂ ਹਨ। ਸੰਤ ਜੀ ਦੀ ਨਾਮ ਦੀ ਕਮਾਈ.ਸਦਕਾ ਸ. ਹਰਭਜਨ ਸਿੰਘ ਦਾ ਸਾਰੇ ਹਿੰਦੋਸਤਾਨ 'ਚ ਆਪਣਾ ਨਾਮ ਪੈਦਾ ਹੋ ਗਿਆ।

ਸ. ਹਰਭਜਨ ਸਿੰਘ ਨੂੰ ਜੇ ਮੈਂ ਮਹਾਂਦਾਨੀ ਕਹਿ ਦਿਆਂ ਤਾਂ ਅਤ ਕਥਨੀ ਨਹੀਂ ਹੋਵੇਗੀ। ਚੰਗੇ ਰੁੱਖਾਂ ਨੂੰ ਹਮੇਸ਼ਾ ਮਿੱਠਾ ਫਲ ਪੈਂਦਾ ਹੈ।

*****

## ਕਵਿਤਾ

ਸੰਤੋ ਕੀ ਦੁਨੀਆਂ ਕੈਸੀ ਹਸੀਂ ਹੈ,
ਹਸੀਂ ਇਸ ਕਦਰ ਕਿ ਰੰਜ ਇਸ ਮੇ ਨਹੀਂ ਹੈ।
ਨ ਰਹਿਣਾ ਚੁਨਾ ਹੈ ਨ ਕਹਿਣਾ ਚੁਨੀ ਹੈ।
ਯਹੀ ਇਨ ਕੀ ਦੁਨੀਆਂ ਯਹੀ ਇਨ ਕਾ ਦੀਂ ਹੈ,
ਚਲਨੇ ਵਾਲੇ ਚਲੇ ਜਾਤੇ ਹੈਂ
ਮਗਰ ਉਨ ਕੀ ਯਾਦੇਂ ਦਿਲ ਮੇ ਰਹਿਤੀ ਹੈਂ।
1969 ਵਿਚ ਜੀਵਨ ਯਾਤਰਾ ਸਮਾਪਤ ਕਰਕੇ ਬ੍ਰਹਮ ਵਿਚ ਲੀਨ ਹੋ ਗਏ.

